# ਖ਼ਾਲਸਾ



## ਗਿਆਨੀ ਸੰਤ ਸਿੰਘ ਜੀ ਮਸਕੀਨ

ਦੇ ਚੋਣਵੇਂ ਲੈਕਚਰ



੧ੴ ਸਤਿਗੁਰ ਪ੍ਰਸਾਦਿ ॥



# ਖ਼ਾਲਸਾ

ਗਿਆਨੀ ਸੰਤ ਸਿੰਘ ਜੀ ਮਸਕੀਨ

ਦੇ

ਚੋਣਵੇਂ ਲੈਕਚਰ



ਸੰਪਾਦਕ-

ਜਗਬੀਰ ਸਿੰਘ



ਪ੍ਰਕਾਸ਼ਕ :-

ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

ISBN : 978-93-84194-22-2

ਪਹਿਲੀ ਐਡੀਸ਼ਨ 2012
ਦੂਜੀ ਐਡੀਸ਼ਨ 2014
ਭੇਟਾ : 100-00





ਪ੍ਰਕਾਸ਼ਕ:-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)
ਫੋਨ : 91-183-2542346, 2547974, 5011003
ਫੈਕਸ : 91-183-5017488
E.Mail : csjssales@hotmail.com
csjsexport@gmail.com
csjspurchase@yahoo.com
Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਤਤਕਰਾ





☆☆☆

☆☆☆

## ਮਸਕੀਨ ਜੀ ਦੀਆਂ ਛਪੀਆਂ ਹੋਰ ਪੁਸਤਕਾਂ :

ਮੇਰੇ ਲੈਕਚਰ (ਹਿੰਦੀ/ਪੰਜਾਬੀ)
ਜਪੁ ਨਿਸਾਣ (ਜਪੁਜੀ ਸਾਹਿਬ ਵਿਆਖਿਆ)
ਸਾਧੂ ਕੀ ਧੂਰਾ (ਹਿੰਦੀ/ਪੰਜਾਬੀ)
ਨਾਮ ਦਾ ਹੀਰਾ (ਹਿੰਦੀ/ਪੰਜਾਬੀ)
ਸੁੱਖ ਦੁੱਖ
ਬ੍ਰਹਮ ਗਿਆਨ
ਗਿਆਨ ਦਾ ਸਾਗਰ
ਮਹਾਂਬਲੀ ਗੁਰੂ ਗੋਬਿੰਦ ਸਿੰਘ ਜੀ
ਪੂਰਨ ਮਨੁੱਖ
ਸਾਹਿਬ ਮੇਰਾ ਮਿਹਰਵਾਨੁ
ਸਵਰਗ ਨਰਕ
ਰਾਜਾ ਸਗਲੀ ਸ੍ਰਿਸਟਿ ਕਾ
ਪੰਜ ਤੱਤ
ਧਰਮ ਤੇ ਮਨੁੱਖ
ਜੋ ਜੋ ਦੀਸੈ ਸੋ ਸੋ ਰੋਗੀ
ਹਰਿ ਅੰਮ੍ਰਿਤ ਬਾਣੀ ਗਾਵੈ
ਸਤਿਗੁਰਿ ਪੂਰੈ ਕੀਨੀ ਦਾਤਿ
ਜੀਵਨ ਕਥਾ ਭਾਈ ਘਨਈਆ ਜੀ

# ਖ਼ਾਲਸਾ

## ੧.

ਮਨੁੱਖ ਦੇ ਅਚੇਤਨ ਮਨ ਦੇ ਵਿਚ ਪੂਰਨ ਹੋਣ ਦੀ ਬੜੀ ਪ੍ਰਬਲ ਪਿਆਸ ਹੈ। ਹਰ ਵਕਤ ਮਨੁੱਖ ਦੇ ਪ੍ਰਾਣਾਂ ਦੇ ਵਿਚ ਖ਼ਿਆਲ ਬਣਿਆ ਰਹਿੰਦਾ ਹੈ ਕਿ ਮੈਂ ਅਧੂਰਾ ਹਾਂ, ਮੈਂ ਅਧੂਰਾ ਹਾਂ। ਮੈਂ ਇਸ ਕੰਮ ਦੇ ਵਿਚ ਅਧੂਰਾ ਹਾਂ, ਮੈਂ ਉਸ ਮਾਹੌਲ ਦੇ ਵਿਚ ਅਧੂਰਾ ਹਾਂ, ਪੂਰਾ ਹੋਣ ਦੀ ਪਿਆਸ ਹਰ ਪਲ, ਹਰ ਦਿਨ, ਮਨੁੱਖ ਦੇ ਅੰਦਰ ਉਜਾਗਰ ਹੁੰਦੀ ਰਹਿੰਦੀ ਹੈ।

ਦਰਅਸਲ ਅਸੀਂ ਦੇਖਦੇ ਰਹਿੰਦੇ ਹਾਂ ਕਿ ਜੋ ਵਸਤੂਆਂ, ਜੋ ਹਸਤੀਆਂ ਸਾਨੂੰ ਪ੍ਰਭਾਵਿਤ ਕਰਦੀਆਂ ਰਹਿੰਦੀਆਂ ਹਨ, ਉਹ ਪੂਰਨ ਹੁੰਦੀਆਂ ਹਨ। ਅਧੂਰੀਆਂ ਚੀਜ਼ਾਂ ਤੋਂ ਮਨੁੱਖ ਪ੍ਰਭਾਵਿਤ ਨਹੀਂ ਹੁੰਦਾ। ਅਧੂਰੀ ਸੰਗੀਤ ਦੀ ਧੁੰਨ ਚੰਗੀ ਨਹੀਂ ਲੱਗਦੀ। ਅਧੂਰਾ ਬਣਿਆ ਹੋਇਆ ਮਕਾਨ, ਜਿਸ ਦੀਆਂ ਦੀਵਾਰਾਂ ਖੜੀਆਂ ਹਨ, ਪਰ ਛੱਤ ਨਹੀਂ ਹੈ, ਉਹ ਕਾਬਲੇ-ਰਿਹਾਇਸ਼ ਨਹੀਂ ਹੈ। ਜਿੱਥੇ ਅਧੂਰਾ ਮਕਾਨ, ਅਧੂਰੀ ਸੰਗੀਤ ਦੀ ਧੁੰਨ, ਅਧੂਰਾ ਘੜਿਆ ਹੋਇਆ ਬੁੱਤ ਨਹੀਂ ਚੰਗਾ ਲੱਗਦਾ, ਉਥੇ ਅਧੂਰਾ ਮਨੁੱਖ ਵੀ ਚੰਗਾ ਨਹੀਂ ਲੱਗਦਾ। ਮਨੁੱਖ ਦਾ ਸੰਪੂਰਨ ਹੋਣਾ ਬੜਾ ਲਾਜ਼ਮੀ ਹੈ। ਬਦਕਿਸਮਤੀ ਇਹ ਹੈ ਕਿ ਜਿਸ ਵਕਤ ਬੰਦਾ ਮਰ ਜਾਂਦਾ ਹੈ, ਉਸ ਵਕਤ ਲੋਕੀਂ ਕਹਿੰਦੇ ਹਨ, ਇਹ ਪੂਰਾ ਹੋ ਗਿਆ ਹੈ। ਇਹ ਜੰਮਿਆ ਅਧੂਰਾ, ਇਹ ਜੀਵਿਆ ਅਧੂਰਾ ਤਾਂ ਫਿਰ ਇਹ ਮਰ ਕੇ ਕਿਸ ਤਰ੍ਹਾਂ ਪੂਰਾ ਹੋ ਗਿਆ ? ਮਰੇ ਹੋਏ ਮਨੁੱਖ ਨੂੰ ਇਹ ਕਹਿ ਦੇਣਾ ਕਿ ਇਹ ਪੂਰਾ ਹੈ, ਮਨ ਵਿਚ ਇਹ ਸੁਭਾਵਿਕ ਗੱਲ ਨਿਕਲ ਆਈ ਹੈ ਕਿ ਮਨੁੱਖ ਪੂਰਨ ਹੋਣ ਵਾਸਤੇ ਹੀ ਹੈ। ਇਹ ਗੱਲ ਵੱਖਰੀ ਹੈ ਕਿ ਮਰੇ ਹੋਏ ਨੂੰ ਅਸੀਂ ਇਹ ਕਹਿ ਦੇਂਦੇ ਹਾਂ ਕਿ ਇਹ ਪੂਰਾ ਹੋਇਆ ਹੈ, ਜਦ ਕਿ ਮੌਤ ਦੇ ਨਾਲ ਕੋਈ ਪੂਰਾ ਨਹੀਂ ਹੁੰਦਾ। ਜੋ ਸਹੀ ਢੰਗ ਦੇ ਨਾਲ ਜੀਵਿਆ ਹੈ, ਉਹ ਸਹੀ ਢੰਗ ਦੇ ਨਾਲ ਪੂਰਾ ਨਹੀਂ ਹੋਇਆ, ਉਹ ਮਰ ਕੇ ਕਦੇ ਪੂਰਾ ਨਹੀਂ ਹੁੰਦਾ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਮਨੁੱਖਤਾ 'ਤੇ ਝਾਤ ਮਾਰੀ ਤਾਂ ਕੀ ਦੇਖਿਆ ਕਿ ਮਨੁੱਖ ਅਧੂਰਾ ਹੈ। ਗੁਰੂ ਨਾਨਕ ਦੇਵ ਜੀ ਦੇ ਇਹ ਬਚਨ ਸੰਸਾਰ ਪ੍ਰਸਿੱਧ ਹੋ ਗਏ ਕਿ :

**ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥** (ਅੰਗ ੯੫੪)

ਅਸੀਂ ਦੇਖਦੇ ਹਾਂ ਕਿ ਨਿਰਧਨ ਦਾ ਦੁਖੀ ਹੋਣਾ ਲਾਜ਼ਮੀ ਹੈ, ਪਰ ਧਨਵਾਨ ਵੀ ਦੁਖੀ ਹੈ। ਬਿਮਾਰ ਤਾਂ ਦੁਖੀ ਹੈ, ਪਰ ਤੰਦਰੁਸਤ ਵੀ ਦੁਖੀ ਹੈ। ਦੁੱਖ ਸਾਗਰ ਹੈ, ਦੁੱਖ ਨੇ ਦੁਨੀਆਂ ਨੂੰ ਚਾਰੇ ਪਾਸੇ ਤੋਂ ਲਪੇਟਿਆ ਹੋਇਆ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਣ ਹੈ ਕਿ ਇਹ ਦੁੱਖ ਦਾ ਜਨਮ ਅਧੂਰੇਪਣ ਤੋਂ ਹੈ, ਸੁੱਖ ਤੇ ਅਨੰਦ ਦਾ ਜਨਮ ਪੂਰੇਪਣ ਤੋਂ ਹੈ। ਮੇਰੇ ਪਾਤਿਸ਼ਾਹ ਜੀ ਨੇ ਪੂਰਨ ਪੁਰਖ ਦੀ ਕਲਪਨਾ ਕੀਤੀ ਹੈ ਅਤੇ ਕਿਹਾ ਹੈ ਕਿ ਮਨੁੱਖ ਨੂੰ ਪੂਰਨ ਕਰਨਾ ਹੈ, ਮਨੁੱਖ ਨੂੰ ਮੁਕੰਮਲ ਕਰਨਾ ਹੈ। ਪੂਰਨ ਰੂਪ ਨੂੰ ਪਹਿਲੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਲਪਨਾ ਦੇ ਵਿਚ ਲਿਆਏ। ਇਹ ਜੋ ਪੂਰਨ ਮਨੁੱਖ ਹੈ, ਇਹ ਕਿਸ ਤਰ੍ਹਾਂ ਦਾ ਹੋਵੇ ਤੇ ਉਸ ਨੂੰ ਕਿਸ ਢੰਗ ਦੇ ਨਾਲ ਬਣਾਉਣਾ ਹੈ, ਇਹ ਮੇਰੇ ਪਾਤਿਸ਼ਾਹ ਜੀ ਨੇ ਖ਼ਾਕਾ ਚਿਤਰਿਆ ਹੈ ਪੂਰਨ ਮਨੁੱਖ ਦਾ, ਪੂਰਨ ਇਨਸਾਨ ਦਾ। ਇਹ ਦੁਨੀਆਂ ਦਾ ਸਭ ਤੋਂ ਔਖਾ ਕੰਮ ਹੈ ਕਿ ਮਨੁੱਖ ਨੂੰ ਪੂਰਨ ਕੀਤਾ ਜਾਏ। ਕਿਸੇ ਸੰਗੀਤ ਦੀ ਧੁੰਨ ਨੂੰ ਪੂਰਨ ਕਰ ਲੈਣਾ, ਕਵਿਤਾ ਪੂਰੀ ਕਰ ਲੈਣੀ, ਕਿਤਾਬ ਪੂਰੀ ਲਿਖ ਲੈਣੀ, ਬੁੱਤ ਪੂਰਨ ਰੂਪ ਵਿਚ ਤਿਆਰ ਕਰ ਲੈਣਾ, ਏਨੀ ਔਖੀ ਗੱਲ ਨਹੀਂ, ਜਿੰਨਾ ਕਿ ਜਿਊਂਦੇ ਜਾਗਦੇ ਮਨੁੱਖ ਨੂੰ ਪੂਰਾ ਕਰਨਾ, ਕਿਉਂਕਿ ਮਨੁੱਖ ਇਨਕਾਰੀ ਵੀ ਹੋ ਸਕਦਾ ਹੈ। ਕਿਸੇ ਬੁੱਤ ਨੂੰ ਘੜਨਾ ਹੋਵੇ ਤਾਂ ਪੱਥਰ ਇਹ ਨਹੀਂ ਕਹਿੰਦਾ ਕਿ ਮੈਨੂੰ ਘੜੋ ਨਾ। ਮਨੁੱਖ ਨੂੰ ਘੜਨ ਲੱਗੀਏ ਕਿ ਤੈਨੂੰ ਸੁੰਦਰ ਬੁੱਤ ਦੀ ਸ਼ਕਲ ਦੇਣੀ ਹੈ। ਤੇਰੇ ਵਿਚੋਂ ਕੁਝ ਫਾਲਤੂ ਟੁੱਕੜਿਆਂ ਨੂੰ ਤਰਾਸ਼ ਕੇ ਪੂਰਾ ਕਰਨਾ ਹੈ ਤਾਂ ਮਨੁੱਖ ਇਨਕਾਰ ਵੀ ਕਰ ਸਕਦਾ ਹੈ। ਇਸ ਕਰਕੇ ਮਨੁੱਖ ਨੂੰ ਪੂਰਨ ਕਰਨਾ ਬਹੁਤ ਕਠਿਨ ਹੈ।

ਮਨੁੱਖ ਨੂੰ ਪੂਰਨ ਕਰਨ ਵਾਸਤੇ ਗੁਰੂ ਨਾਨਕ ਦੇਵ ਜੀ ਨੂੰ ਢਾਈ ਸੌ ਸਾਲ ਲੱਗੇ ਅਤੇ ਇਸ ਦੇ ਵਾਸਤੇ ਗੁਰੂ ਨਾਨਕ ਦੇਵ ਜੀ ਨੂੰ 10 ਜਾਮੇ ਧਾਰਨ ਕਰਨੇ ਪਏ। ਪਹਿਲੇ ਜਾਮੇ ਵਿਚ ਗੁਰੂ ਨਾਨਕ ਦੇਵ ਜੀ ਨੇ ਕਲਪਨਾ ਹੀ ਕੀਤੀ ਤੇ ਬਾਕੀ ਦੇ ਨੌਂ ਗੁਰੂਆਂ ਨੇ ਉਸ ਖ਼ਾਕੇ ਦੇ ਵਿਚ ਰੰਗ ਭਰਿਆ।

ਸੰਸਾਰ ਵਿਚ ਅਸੀਂ ਇਸ ਤਰ੍ਹਾਂ ਦੀਆਂ ਕਿਤਾਬਾਂ ਵੇਖਦੇ ਹਾਂ, ਜਿਸ ਨੂੰ ਇਕ ਲੇਖਕ ਨੇ ਨਹੀਂ ਲਿਖਿਆ, ਦੋ ਤਿੰਨ ਲੇਖਕਾਂ ਨੇ ਲਿਖਿਆ ਹੈ। ਕਈ ਇਸ ਤਰ੍ਹਾਂ ਸੰਗੀਤ ਦੀਆਂ ਧੁੰਨਾਂ ਹਨ, ਜਿਸ ਨੂੰ ਇਕ ਸੰਗੀਤਕਾਰ ਨੇ ਪੂਰਾ ਨਹੀਂ ਕੀਤਾ, ਕਈ ਸੰਗੀਤਕਾਰਾਂ ਨੇ ਪੂਰਾ ਕੀਤਾ ਹੈ। ਜਿਸ ਪੂਰਨ ਪੁਰਖ ਦਾ ਖ਼ਾਕਾ ਚਿਤਰਿਆ ਗੁਰੂ ਨਾਨਕ ਦੇਵ ਜੀ ਨੇ, ਉਸ ਮਨੁੱਖ ਦਾ ਨਾਮ ਰੱਖਿਆ ਸਿੱਖ। ਸਿੱਖ ਦਾ ਮਤਲਬ ਹੈ ਕਿ ਮੈਂ ਸਿੱਖਣ ਨੂੰ ਤਿਆਰ ਹਾਂ, ਮੈਂ ਸਿੱਖਣਾ ਚਾਹੁੰਦਾ ਹਾਂ ਤੇ ਮੈਂ ਕੁਝ ਵੀ ਨਹੀਂ ਜਾਣਦਾ। ਸਿੱਖੀ ਭਾਵ ਓਦੋਂ ਪੈਦਾ ਹੋਵੇਗਾ ਜਦੋਂ ਉਹ ਅੰਦਰੋਂ ਕਬੂਲ ਕਰ ਲਵੇ ਕਿ ਮੈਂ ਕੁਝ ਵੀ ਨਹੀਂ ਜਾਣਦਾ, ਮੈਨੂੰ ਕੋਈ ਵੀ ਬੋਧ ਨਹੀਂ। ਜਦ ਇਤਨਾ ਭਾਵ ਪੈਦਾ ਹੋ ਜਾਏਗਾ ਤਾਂ ਉਹ ਸਿੱਖਣ ਨੂੰ ਰਾਜ਼ੀ ਹੋ ਜਾਏਗਾ ਅਤੇ ਉਸ ਦੇ ਅੰਦਰੋਂ ਸਿੱਖੀ ਜਜ਼ਬਾਤ ਫੁੱਟ ਪੈਣਗੇ।

ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਉਸ ਖ਼ਾਕੇ ਦੇ ਵਿਚ ਜਿਹੜਾ ਰੰਗ ਭਰਿਆ, ਇਤਿਹਾਸ ਪੜ੍ਹਨ ਤੋਂ ਬਾਅਦ ਜੋ ਗੱਲ ਸਾਹਮਣੇ ਆਈ ਹੈ, ਹੁਕਮ ਮੰਨਣ ਦਾ ਜੋ ਰੰਗ ਹੈ, ਇਹ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਭਰਿਆ ਹੈ। ਕਹਿੰਦੇ ਹਨ, ਜਿਸ ਤਰ੍ਹਾਂ ਮਨੁੱਖ ਦੇ ਅੰਦਰ ਧਨ ਦੀ ਭੁੱਖ ਹੈ, ਔਲਾਦ ਦੀ ਭੁੱਖ ਹੈ, ਇਸੇ ਤਰ੍ਹਾਂ ਹੁਕਮ ਕਰਨ ਦੀ ਵੀ ਭੁੱਖ ਹੈ। ਜਿਸ ਤਰ੍ਹਾਂ ਭੋਜਨ ਟਾਈਮ ਸਿਰ ਨਾ ਮਿਲੇ ਤਾਂ ਭੁੱਖ ਤੋਂ ਬੰਦਾ ਦੁਖੀ ਹੁੰਦਾ ਹੈ, ਇਸੇ ਤਰ੍ਹਾਂ ਕੋਈ ਹੁਕਮ ਨਾ ਮੰਨੇ, ਅਗਲਾ ਇਨਕਾਰੀ ਹੋ ਜਾਏ, ਤਾਂ ਵੀ ਬੰਦੇ ਨੂੰ ਬੜੀ ਚੋਟ ਪਹੁੰਚਦੀ ਹੈ। ਬੰਦਾ ਬੜਾ ਦੁਖੀ ਹੁੰਦਾ ਹੈ।

ਮਨੁੱਖ ਦੀ ਹਮੇਸ਼ਾ ਬੜੀ ਕੋਸ਼ਿਸ਼ ਰਹੀ ਹੈ ਕਿ ਸਾਰਾ ਸੰਸਾਰ ਮੇਰਾ ਹੁਕਮ ਮੰਨੇ, ਪਰੰਤੂ ਜੇ ਉਹ ਏਨਾ ਸਮਰੱਥ ਨਾ ਹੋ ਸਕੇ, ਏਨਾ ਮਹਾਨ ਨਾ ਹੋ ਸਕੇ ਤਾਂ ਸੋਚਦਾ ਹੈ, ਕੋਈ ਗੱਲ ਨਹੀਂ, ਸਮੁੱਚਾ ਮੁਲਕ ਤਾਂ ਮੇਰਾ ਹੁਕਮ ਮੰਨੇ। ਪਰ ਜੇਕਰ ਮੁਲਕ ਦੇ ਬੰਦੇ ਵੀ ਬਾਗ਼ੀ ਹੋਣ, ਹੁਕਮ ਮੰਨਣ ਨੂੰ ਤਿਆਰ ਨਾ ਹੋਣ ਅਤੇ ਇਸ ਦੀ ਤਾਕਤ ਵੀ ਬਹੁਤ ਜ਼ਿਆਦਾ ਨਾ ਹੋਵੇ ਤਾਂ ਇਹ ਆਪਣੇ ਆਪ ਨੂੰ ਤਸੱਲੀ ਦੇਂਦਾ ਹੈ ਕਿ ਕੋਈ ਗੱਲ ਨਹੀਂ, ਜਿਸ ਸ਼ਹਿਰ ਵਿਚ ਮੈਂ ਰਹਿੰਦਾ ਹਾਂ, ਸਮੁੱਚੇ ਸ਼ਹਿਰ ਵਾਸੀ ਤਾਂ ਮੇਰਾ ਹੁਕਮ ਮੰਨਣ। ਇਸ ਵਾਸਤੇ ਅਸੀਂ ਵੇਖਦੇ ਹਾਂ ਕਿ ਕੋਈ ਮੁਲਕਾਂ ਦੇ ਚੌਧਰੀ ਬਣ ਬੈਠਦੇ ਹਨ, ਕੋਈ ਸ਼ਹਿਰਾਂ ਦੇ ਚੌਧਰੀ ਬਣ ਬੈਠਦੇ ਹਨ, ਕੋਈ ਮਹੱਲੇ ਦੇ ਚੌਧਰੀ ਬਣ ਬੈਠਦੇ ਹਨ ਤਾਂ ਮਨੁੱਖ ਸੋਚਦਾ ਹੈ ਕਿ ਮਹੱਲੇ ਵਾਲੇ ਮੇਰਾ ਹੁਕਮ ਮੰਨਣ, ਪਰ ਮਹੱਲੇ ਵਾਲੇ ਵੀ ਇਨਕਾਰੀ ਹੋ ਜਾਣ ਤਾਂ ਬੰਦਾ ਸੋਚਦਾ ਹੈ, ਕੋਈ ਗੱਲ ਨਹੀਂ, ਸਮੁੱਚੇ ਘਰ ਵਾਲੇ ਹੀ ਮੇਰਾ ਹੁਕਮ ਮੰਨਣ, ਪਰ ਜੇਕਰ ਕਿਧਰੇ ਘਰ ਵਾਲੇ ਵੀ ਇਨਕਾਰੀ ਹੋ ਜਾਣ ਤੇ ਫਿਰ ਮਨੋਵਿਗਿਆਨੀ ਵੀ ਇਸ ਤਰ੍ਹਾਂ ਕਹਿੰਦੇ ਹਨ ਕਿ ਫਿਰ ਮਨੁੱਖ ਦਾ ਜ਼ੋਰ ਹੁੰਦਾ ਹੈ ਕਿ ਘੱਟ ਤੋਂ ਘੱਟ ਘਰ ਵਾਲੀ ਨੂੰ ਤਾਂ ਮੇਰਾ ਹੁਕਮ ਹਰ ਵਕਤ ਵਿਚ ਹੀ ਮੰਨਣਾ ਚਾਹੀਦਾ ਹੈ। ਪਰੰਤੂ ਕਿਧਰੇ ਉਹ ਵੀ ਹੁਕਮ ਮੰਨਣ ਨੂੰ ਰਾਜ਼ੀ ਨਾ ਹੋਵੇ ਤਾਂ ਕਹਿੰਦੇ ਹਨ, ਬੰਦੇ ਦਾ ਸੁਭਾਅ ਬੜਾ ਚਿੜਚਿੜਾ ਹੋ ਜਾਂਦਾ ਹੈ। ਬਹੁਤ ਦੁਖੀ ਹੋ ਜਾਂਦਾ ਹੈ। ਫਿਰ ਇਸ ਤਰ੍ਹਾਂ ਦੇ ਬੰਦੇ ਨਿਰਾਸ਼ ਹੋ ਕੇ ਧਰਮ-ਮੰਦਰਾਂ ਵਿਚ ਚੱਲੇ ਜਾਂਦੇ ਹਨ ਹੁਕਮ ਮੰਨਣ ਦੀ ਭਾਵਨਾ ਨਾਲ ਨਹੀਂ, ਹੁਕਮ ਕਰਨ ਦੀ ਭਾਵਨਾ ਦੇ ਨਾਲ। ਦਰਅਸਲ ਹੁਕਮ ਕਰਨਾ ਅਤੇ ਹਰ ਸਮੇਂ ਕਰੀ ਜਾਣਾ, ਇਹ ਬਹੁਤ ਵੱਡਾ ਔਗੁਣ ਹੈ।

ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਕਹਿਣਾ ਹੈ ਕਿ ਹੇ ਬੰਦੇ ! ਤੂੰ ਆਪਣੇ ਅੰਦਰ ਹੁਕਮ ਮੰਨਣ ਦੀ ਭਾਵਨਾ ਪੈਦਾ ਕਰ। ਧਰਮ-ਮੰਦਰ ਵਿਚ ਆ ਕੇ ਤੂੰ ਹੁਕਮ ਨਹੀਂ ਕਰਨਾ, ਹੁਕਮ ਮੰਨਣਾ ਹੈ। ਗੱਲ ਮੰਨਾਉਣ ਵਿਚ ਤਾਂ ਸੁਆਦ ਹੈ, ਪਰ ਗੱਲ ਮੰਨਣ ਵਿਚ ਚੋਟ ਲੱਗਦੀ ਹੈ। ਇਸ ਤਰ੍ਹਾਂ ਮਨੁੱਖ ਨੂੰ ਉਦੋਂ ਬੜੀ ਖ਼ੁਸ਼ੀ ਹੁੰਦੀ ਹੈ ਜਦੋਂ ਮਨੁੱਖ ਦੀ ਗੱਲ ਮੰਨੀ ਜਾਂਦੀ ਹੈ, ਪਰ ਇਹ ਖ਼ੁਸ਼ੀ ਇਸ ਦੀ ਅਧੂਰੀ ਹੈ। ਜਦੋਂ ਇਸ ਨੂੰ ਕਿਹਾ ਜਾਂਦਾ ਹੈ ਕਿ ਤੂੰ ਵੀ ਕਿਸੇ ਦੀ ਗੱਲ ਮੰਨ, ਤਾਂ ਕਹਿੰਦਾ ਹੈ, ਨਹੀਂ। ਇਸ ਦਾ

ਕਹਿਣਾ ਗ਼ਲਤ ਹੈ। ਇਹ ਗੱਲ ਸਪੱਸ਼ਟ ਹੋ ਰਹੀ ਹੈ ਕਿ ਮਨੁੱਖ ਹੁਕਮ ਕਰਕੇ ਰਾਜ਼ੀ ਹੁੰਦਾ ਹੈ, ਪਰ ਹੁਕਮ ਮੰਨ ਕੇ ਨਹੀਂ।

ਹੁਕਮ ਮੰਨਣ ਦਾ ਰੂਪ ਹਨ ਗੁਰੂ ਅੰਗਦ ਦੇਵ ਜੀ ਮਹਾਰਾਜ। ਗੁਰੂ ਨਾਨਕ ਦੇਵ ਮਹਾਰਾਜ ਜੀ ਨੇ ਇਕ ਦਿਨ ਬਹੁਤ ਸਾਰੀ ਸੰਗਤ ਨੂੰ ਦੇਖ ਕੇ ਆਪਣੇ ਵੱਡੇ ਸਾਹਿਬਜ਼ਾਦੇ ਸ੍ਰੀ ਚੰਦ ਨੂੰ ਕਿਹਾ ਕਿ ਇਹ ਜਿਹੜਾ ਦਰੱਖ਼ਤ ਹੈ, ਇਸ ਉੱਪਰ ਤੂੰ ਚੜ੍ਹ ਜਾ। ਇਸ ਨੂੰ ਹਿਲਾ। ਇਸ ਵਿਚੋਂ ਮਠਿਆਈ ਡਿੱਗੇਗੀ, ਉਹ ਮਠਿਆਈ ਸੰਗਤਾਂ ਵਿਚ ਵੰਡਣੀ ਹੈ। ਬਾਬਾ ਸ੍ਰੀ ਚੰਦ ਹੱਥ ਜੋੜ ਕੇ ਕਹਿਣ ਲੱਗੇ, ਗੁਰੂ ਪਿਤਾ ! ਕਦੀ ਦਰੱਖ਼ਤਾਂ ਤੋਂ ਵੀ ਮਠਿਆਈ ਡਿੱਗੀ ਹੈ ? ਦਰੱਖ਼ਤ ਵੀ ਉਹ ਜਿਹੜਾ ਜੰਡ ਦਾ ਦਰੱਖ਼ਤ ਹੈ, ਜਿਸ ਨੂੰ ਕੋਈ ਵੀ ਫਲ ਨਹੀਂ ਲੱਗਦਾ। ਇਸ ਦੇ ਵਿਚੋਂ ਮਠਿਆਈ ਕਿੱਥੇ ਡਿੱਗੇਗੀ ? ਤੁਹਾਡੀ ਉਮਰ ਵਡੇਰੀ ਹੋ ਗਈ ਹੈ, ਇਸ ਲਈ ਤੁਸੀਂ ਅਣਹੋਣੀਆਂ ਗੱਲਾਂ ਕਰਨ ਲੱਗ ਗਏ ਹੋ।

ਸਾਹਿਬਾਂ ਨੇ ਆਪਣੇ ਛੋਟੇ ਸਾਹਿਬਜ਼ਾਦੇ ਲਖਮੀ ਦਾਸ ਜੀ ਨੂੰ ਬੁਲਾਇਆ ਤੇ ਕਿਹਾ, ਬੱਚਿਆ, ਤੂੰ ਚੜ੍ਹ ਜਾ। ਲਖਮੀ ਦਾਸ ਜੀ ਵੀ ਕਹਿਣ ਲੱਗੇ, ਗੁਰਦੇਵ ਪਿਤਾ ! ਵੱਡੇ ਭਰਾਤਾ ਜੀ ਠੀਕ ਹੀ ਕਹਿੰਦੇ ਹਨ। ਦਰੱਖ਼ਤਾਂ ਤੋਂ ਮਠਿਆਈ ਨਹੀਂ ਡਿੱਗਦੀ ਅਤੇ ਦਰੱਖ਼ਤ ਜੰਡ ਦਾ ਹੈ, ਜਿਸ ਨੂੰ ਕੋਈ ਫੁੱਲ ਅਤੇ ਫਲ ਨਹੀਂ ਲੱਗਦਾ। ਆਖ਼ਿਰ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਭਾਈ ਲਹਿਣੇ ਵੱਲ ਇਸ਼ਾਰਾ ਕੀਤਾ। ਭਾਈ ਲਹਿਣਾ ਭੱਜਿਆ ਹੋਇਆ ਆਇਆ। ਸਾਹਿਬ ਉਸ ਨੂੰ ਕਹਿੰਦੇ ਹਨ, ਜਾ ਤੂੰ ਇਸ ਦਰੱਖ਼ਤ ਉੱਤੇ ਚੜ੍ਹ ਜਾ। ਭਾਈ ਲਹਿਣਾ ਜੀ ਭੱਜੇ ਭੱਜੇ ਦਰੱਖ਼ਤ 'ਤੇ ਚੜ੍ਹ ਗਏ। ਸ੍ਰੀ ਚੰਦ ਭਾਈ ਲਹਿਣੇ ਨੂੰ ਰੋਕਦੇ ਹਨ। ਕਹਿੰਦੇ ਹਨ ਕਿ ਭਾਈ ਲਹਿਣਾ ਜੀ, ਕਦੀ ਦਰੱਖ਼ਤਾਂ ਤੋਂ ਵੀ ਮਠਿਆਈ ਡਿੱਗੀ ਹੈ ? ਲੋਕੀ ਤੁਹਾਨੂੰ ਪਗਲਾ ਕਹਿਣਗੇ। ਭਾਈ ਲਹਿਣਾ ਜੀ ਕਹਿਣ ਲੱਗੇ, ਬਾਬਾ ਸ੍ਰੀ ਚੰਦ ਜੀ ! ਇਸ ਦਰੱਖ਼ਤ ਤੋਂ ਮਠਿਆਈ ਡਿੱਗੇ ਜਾ ਨਾ ਡਿੱਗੇ, ਇਸ ਨਾਲ ਸਾਡਾ ਕੋਈ ਮਤਲਬ ਨਹੀਂ, ਅਸੀਂ ਤਾਂ ਗੁਰੂ ਜੀ ਦਾ ਹੁਕਮ ਮੰਨਣਾ ਹੈ। ਸਾਡੇ ਲਈ ਹੁਕਮ ਮੰਨਣਾ ਸਭ ਤੋਂ ਪਹਿਲਾ ਧਰਮ ਹੈ।

ਇਕ ਹੋਰ ਸੁੰਦਰ ਗਾਥਾ ਹੈ। ਇਕ ਦਿਨ ਬੜਾ ਸੁੰਦਰ ਲੋਟਾ ਗੁਰੂ ਨਾਨਕ ਦੇਵ ਜੀ ਦੇ ਹੱਥ ਵਿਚ ਸੀ। ਆਪ ਸਹਿਜੇ-ਸਹਿਜੇ ਜੰਗਲ ਵਿਚ ਜਾ ਰਹੇ ਸਨ। ਆਪ ਨੇ ਉਹ ਲੋਟਾ ਇਕ ਅਜਿਹੇ ਜੰਗਲ ਵਿਚ ਸੁੱਟ ਦਿੱਤਾ, ਜਿਸ ਵਿਚ ਚਿੱਕੜ ਬਹੁਤ ਜ਼ਿਆਦਾ ਸੀ ਅਤੇ ਪਾਣੀ ਬਹੁਤ ਘੱਟ ਸੀ। ਫਿਰ ਮੇਰੇ ਪਾਤਿਸ਼ਾਹ ਸ੍ਰੀ ਚੰਦ ਨੂੰ ਕਹਿਣ ਲੱਗੇ, ਇਹ ਲੋਟਾ ਕੱਢ ਕੇ ਲਿਆਉ। ਸ੍ਰੀ ਚੰਦ ਕਹਿਣ ਲੱਗੇ, ਗੁਰਦੇਵ ਪਿਤਾ ! ਜੇ ਲੋਟਾ ਕੱਢ ਕੇ ਲਿਆਉਣਾ ਹੀ ਸੀ ਤਾਂ ਫਿਰ ਸੁੱਟਿਆ ਕਿਉਂ ? ਜੇ ਅਸੀਂ ਕੱਢ ਕੇ ਲਿਆਈਏ ਤਾਂ ਸਾਡੇ ਕੱਪੜੇ ਗੰਦੇ ਹੋ ਜਾਣਗੇ। ਅਸੀਂ ਆਪ ਜੀ ਦੇ ਸਾਹਿਬਜ਼ਾਦੇ ਹਾਂ। ਕਿਸੇ ਨੌਕਰ ਚਾਕਰ ਨੂੰ ਇਹ ਕੰਮ ਕਹੋ। ਗੁਰਦੇਵ ਨੇ ਫਿਰ ਲਖਮੀ ਦਾਸ ਨੂੰ ਕਿਹਾ, ਬੱਚਿਆ ! ਤੂੰ ਇਹ

ਲੋਟਾ ਕੱਢ ਕੇ ਲਿਆ। ਲਖਮੀ ਦਾਸ ਕਹਿਣ ਲੱਗੇ, ਗੁਰਦੇਵ ਪਿਤਾ ! ਉਮਰ ਤੁਹਾਡੀ ਵਡੇਰੀ ਹੋ ਗਈ ਹੈ, ਇਸ ਲਈ ਅਣਹੋਣੀਆਂ ਗੱਲਾਂ ਕਰਨ ਲੱਗ ਪਏ ਹੋ। ਜੇ ਇਹ ਲੋਟਾ ਚਿੱਕੜ ਵਿਚੋਂ ਕੱਢ ਕੇ ਹੀ ਲਿਆਉਣਾ ਸੀ ਤਾਂ ਸੁੱਟਿਆ ਕਿਉਂ ? ਜੇ ਅਸੀਂ ਕੱਢ ਕੇ ਲਿਆਏ ਤਾਂ ਕੱਪੜੇ ਸਾਡੇ ਗੰਦੇ ਹੋਣਗੇ।

ਗਹਿਰੇ ਤੱਲ ਵਿਚ ਝਾਤ ਮਾਰੀਏ ਕਿ ਕਿਸੇ ਨੂੰ ਚਿੱਕੜ ਵਿਚੋਂ ਕੱਢਣਾ ਹੋਵੇ ਤਾਂ ਗੰਦਾ ਹੋਣਾ ਹੀ ਪੈਂਦਾ ਹੈ। ਜੋ ਗੰਦੇ ਹੋਣ ਤੋਂ ਡਰਦਾ ਹੈ, ਅਜਿਹਾ ਮਨੁੱਖ ਕਿਸੇ ਨੂੰ ਵੀ ਗੰਦਗੀ ਵਿਚੋਂ ਨਹੀਂ ਕੱਢ ਸਕਦਾ। ਜਿਸ ਨੂੰ ਸੇਕ ਲੱਗਣ ਦਾ ਡਰ ਹੈ, ਅਜਿਹਾ ਮਨੁੱਖ ਕਿਸੇ ਨੂੰ ਵੀ ਬਲਦੀ ਅੱਗ ਵਿਚੋਂ ਨਹੀਂ ਕੱਢ ਸਕਦਾ। ਜਿਸ ਨੂੰ ਡੁੱਬਣ ਦਾ ਡਰ ਹੈ, ਅਜਿਹਾ ਮਨੁੱਖ ਕਿਸੇ ਡੁੱਬਦੇ ਹੋਏ ਨੂੰ ਪਾਣੀ ਵਿਚੋਂ ਬਾਹਰ ਨਹੀਂ ਕੱਢ ਸਕਦਾ। ਪਰਉਪਕਾਰ ਦਾ ਮਤਲਬ ਇਹ ਹੈ ਕਿ ਜਾਨ ਨੂੰ ਹਥੇਲੀ ਉੱਤੇ ਰੱਖਣਾ। ਦਰਅਸਲ ਗੰਦਗੀ ਵਿਚੋਂ ਕਿਸੇ ਨੂੰ ਵੀ ਕੱਢਣਾ ਹੈ ਤਾਂ ਹੱਥ ਪੈਰ ਗੰਦੇ ਹੋ ਹੀ ਜਾਂਦੇ ਹਨ। ਇਹ ਇਕ ਕੁਦਰਤੀ ਨਿਯਮ ਹੈ।

ਲਖਮੀ ਦਾਸ ਵੀ ਇਨਕਾਰੀ ਹੋਏ। ਫਿਰ ਗੁਰੂ ਨਾਨਕ ਦੇਵ ਜੀ ਮਹਾਰਾਜ ਭਾਈ ਲਹਿਣੇ ਵੱਲ ਇਸ਼ਾਰਾ ਕਰਦੇ ਹਨ। ਕਹਿਣ ਲੱਗੇ, ਪੁਰਖਾ ! ਤੂੰ ਜਾ। ਲਹਿਣਾ ਜੀ ਭੱਜੇ ਹੋਏ ਗਏ। ਗੋਡੇ-ਗੋਡੇ ਚਿੱਕੜ ਸੀ। ਆਪ ਚਿੱਕੜ ਵਿਚ ਚਲੇ ਗਏ ਅਤੇ ਲੋਟਾ ਹੱਥ ਵਿਚ ਰੱਖ ਕੇ ਬਾਹਰ ਆ ਗਏ। ਕੱਪੜੇ ਸਾਰੇ ਚਿੱਕੜ ਨਾਲ ਭਰ ਗਏ। ਗੁਰੂ ਨਾਨਕ ਸਾਹਿਬ ਨੇ ਗਲਵਕੜੀ ਵਿਚ ਲੈ ਲਿਆ। ਕਿਹਾ ਲਹਿਣਿਆ ! ਤੂੰ ਇਹ ਲੋਟਾ ਚਿੱਕੜ ਵਿਚੋਂ ਕੱਢ ਕੇ ਨਹੀਂ ਲਿਆਂਦਾ, ਸਾਰੀ ਮਖ਼ਲੂਕ ਨੂੰ ਚਿੱਕੜ ਵਿਚੋਂ ਕੱਢਿਆ ਹੈ। ਜਿਹੜਾ ਚਿੱਕੜ ਵਿਚੋਂ ਕੱਢੇ, ਸਾਨੂੰ ਉਹੀ ਪਿਆਰਾ ਲੱਗਦਾ ਹੈ। ਮੈਨੂੰ ਉਹੀ ਚੰਗਾ ਲੱਗਦਾ ਹੈ। ਦੁਨੀਆਂ ਦੇਖੇਗੀ, ਤੂੰ ਮੇਰੇ ਸਿੰਘਾਸਣ ਉੱਤੇ ਬੈਠੇਂਗਾ ਤੇ ਮੇਰਾ ਮਸਤਕ ਤੇਰੇ ਚਰਨਾਂ ਵਿਚ ਹੋਵੇਗਾ। ਸੰਸਾਰ ਨੇ ਅਜਿਹਾ ਦੇਖਿਆ ਹੈ। ਕਦਮ-ਕਦਮ ਉੱਤੇ ਗੁਰੂ ਜੀ ਦਾ ਹੁਕਮ ਮੰਨਣਾ ਇਹ ਭਾਈ ਲਹਿਣਾ ਜੀ ਦੇ ਰੋਮ-ਰੋਮ ਵਿਚ ਸਮਾਇਆ ਹੋਇਆ ਸੀ। ਜੋ ਪੂਰਨ ਪੁਰਖ ਦਾ ਖ਼ਾਕਾ ਗੁਰੂ ਨਾਨਕ ਦੇਵ ਜੀ ਨੇ ਚਿੱਤਰਿਆ ਹੈ, ਉਸ ਦੇ ਵਿਚ ਹੁਕਮ ਮੰਨਣ ਦਾ ਰੰਗ ਭਰਿਆ ਹੈ। ਜਿਸ ਸਿੱਖ ਦੇ ਅੰਦਰ ਹੁਕਮ ਮੰਨਣ ਦੀ ਭਾਵਨਾ ਖ਼ਤਮ ਹੋ ਜਾਏ, ਸਮਝ ਲੈਣਾ ਚਾਹੀਦਾ ਹੈ ਕਿ ਉਸ ਸਿੱਖ ਦੇ ਅੰਦਰ ਗੁਰੂ ਅੰਗਦ ਦੇਵ ਜੀ ਦਾ ਰੰਗ ਨਹੀਂ ਹੈ। ਉਸ ਪੂਰਨ ਪੁਰਖ ਦਾ ਜੋ ਖ਼ਾਕਾ ਗੁਰੂ ਨਾਨਕ ਦੇਵ ਜੀ ਨੇ ਚਿੱਤਰਿਆ ਸੀ, ਉਸ ਦਾ ਰੰਗ ਤੀਸਰੇ ਗੁਰੂ ਨਾਨਕ ਗੁਰੂ ਅਮਰਦਾਸ ਜੀ ਦੇ ਅੰਦਰ ਭਰਿਆ ਹੈ।

ਗੁਰੂ ਅਮਰਦਾਸ ਜੀ ਨੇ ਤਮਾਮ ਚੱਲੀਆਂ ਆ ਰਹੀਆਂ ਰਸਮਾਂ ਦੀਆਂ ਧੱਜੀਆਂ ਉਡਾ ਦਿੱਤੀਆਂ। ਸਿੱਖ ਨੂੰ ਆਦਰਸ਼ਵਾਦੀ ਬਣਾਇਆ। ਸਿੱਖ ਨੂੰ ਸਹੀ ਮਾਇਨਿਆਂ ਵਿਚ ਸਹੀ ਦਿਸ਼ਾ ਦਿੱਤੀ ਅਤੇ ਕਹਿ ਦਿੱਤਾ ਕਿ ਪੁਰਾਣੀਆਂ ਰਸਮਾਂ ਲਈ ਕੋਈ ਥਾਂ ਨਹੀਂ। ਆਪ ਨੇ ਵਰਨ-ਵੰਡ ਵੀ ਖ਼ਤਮ ਕਰ ਦਿੱਤੀ। ਚਾਰੇ ਵਰਨਾਂ ਨੂੰ ਇਕੋ ਪੰਗਤ

ਵਿਚ ਬਿਠਾ ਕੇ ਲੰਗਰ ਛਕਾਇਆ। ਕੋਈ ਜਾਤ ਨਹੀਂ, ਕੋਈ ਪਾਤ ਨਹੀਂ, ਕੋਈ ਵਰਨ ਨਹੀਂ। ਸਾਰੇ ਮਨੁੱਖ ਇਕੋ ਜਿਹੇ ਹਨ। ਕਰਮ ਕਰਕੇ ਮਨੁੱਖ ਉੱਚਾ ਹੈ ਅਤੇ ਕਰਮ ਕਰਕੇ ਹੀ ਮਨੁੱਖ ਨੀਵਾਂ ਹੈ। ਇਸ ਤਰ੍ਹਾਂ ਦੀ ਨੀਤੀ ਗੁਰੂ ਅਮਰਦਾਸ ਪਾਤਿਸ਼ਾਹ ਜੀ ਨੇ ਚਲਾਈ।

ਰਸਤੇ ਵਿਚ ਕੋਈ ਬਿੱਲੀ ਰਸਤਾ ਕੱਟ ਜਾਏ ਤਾਂ ਇਸ ਨੂੰ ਬਦਸ਼ਗਨੀ ਮੰਨਦੇ ਹਨ। ਕੋਈ ਕੰਮ 'ਤੇ ਚੱਲਿਆ ਹੈ ਤੇ ਬਾਹਰ ਖੋਤਾ ਬੋਲ ਪਿਆ ਹੈ ਤਾਂ ਉਸ ਨੂੰ ਬਦਸ਼ਗਨੀ ਮੰਨਦੇ ਹਨ। ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਸ਼ਗਨ ਅਤੇ ਅਪਸ਼ਗਨ ਉਥੇ ਹੈ, ਜਿਥੇ ਪ੍ਰਭੂ-ਚਿੰਤਨ ਨਹੀਂ। ਜਿਹੜਾ ਇਹ ਸਮਝਦਾ ਹੈ ਕਿ ਸਭ ਕੁਝ ਪ੍ਰਮਾਤਮਾ ਦੇ ਹੱਥ ਵਿਚ ਹੈ, ਉਹ ਇਹਨਾਂ ਰਸਮਾਂ ਦਾ ਪੁਜਾਰੀ ਨਹੀਂ ਹੁੰਦਾ। ਹਰ ਸਮੇਂ ਮਨੁੱਖ ਨੂੰ ਆਪਣੀ ਡੋਰੀ ਪ੍ਰਮਾਤਮਾ ਦੇ ਹੱਥ ਵਿਚ ਸੌਂਪ ਕੇ ਰੱਖਣੀ ਚਾਹੀਦੀ ਹੈ।

ਇਕ ਅਜਿਹਾ ਪੁਰਸ਼ ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਲਿਆਂਦਾ ਗਿਆ, ਜਿਸ ਦੇ ਬਾਰੇ ਉਸ ਦੇ ਸ਼ਰੀਕ ਕਹਿੰਦੇ ਸਨ ਕਿ ਇਸ ਨੂੰ ਭੂਤ ਚੰਬੜੇ ਹੋਏ ਹਨ। ਭਾਈ ਸੰਤੋਖ ਸਿੰਘ ਜੀ ਨੇ ਇਸ ਕਥਾ ਨੂੰ ਬੜੇ ਰੌਚਕ ਢੰਗ ਨਾਲ ਲਿਖਿਆ ਹੈ। ਸਾਹਿਬ ਕਹਿੰਦੇ ਹਨ, ਇਹ ਜਿਹੜਾ ਪ੍ਰੇਤ ਲੱਗਿਆ ਤੁਸੀਂ ਸਿੱਖ ਲਿਆਂਦਾ ਹੈ, ਇਸ ਦੇ ਕੰਠ ਵਿਚ ਜਪੁ ਜੀ ਨਹੀਂ ਹੋਵੇਗੀ। ਇਸ ਦੇ ਹਿਰਦੇ ਵਿਚ ਪ੍ਰਮਾਤਮਾ ਦਾ ਨਾਮ ਨਹੀਂ ਹੋਵੇਗਾ। ਜਿਸ ਦੇ ਹਿਰਦੇ ਵਿਚ ਪ੍ਰਮਾਤਮਾ ਦਾ ਨਾਮ ਨਹੀਂ, ਉਹ ਖ਼ੁਦ ਹੀ ਭੂਤ ਹੁੰਦਾ ਹੈ, ਉਸ ਨੂੰ ਭੂਤ ਨੇ ਕੀ ਚੰਬੜਨਾ ਹੈ।



ਦਰਅਸਲ ਇਹ ਇਕ ਮਾਨਸਿਕ ਰੋਗ ਹੈ। ਧਰਮ-ਮੰਦਿਰਾਂ ਦੀ ਉਸਾਰੀ ਦਾ ਜੋ ਜਜ਼ਬਾ ਹੈ, ਇਹ ਗੁਰੂ ਰਾਮਦਾਸ ਜੀ ਦੀ ਦੇਣ ਹੈ। ਸਤਿਗੁਰੂ ਕਹਿੰਦੇ ਹਨ, ਐ ਸਿੱਖਾ ! ਜਿੱਥੇ ਬੈਠ ਕੇ ਤੂੰ ਪ੍ਰਲੋਕ ਸਵਾਰਦਾ ਹੈਂ, ਉਹ ਘਰ ਵੀ ਬਹੁਤ ਸੋਹਣਾ ਹੋਣਾ ਚਾਹੀਦਾ ਹੈ। ਤੂੰ ਅਜਿਹੇ ਘਰ ਦੀ ਤਾਮੀਰ ਕਰ, ਜਿਸ ਘਰ ਉੱਤੇ ਦੂਸਰੇ ਵੀ ਦਾਅਵਾ ਕਰ ਸਕਣ। ਮਹਾਰਾਜ ਨੇ ਧਰਮਸ਼ਾਲਾ, ਸਰਾਵਾਂ ਦੀ ਬਾਕਾਇਦਾ ਬੁਨਿਆਦ ਰੱਖ ਕੇ ਤਾਮੀਰ ਸ਼ੁਰੂ ਕਰਵਾਈ, ਜਿਥੇ ਆਮ ਸਾਧਾਰਨ ਮਨੁੱਖ ਆਰਾਮ ਨਾਲ ਰਹਿ ਸਕਣ, ਜੋ ਸਭ ਦਾ ਸਾਂਝਾ ਘਰ ਹੋਵੇ। ਸਿੱਖ ਦਾ ਆਪਣਾ ਘਰ ਭਾਵੇਂ ਕੱਚਾ ਹੋਵੇ, ਪਰ ਉਹ ਗੁਰੂ ਦਾ ਘਰ ਸੰਗਮਰਮਰ ਦਾ ਦੇਖਣਾ ਚਾਹੁੰਦਾ ਹੈ। ਇਹ ਉਸ ਦੀ ਸ਼ਰਧਾ ਹੈ।

ਜਿਸ ਮਨੁੱਖ ਦੇ ਅੰਦਰ ਧਰਮ-ਮੰਦਿਰਾਂ ਦੀ ਉਸਾਰੀ ਦਾ ਜਜ਼ਬਾ ਨਾ ਹੋਵੇ, ਸਮਝ ਲੈਣਾ ਚਾਹੀਦਾ ਹੈ ਕਿ ਉਸ ਦੇ ਅੰਦਰ ਗੁਰੂ ਰਾਮਦਾਸ ਜੀ ਦਾ ਰੰਗ ਨਹੀਂ ਹੈ। ਜੋ ਖ਼ਾਕਾ ਗੁਰੂ ਅਰਜਨ ਦੇਵ ਜੀ ਨੇ ਚਿੱਤਰਿਆ ਹੈ, ਉਸ ਦੇ ਵਿਚ ਸ਼ਾਂਤੀ ਦਾ ਰੰਗ ਭਰਿਆ ਹੋਇਆ ਹੈ। ਅਗਲਾ ਸਾਹਮਣੇ ਕ੍ਰੋਧੀ ਖੜਾ ਹੋਵੇ ਅਤੇ ਉਸ ਦੇ ਵਿਚੋਂ ਕ੍ਰੋਧ ਭਰੇ ਸ਼ਬਦ ਨਿਕਲਦੇ ਹੋਣ ਤੇ ਫਿਰ ਵੀ ਕੋਈ ਸ਼ਾਂਤ ਰਹਿ ਸਕੇ ਤਾਂ ਸਮਝ ਲੈਣਾ ਚਾਹੀਦਾ ਹੈ ਕਿ

ਇਹ ਮਨੁੱਖ ਅੰਦਰੋਂ ਸ਼ਾਂਤ ਹੋ ਗਿਆ ਹੈ।

ਗੁਰੂ ਅਰਜਨ ਦੇਵ ਜੀ ਇੰਨੇ ਸ਼ਾਂਤ ਹਨ ਕਿ ਉਹ ਤੱਤੀ ਤਵੀ ਉੱਤੇ ਬੈਠ ਕੇ ਵੀ ਸ਼ਾਂਤ ਹਨ। ਇਸ ਸ਼ਾਂਤੀ ਨੂੰ ਕੋਈ ਬੁਜ਼ਦਿਲੀ ਨਾ ਸਮਝ ਲਵੇ, ਕਾਇਰਤਾ ਨਾ ਸਮਝ ਲਵੇ, ਇਸ ਲਈ ਛੇਵੇਂ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕ੍ਰਾਂਤੀ ਦਾ ਰੰਗ ਉਸ ਖ਼ਾਕੇ ਵਿਚ ਭਰਿਆ। ਸਿੱਖ ਅੰਦਰ ਬੀਰ-ਰਸ ਹੋਣਾ ਵੀ ਬੜਾ ਲਾਜ਼ਮੀ ਹੈ। ਜੋ ਬੀਰ-ਰਸ ਸ਼ਾਂਤੀ ਵਿਚੋਂ ਪੈਦਾ ਨਹੀਂ ਹੁੰਦਾ, ਉਸ ਨੂੰ ਕ੍ਰੋਧ ਕਹਿੰਦੇ ਹਨ। ਜੋ ਬੀਰ-ਰਸ ਆਪਣੇ ਅੰਦਰ ਰੱਖਦਾ ਹੈ, ਉਹ ਧਰਮ ਦਾ ਮੁਹਾਫ਼ਿਜ਼ ਹੁੰਦਾ ਹੈ, ਕੌਮ ਦਾ ਰੱਖਵਾਲਾ ਹੁੰਦਾ ਹੈ। ਜਿਸ ਸਿੱਖ ਦੇ ਅੰਦਰ ਬੀਰ-ਰਸ ਖ਼ਤਮ ਹੋ ਜਾਏ, ਸਮਝ ਲੈਣਾ ਚਾਹੀਦਾ ਹੈ ਕਿ ਉਸ ਸਿੱਖ ਦੇ ਅੰਦਰ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਰੰਗ ਨਹੀਂ ਹੈ।

ਸੱਤਵੇਂ ਗੁਰੂ ਨਾਨਕ ਗੁਰੂ ਹਰਿਰਾਇ ਸਾਹਿਬ ਜੀ ਨੇ ਉਸ ਖ਼ਾਕੇ ਵਿਚ ਜੋ ਰੰਗ ਭਰਿਆ ਹੈ, ਉਹ ਇਹ ਹੈ ਕਿ ਸਿੱਖ ਨੁਮਾਇਸ਼ੀ ਨਾ ਬਣੇ। ਇਸ ਦਾ ਮਤਲਬ ਹੈ ਉਹ ਪ੍ਰਗਟ ਕਰਨਾ ਜੋ ਕੁਝ ਇਹ ਨਹੀਂ ਹੈ। ਮਨੁੱਖ ਜੋ ਕੁਝ ਹੈ, ਉਸ ਉੱਤੇ ਇਹ ਪਰਦਾ ਪਾਉਣ ਦੀ ਕੋਸ਼ਿਸ਼ ਕਰਦਾ ਹੈ ਅਤੇ ਜੋ ਕੁਝ ਇਹ ਨਹੀਂ ਹੈ, ਉਸ ਨੂੰ ਇਹ ਪ੍ਰਗਟ ਕਰਦਾ ਹੈ। ਗੁਰੂ ਹਰਿਰਾਇ ਸਾਹਿਬ ਜੀ ਨੇ ਫ਼ੁਰਮਾਣ ਕੀਤਾ ਕਿ ਜੋ ਕੁਝ ਤੂੰ ਹੈਂ, ਸਿਰਫ਼ ਉਸ ਨੂੰ ਹੀ ਪ੍ਰਗਟ ਕਰ। ਤੂੰ ਨੁਮਾਇਸ਼ੀ ਨਾ ਬਣ। ਨੁਮਾਇਸ਼ੀ ਮਨੁੱਖ ਦੀ ਹਰ ਕਿਰਤ ਵਿਚ ਹੀ ਨੁਮਾਇਸ਼ ਹੁੰਦੀ ਹੈ। ਇਥੋਂ ਤੱਕ ਕਿ ਉਸ ਦੀ ਬੰਦਗੀ ਵਿਚ ਵੀ ਦਿਖਾਵਾ ਆ ਜਾਂਦਾ ਹੈ। ਮਹਾਰਾਜ ਕਹਿੰਦੇ ਹਨ, ਐ ਸਿੱਖਾ ! ਤੂੰ ਸੱਚ ਨੂੰ ਰੱਖਣ ਲਈ, ਧਰਮ ਨੂੰ ਰੱਖਣ ਲਈ ਕੰਮ ਕਰਨਾ ਹੈ।



ਬਾਲ ਉਮਰ ਦੇ ਗੁਰੂ ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ ਨੇ ਉਸ ਖ਼ਾਕੇ ਵਿਚ ਰੰਗ ਭਰਿਆ। ਸਾਡੇ ਸੰਸਾਰ ਵਿਚ 35 ਸਾਲ ਤੋਂ ਵੱਧ ਉਮਰ ਵਾਲੇ ਨੂੰ ਬਜ਼ੁਰਗ ਮੰਨਿਆ ਜਾਂਦਾ ਹੈ। ਗੁਰਬਾਣੀ ਦਾ ਇਹ ਮੰਨਣਾ ਹੈ ਕਿ ਬਜ਼ੁਰਗੀ ਦਾ ਸੰਬੰਧ ਅਕਲ ਨਾਲ ਹੈ, ਉਮਰ ਨਾਲ ਨਹੀਂ। ਇਹ ਸੱਤ ਸਾਲ ਦੇ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਬੁੱਢਿਆਂ ਵਾਲੀ ਗੱਲ, ਸਿਆਣੀ ਗੱਲ ਕਰਦੇ ਸਨ। ਇਹਨਾਂ ਦਾ ਨਾਮ ਬਾਬਾ ਬੁੱਢਾ ਜੀ ਪੈ ਗਿਆ। ਗੁਰੂ ਨਾਨਕ ਜੀ ਕਹਿੰਦੇ ਹਨ, ਭਾਵੇਂ ਤੂੰ ਬੱਚਾ ਹੈਂ, ਪਰ ਤੇਰੇ ਅੰਦਰ ਬਜ਼ੁਰਗੀ ਛੁੱਪੀ ਹੋਈ ਹੈ।

ਅੱਜ ਤਾਂ ਬੇਸ਼ੁਮਾਰ ਬੁੱਢੇ ਬੱਚਿਆਂ ਵਾਲੀ ਗੱਲ ਕਰਦੇ ਹਨ। ਬੱਚਾ ਦਾਰਸ਼ਨਿਕ ਤਾਂ ਬਣ ਗਿਆ ਸੀ, ਬੱਚਾ ਵਿਗਿਆਨੀ ਤਾਂ ਬਣ ਗਿਆ ਸੀ, ਬੱਚਾ ਸੰਗੀਤਕਾਰ ਤਾਂ ਬਣ ਗਿਆ ਸੀ, ਪਰ ਬੱਚਾ ਅਜੇ ਗੁਰੂ ਨਹੀਂ ਬਣਿਆ ਸੀ। ਇਸ ਖ਼ਿਲਾਅ ਦੀ ਪੂਰਤੀ ਕਰ ਦਿੱਤੀ ਗੁਰੂ ਹਰਿਕ੍ਰਿਸ਼ਨ ਮਹਾਰਾਜ ਜੀ ਨੇ। ਸਰੀਰ ਦਾ ਗੁਰਿਆਈ ਨਾਲ ਕੋਈ ਮਤਲਬ ਨਹੀਂ। ਬੰਦਗੀ ਦਾ ਉਮਰ ਨਾਲ ਕੋਈ ਸੰਬੰਧ ਨਹੀਂ। ਇਹ ਬੱਚਾ ਵੀ ਪ੍ਰਾਪਤ ਕਰ ਸਕਦਾ ਹੈ ਅਤੇ ਬੁੱਢਾ ਵੀ ਪ੍ਰਾਪਤ ਕਰ ਸਕਦਾ ਹੈ। ਬਚਪਨ ਤੋਂ ਹੀ ਬੰਦਗੀ ਆਰੰਭ

ਕਰਨੀ ਹੈ, ਇਹ ਦੇਣ ਗੁਰੂ ਹਰਿਕ੍ਰਿਸ਼ਨ ਮਹਾਰਾਜ ਜੀ ਦੀ ਦੇਣ ਹੈ।

ਨੌਵੇਂ ਪਾਤਿਸ਼ਾਹ ਨੇ ਇਸ ਖ਼ਾਕੇ ਵਿਚ ਤਿਆਗ ਤੇ ਵੈਰਾਗ ਦਾ ਰੰਗ ਭਰਿਆ। ਆਪ ਗੁਰਿਆਈ ਗੱਦੀ ਦੇ ਮਾਲਕ ਹਨ, ਪਰ ਭੋਰੇ ਵਿਚ ਛੁੱਪ ਕੇ ਬੈਠੇ ਹਨ। ਇੰਨੇ ਵੈਰਾਗੀ ਕਿ ਆਪ ਗੁਰੂ ਹਨ, ਪਰ ਹੋਂਦ ਨਹੀਂ ਪ੍ਰਗਟ ਕਰ ਰਹੇ। ਗੁਰੂ ਨੇ ਚਾਂਦਨੀ ਚੌਕ ਵਿਚ ਆਪਣੇ ਆਪ ਨੂੰ ਕੁਰਬਾਨ ਕਰ ਦਿੱਤਾ। ਆਪਣਾ ਖ਼ੂਨ ਡੋਲ ਕੇ ਹਿੰਦੁਸਤਾਨੀਆਂ ਦੇ ਮੱਥੇ ਦਾ ਤਿਲਕ ਬਣਾਇਆ। ਜਿਸ ਸਿੱਖ ਦੇ ਅੰਦਰ ਤਿਆਗ ਦੀ, ਵੈਰਾਗ ਦੀ ਭਾਵਨਾ ਨਹੀਂ, ਉਸ ਦੇ ਅੰਦਰ ਗੁਰੂ ਤੇਗ਼ ਬਹਾਦਰ ਜੀ ਦਾ ਰੰਗ ਨਹੀਂ।

ਗੁਰੂ ਗੋਬਿੰਦ ਸਿੰਘ ਜੀ ਨੇ ਕੋਈ ਹੋਰ ਰੰਗ ਨਹੀਂ ਭਰਿਆ। ਦਰਅਸਲ ਤਸਵੀਰ ਗੁਰੂ ਤੇਗ਼ ਬਹਾਦਰ ਜੀ ਤੱਕ ਮੁਕੰਮਲ ਹੋ ਗਈ ਸੀ, ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਕੇਵਲ ਫ਼ਰੇਮ ਕੀਤਾ। ਇਹ ਤਸਵੀਰ ਟੁੱਟੇ ਨਾ, ਮੈਲੀ ਨਾ ਹੋਵੇ, ਇਸ ਨੂੰ ਫ਼ਰੇਮ ਕਰਨਾ ਬੜਾ ਲਾਜ਼ਮੀ ਸੀ। ਫ਼ਰੇਮ ਵਿਚ ਪੰਜ ਚੀਜ਼ਾਂ ਦੀ ਲੋੜ ਪੈਂਦੀ ਹੈ। ਇਕ ਚੋਖਟਾ ਚਾਰ ਲਕੜਾਂ ਦਾ ਤੇ ਇਕ ਸ਼ੀਸ਼ਾ। ਗੁਰੂ ਗੋਬਿੰਦ ਸਿੰਘ ਜੀ ਨੇ ਇਹ ਪੰਜ ਰਹਿਤਾਂ ਜੋ ਦਿੱਤੀਆਂ, ਉਸ ਤਸਵੀਰ ਨੂੰ ਫ਼ਰੇਮ ਕਰ ਛੱਡਿਆ। ਜਦੋਂ ਤਸਵੀਰ ਇਹਨਾਂ ਪੰਜਾਂ ਰਹਿਤਾਂ ਵਿਚ ਜੜ੍ਹੀ ਗਈ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਖ਼ੁਦ ਮੱਥਾ ਟੇਕਿਆ। ਇਸ ਤਸਵੀਰ ਨੂੰ ਟੰਗਿਆ ਗੁਰੂ ਗ੍ਰੰਥ ਸਾਹਿਬ ਜੀ ਦੇ ਆਧਾਰ 'ਤੇ। ਫ਼ੁਰਮਾਣ ਕੀਤਾ ਐ ਸਿੱਖ ! ਜੇ ਤੂੰ ਬਾਣੀ ਨਾਲ ਜੁੜਿਆ ਰਹੇਂਗਾ ਤਾਂ ਬਾਣੇ ਨਾਲ ਵੀ ਜੁੜਿਆ ਰਹੇਂਗਾ। ਜੇ ਤੂੰ ਅੰਮ੍ਰਿਤ ਵੇਲੇ ਜੁੜਿਆ ਰਿਹਾ ਤਾਂ ਅੰਮ੍ਰਿਤ ਨਾਲ ਵੀ ਜੁੜਿਆ ਰਹੇਂਗਾ। ਇਹ ਮੇਰੇ ਪਾਤਿਸ਼ਾਹ ਜੀ ਦੀ ਮਹਾਨ ਦੇਣ ਹੈ।



ਉਹ ਸਿੱਖ ਮੰਜ਼ਿਲ ਤੱਕ ਪਹੁੰਚ ਜਾਂਦਾ ਹੈ, ਜਿਸ ਸਿੱਖ ਨੂੰ ਦੇਖਦਿਆਂ ਗੁਰੂ ਯਾਦ ਆ ਜਾਏ :

**ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥**

**(ਅੰਗ ੪੪੪)**

ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ, ਐ ਸਿੱਖਾ ! ਤੂੰ ਅੰਮ੍ਰਿਤ ਵੇਲੇ ਉੱਠੀਂ। ਤੂੰ ਪੰਜ ਬਾਣੀਆਂ ਦਾ ਪਾਠ ਕਰੀਂ। ਗੁਰਮੰਤਰ ਦਾ ਜਾਪ ਕਰੀਂ, ਮੂਲਮੰਤਰ ਦਾ ਜਾਪ ਕਰੀਂ। ਤਨ ਉੱਤੇ ਰਹਿਤਾਂ ਸਜਾਵੀਂ। ਫਿਰ ਸ਼ੀਸ਼ੇ ਵਿਚ ਜਦੋਂ ਆਪਣਾ ਮੂੰਹ ਦੇਖੇਂਗਾ ਤਾਂ ਉਹ ਮੂੰਹ ਵੀ ਮੇਰਾ ਹੀ ਹੋਵੇਗਾ। ਤੈਨੂੰ ਭਟਕਣ ਦੀ ਲੋੜ ਨਹੀਂ। ਮੇਰੀ ਆਤਮਾ ਦੇ ਦਰਸ਼ਨ ਕਰਨੇ ਹਨ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰੀਂ। ਮੇਰੇ ਸਰੀਰ ਦੇ ਦਰਸ਼ਨ ਕਰਨੇ ਹਨ ਤਾਂ ਆਪਣਾ ਹੀ ਮੁਖੜਾ ਦੇਖ ਲਵੀਂ। ਮੈਂ ਆਪਣੀ ਸ਼ਕਲ ਤੈਨੂੰ ਦੇ ਦਿੱਤੀ ਹੈ।

**ਖਾਲਸਾ ਮੇਰੋ ਰੂਪ ਹੈ ਖ਼ਾਸ॥ ਖਾਲਸਹ ਮਹਿ ਹਉਂ ਕਰਹੁੰ ਨਿਵਾਸ॥**

ਸਰੀਰ ਕਰਕੇ ਗੁਰੂ, ਗੁਰੂ ਖ਼ਾਲਸਾ ਹੈ, ਪਰ ਜ਼ਮੀਰ ਕਰਕੇ ਗੁਰੂ, ਗੁਰੂ ਗ੍ਰੰਥ ਸਾਹਿਬ ਜੀ ਹਨ। ਇਸ ਲਈ ਕਹਾਵਤ ਪ੍ਰਚਲਿਤ ਹੋ ਗਈ ਕਿ ਗੁਰੂ ਗ੍ਰੰਥ-ਗੁਰੂ ਪੰਥ। ਗੁਰੂ ਪੰਥ ਗੁਰੂ ਦਾ ਸਰੀਰ ਹੈ ਅਤੇ ਗੁਰੂ ਗ੍ਰੰਥ ਗੁਰੂ ਦੀ ਆਤਮਾ ਹੈ। ਜਿਵੇਂ ਬੁਨਿਆਦ ਬਿਨਾਂ ਮਕਾਨ ਤੋਂ ਹੋ ਸਕਦੀ ਹੈ, ਪਰ ਮਕਾਨ ਬਿਨਾਂ ਬੁਨਿਆਦ ਤੋਂ ਨਹੀਂ ਹੋ ਸਕਦਾ। ਜੜ੍ਹਾਂ ਤਾਂ ਬਿਨਾਂ ਦਰੱਖ਼ਤ ਤੋਂ ਵੀ ਹੋ ਸਕਦੀਆਂ ਹਨ, ਪਰ ਦਰੱਖ਼ਤ ਬਿਨਾਂ ਜੜ੍ਹਾਂ ਤੋਂ ਨਹੀਂ ਹੋ ਸਕਦਾ। ਗੁਰੂ ਤਾਂ ਬਿਨਾਂ ਸਿੱਖ ਤੋਂ ਵੀ ਹੋ ਸਕਦਾ ਹੈ, ਪਰ ਸਿੱਖ ਬਿਨਾਂ ਗੁਰੂ ਤੋਂ ਨਹੀਂ ਹੋ ਸਕਦਾ। ਆਤਮਾ ਬਿਨਾਂ ਸਰੀਰ ਤੋਂ ਵੀ ਰਹਿ ਸਕਦੀ ਹੈ, ਪਰ ਸਰੀਰ ਬਿਨਾਂ ਆਤਮਾ ਤੋਂ ਨਹੀਂ ਰਹਿ ਸਕਦਾ। ਗੁਰੂ ਦੀ ਆਤਮਾ ਹੈ ਗੁਰੂ ਗ੍ਰੰਥ ਅਤੇ ਗੁਰੂ ਦਾ ਸਰੀਰ ਹੈ ਗੁਰੂ ਪੰਥ। ਕੋਈ ਚੰਗਾ ਬੱਚਾ ਹੋਵੇ ਤਾਂ ਉਸ ਨੂੰ ਦੇਖ ਕੇ ਇਹ ਕਹਿਣਾ ਪੈਂਦਾ ਹੈ ਕਿ ਇਸ ਦੀ ਮਾਂ ਧੰਨ ਹੈ। ਚੰਗੇ ਸਿੱਖਾਂ ਨੂੰ ਦੇਖ ਕੇ ਗੁਰੂ ਦੀ ਮਹਿਮਾ ਵੱਧਦੀ ਹੈ।

## ੨.

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

**ਖ਼ਾਲਸਾ ਮੇਰੋ ਰੂਪ ਹੈ ਖ਼ਾਸ॥ ਖ਼ਾਲਸਹ ਮਹਿ ਹਉਂ ਕਰਹੂੰ ਨਿਵਾਸ॥**

ਮੁਗਲ ਰਾਜ ਵੇਲੇ ਰਾਜਸੀ ਭਾਸ਼ਾ ਫ਼ਾਰਸੀ ਪ੍ਰਸਿੱਧ ਸੀ। ਜੀਵਨ ਦੇ ਹਰ ਖ਼ਿੱਤੇ ਵਿਚ ਬਾਕਾਇਦਾ ਇਸ ਦਾ ਅਸਰ ਸੀ। ਧਰਮ ਉੱਤੇ ਇਹ ਭਾਸ਼ਾ ਛਾਈ ਹੋਈ ਸੀ। ਗੁਰੂ-ਘਰ ਵਿਚ ਇਸ ਦਾ ਖ਼ਾਸ ਪ੍ਰਯੋਗ ਹੈ। ਖ਼ਾਲਸਾ ਸ਼ਬਦ ਫ਼ਾਰਸੀ ਦਾ ਹੈ। ਇਸ ਕੌਮ ਦਾ ਕੌਮੀ ਨਾਮ ਫ਼ਾਰਸੀ ਵਿਚ ਹੈ। ਫਿਰ ਜੋ ਪ੍ਰਾਰਥਨਾ ਹੈ, ਉਸ ਦਾ ਨਾਮ ਹੈ ਅਰਦਾਸ। ਹੱਥ ਜੋੜ ਕੇ ਬੇਨਤੀ ਕਰਨੀ।

ਗੁਰੂ ਗੋਬਿੰਦ ਸਿੰਘ ਜੀ ਦੀ ਅਗੰਮੀ ਬਾਣੀ ਜਾਪੁ ਸਾਹਿਬ, ਇਹ ਇਕ ਅਜੂਬਾ ਹੈ। ਦੁਨੀਆਂ ਦੀਆਂ ਖ਼ਾਸ ਭਾਸ਼ਾਵਾਂ ਦਾ ਸੰਗਮ ਇਸ ਬਾਣੀ ਵਿਚ ਮਿਲਦਾ ਹੈ। ਇਸ ਤੋਂ ਧੰਨ ਗੁਰੂ ਗੋਬਿੰਦ ਸਿੰਘ ਜੀ ਦੀ ਭਾਸ਼ਾ ਦਾ ਗਿਆਨ ਵੀ ਉਜਾਗਰ ਹੁੰਦਾ ਹੈ ਕਿ ਉਹ ਕਿੰਨੇ ਵੱਡੇ ਮਹਾਂ ਪੰਡਿਤ ਸਨ। ਫ਼ਾਰਸੀ ਦੇ ਕਿੰਨੇ ਵੱਡੇ ਗਿਆਤਾ ਸਨ ਅਤੇ ਸੰਸਕ੍ਰਿਤ ਦਾ ਕਿੰਨਾ ਵੱਡਾ ਉਹ ਬੋਧ ਰੱਖਦੇ ਸਨ। ਕੌਮ ਨੂੰ ਜੋ ਕੌਮੀਆਨਾ ਨਾਮ ਦਿੱਤਾ ਹੈ ਖ਼ਾਲਸਾ, ਇਸ ਦੀ ਰਚਨਾ ਗੁਰੂ ਗੋਬਿੰਦ ਸਿੰਘ ਜੀ ਨੇ ਕੀਤੀ। ਲਗਭਗ 250 ਸਾਲ ਦਾ ਸਮਾਂ ਲੱਗਿਆ ਮਨੁੱਖ ਨੂੰ ਖ਼ਾਲਸਾ ਬਣਾਉਣ ਵਿਚ।

**ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ॥**

**(ਅੰਗ ੬੧੩)**

ਕਲਾ ਹਰ ਪਾਸੇ ਬਿਖਰੀ ਪਈ ਹੈ। ਸੁੰਦਰ ਫੁੱਲਾਂ ਦੇ ਬੀਜ ਕਰੂਪ ਹੁੰਦੇ ਗਏ,

ਕਠੋਰ ਹੁੰਦੇ ਗਏ, ਪਰ ਪ੍ਰਕਿਰਤੀ ਇਹਨਾਂ ਕਠੋਰ ਬੀਜਾਂ ਵਿਚੋਂ ਕੋਮਲਤਾ ਨੂੰ ਜਨਮ ਦਿੰਦੀ ਹੈ। ਇਹਨਾਂ ਕਰੂਪ ਬੀਜਾਂ ਵਿਚੋਂ ਸੁੰਦਰ ਫੁੱਲ ਖਿੜ ਰਹੇ ਹਨ। ਪ੍ਰਮਾਤਮਾ ਇਕ ਮਹਾਨ ਕਲਾਕਾਰ ਹੈ। ਪਿਤਾ ਦਾ ਬਿੰਦ ਅਤੇ ਮਾਤਾ ਦੇ ਖ਼ੂਨ ਤੋਂ ਕਿੰਨੀ ਸੋਹਣੀ ਮੂਰਤੀ ਉਸ ਨੇ ਘੜੀ ਹੈ। ਮਨੁੱਖ ਪ੍ਰਮਾਤਮਾ ਦਾ ਘੜਿਆ ਹੋਇਆ ਇਕ ਮੁਜੱਸਮਾ ਹੈ। ਸੂਰਜ ਉਸੇ ਦੀ ਕਿਰਤ ਹੈ। ਚੰਦਰਮਾ ਉਸੇ ਦੀ ਕਿਰਤ ਹੈ। ਸਾਗਰ ਉਸੇ ਦੀ ਕਿਰਤ ਹੈ। ਚਾਰੇ ਪਾਸੇ ਬਿਖਰੀ ਹੋਈ ਬਨਸਪਤੀ ਉਸੇ ਦੀ ਕਿਰਤ ਹੈ। ਪਸ਼ੂ, ਪੰਛੀ ਅਤੇ ਸੰਸਾਰ ਵਿਚ ਇੰਨਾ ਵਿਧੀ-ਵਿਧਾਨ ਸਭ ਉਸੇ ਦੀ ਕਿਰਤ ਹੈ। ਕਿਰਤ ਵਿਚ ਕਲਾ ਝਲਕਦੀ ਪਈ ਹੈ ਅਤੇ ਕਲਾ ਵਿਚ ਕਲਾਕਾਰ।

ਸਾਡੇ ਦੇਸ਼ ਨੇ ਠੀਕ ਹੀ ਗਿਣਤੀ ਕੀਤੀ ਹੈ ਕਿ ਜਿਸ ਦੇ ਵਿਚ ਜਿੰਨੀ ਜ਼ਿਆਦਾ ਕਲਾ ਹੈ, ਉਹ ਓਨਾ ਹੀ ਪ੍ਰਮਾਤਮਾ ਦੇ ਨੇੜੇ ਹੈ। ਦੁਆਪਰ ਯੁੱਗ ਦੇ ਅਵਤਾਰੀ ਪੁਰਸ਼ ਵੱਲ ਇਸ਼ਾਰਾ ਹੈ। ਹਿੰਦੂ ਜਗਤ ਵਿਚ ਕਹਿੰਦੇ ਹਨ, ਸ੍ਰੀ ਕ੍ਰਿਸ਼ਨ ਪੂਰਨ ਅਵਤਾਰ ਹਨ, ਬਾਕੀ ਸਾਰੇ ਅੰਸ਼ਾ ਅਵਤਾਰ ਹਨ। ਅੰਸ਼ ਤੋਂ ਮੁਰਾਦ ਕੋਈ ਇਕ ਕਲਾ, ਕੋਈ ਦੋ ਕਲਾ, ਕੋਈ ਤਿੰਨ ਕਲਾ, ਪਰ ਦੁਆਪਰ ਯੁੱਗ ਦਾ ਇਹ ਅਵਤਾਰੀ ਪੁਰਸ਼ ਸ੍ਰੀ ਕ੍ਰਿਸ਼ਨ ਆਪਣੇ ਵਿਚ 16 ਕਲਾ ਰੱਖਦੇ ਹਨ।

ਦੇਖਣ ਵਿਚ ਆਇਆ ਹੈ ਕਿ ਜੋ ਚੋਟੀ ਦਾ ਕਵੀ ਹੈ, ਉਹ ਮਹਾਨ ਸੰਗੀਤਕਾਰ ਨਹੀਂ ਹੁੰਦਾ। ਜੋ ਸੰਗੀਤ ਦੀ ਦੁਨੀਆਂ ਵਿਚ ਬਹੁਤ ਅੱਗੇ ਲੰਘ ਗਿਆ ਹੈ, ਉਹ ਮਹਾਨ ਚਿੱਤਰਕਾਰ ਨਹੀਂ ਹੁੰਦਾ। ਜੋ ਮਹਾਨ ਚਿੱਤਰਕਾਰ ਹੈ, ਉਹ ਬਾਕੀ ਹਰ ਪੱਖ ਤੋਂ ਪਛੜਿਆ ਹੋਇਆ ਹੁੰਦਾ ਹੈ। ਕਹਿੰਦੇ ਹਨ, ਕਿਸੇ ਇਕ ਮਾਰਗ ਵਿਚ ਬਹੁਤ ਅੱਗੇ ਲੰਘ ਜਾਣ ਨਾਲ ਮਨੁੱਖ ਹਜ਼ਾਰਾਂ ਮਾਰਗਾਂ ਵਿਚ ਪੱਛੜ ਜਾਂਦਾ ਹੈ। ਧਨ ਦੀ ਦੁਨੀਆਂ ਵਿਚ ਅੱਗੇ ਲੰਘਿਆ ਮਨੁੱਖ ਚੋਟੀ ਦਾ ਧਨਵਾਨ, ਗਿਆਨ ਅਤੇ ਕਲਾ ਦੀ ਦੁਨੀਆਂ ਵਿਚ ਪਛੜਿਆ ਹੋਇਆ ਹੁੰਦਾ ਹੈ। ਕੋਈ 16 ਕਲਾਂ ਵਿਚ ਅੱਗੇ ਹੋਵੇ, ਉਹ ਉੱਘਾ ਨਿਰਤਕਾਰ ਵੀ ਹੋਵੇ, ਉਹ ਉੱਘਾ ਸਾਜ਼ਿੰਦਾ ਵੀ ਹੋਵੇ, ਉਹ ਫਿਰ ਰਾਜਨੀਤੀ ਦਾ ਪੰਡਿਤ ਵੀ ਹੋਵੇ, ਉਹ ਫਿਰ ਆਪਣੇ ਅੰਦਰ ਰੱਬੀ ਫ਼ਲਸਫ਼ਾ ਵੀ ਰੱਖਦਾ ਹੋਵੇ ਤਾਂ ਸੁਭਾਵਿਕ ਸੀ ਉਸ ਨੂੰ ਪੂਰਨ ਅਵਤਾਰ ਕਹਿਣਾ।

ਪ੍ਰਮਾਤਮਾ 16 ਕਲਾ ਦਾ ਨਹੀਂ, ਅਨੰਤ ਕਲਾ ਦਾ ਮਾਲਕ ਹੈ। ਜਦੋਂ ਉਹ ਕਲਾਕਾਰ ਹੈ ਤਾਂ ਪਤਾ ਨਹੀਂ ਕਿੰਨੇ ਬ੍ਰਹਿਮੰਡ ਉਸ ਨੇ ਬਣਾਏ। ਅੱਜ ਵਿਗਿਆਨ ਸਹਿਮਤ ਹੋ ਗਿਆ ਹੈ ਕਿ ਬ੍ਰਹਿਮੰਡ ਵਿਚ ਅਰਬਾਂ ਖਰਬਾਂ ਸੂਰਜ ਹਨ। ਕਹਿੰਦੇ ਹਨ, ਜਦੋਂ ਮਨੁੱਖ ਕੁਝ ਬਣਾ ਰਿਹਾ ਹੁੰਦਾ ਹੈ ਤਾਂ ਪ੍ਰਮਾਤਮਾ ਦੇ ਨੇੜੇ ਹੁੰਦਾ ਹੈ। ਜਦੋਂ ਮਨੁੱਖ ਕੁਝ ਮਿਟਾ ਰਿਹਾ ਹੋਵੇ ਤਾਂ ਉਦੋਂ ਸ਼ੈਤਾਨ ਦੇ ਨੇੜੇ ਹੁੰਦਾ ਹੈ। ਕਿਣਕਾ-ਕਿਣਕਾ ਇਕੱਠਾ ਕਰਕੇ ਜਦੋਂ ਚਿੜੀਆਂ ਘੌਂਸਲਾ ਬਣਾਉਂਦੀਆਂ ਹਨ ਤਾਂ ਉਸ ਸਮੇਂ ਉਹ ਵੀ ਰੱਬ ਦੇ ਨੇੜੇ ਹੁੰਦੀਆਂ ਹਨ। ਇਕ ਇਕ ਜ਼ੱਰਾ ਰੇਤ ਦਾ ਕੱਢ ਕੇ ਜਦੋਂ ਇਕ ਕੀੜਾ ਖੁੱਡ

ਬਣਾਉਂਦਾ ਹੈ ਤਾਂ ਉਹ ਵੀ ਪ੍ਰਮਾਤਮਾ ਦੇ ਨੇੜੇ ਹੁੰਦਾ ਹੈ। ਤਰ੍ਹਾਂ-ਤਰ੍ਹਾਂ ਦੇ ਰੰਗਾਂ ਨੂੰ ਇਕੱਠਾ ਕਰਕੇ ਜਦੋਂ ਕੋਈ ਤਸਵੀਰ ਬਣਾਉਂਦਾ ਹੈ ਤਾਂ ਉਹ ਵੀ ਪ੍ਰਮਾਤਮਾ ਦੇ ਨੇੜੇ ਹੁੰਦਾ ਹੈ। ਸੁਰਾਂ ਨੂੰ ਇਕੱਠਾ ਕਰਕੇ ਤਰਤੀਬ ਦੇ ਕੇ ਜਦੋਂ ਰਾਗ ਦਾ ਜਨਮ ਕਿਸੇ ਰਾਗੀ ਤੋਂ ਹੁੰਦਾ ਹੈ ਤਾਂ ਉਹ ਵੀ ਪ੍ਰਮਾਤਮਾ ਦੇ ਨੇੜੇ ਹੁੰਦਾ ਹੈ।

ਮਿੱਟੀ ਨੂੰ ਘੜ ਕੇ ਪਿਆਲੇ ਬਣਾਉਣੇ, ਪੱਥਰ ਨੂੰ ਘੜ ਕੇ ਮੂਰਤੀਆਂ ਬਣਾਉਣਾ, ਰੰਗਾਂ ਨੂੰ ਸਵਾਰ ਕੇ ਤਸਵੀਰ ਬਣਾਉਣਾ ਇਹ ਤਾਂ ਮਹਾਨ ਕਲਾ ਹੈ, ਪਰ ਮਨੁੱਖ ਨੂੰ ਘੜ ਕੇ ਪ੍ਰਮਾਤਮਾ ਬਣਾ ਦੇਣਾ ਇਹ ਮਹਾਨ ਕਲਾ ਹੈ ਅਤੇ ਇਸੇ ਮਹਾਨ ਕਲਾ ਨੂੰ ਜਨਮ ਦਿੱਤਾ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ। ਆਪ ਮਹਾਨ ਕਲਾਕਾਰ ਸਨ ਅਤੇ ਉਸ ਮਹਾਨ ਕਲਾਕਾਰ ਦੀ ਕਿਰਤ ਦਾ ਨਾਮ ਹੈ ਖ਼ਾਲਸਾ। ਖ਼ਾਲਸੇ ਦੇ ਅਰਥ ਹਨ ਸ਼ੁੱਧ।

ਮੈਲ ਕਿਸੇ ਨੂੰ ਵੀ ਚੰਗੀ ਨਹੀਂ ਲੱਗਦੀ। ਮੈਲਾ ਪਾਣੀ ਪੀਣ ਦੇ ਲਾਇਕ ਨਹੀਂ ਹੁੰਦਾ। ਬਣੇ ਹੋਏ ਭੋਜਨ ਉੱਤੇ ਕੋਈ ਮੈਲ ਪੈ ਗਈ ਹੈ ਤਾਂ ਖਾਣ ਦੇ ਲਾਇਕ ਨਹੀਂ ਹੁੰਦਾ। ਅਤਿਅੰਤ ਮੈਲਾ ਕੱਪੜਾ ਘ੍ਰਿਣਾ ਪੈਦਾ ਕਰਦਾ ਹੈ। ਇਸੇ ਤਰੀਕੇ ਨਾਲ ਮੈਲੀ ਜਗ੍ਹਾ ਉੱਤੇ ਬੈਠਣ ਦਾ ਦਿਲ ਨਹੀਂ ਕਰਦਾ। ਮੈਲੀਆਂ ਵਸਤੂਆਂ ਇਸਤੇਮਾਲ ਯੋਗ ਨਹੀਂ ਹੁੰਦੀਆਂ। ਜੇ ਮੈਲੀਆਂ ਵਸਤੂਆਂ ਇਸਤੇਮਾਲ ਯੋਗ ਨਹੀਂ ਤਾਂ ਫਿਰ ਮੈਲੇ ਮਨੁੱਖ ਵੀ ਪ੍ਰਮਾਤਮਾ ਨੂੰ ਪਸੰਦ ਨਹੀਂ।

ਮੈਲਾ ਮਨੁੱਖ ਪ੍ਰਮਾਤਮਾ ਦੇ ਦਰਬਾਰ ਵਿਚ ਜਗ੍ਹਾ ਨਹੀਂ ਪਾ ਸਕਦਾ। ਮਨੁੱਖ ਦਾ ਸ਼ੁੱਧ ਹੋਣਾ ਬੜਾ ਲਾਜ਼ਮੀ ਹੈ। ਮਨੁੱਖ ਦਾ ਪਾਵਨ ਹੋਣਾ ਬੜਾ ਲਾਜ਼ਮੀ ਹੈ। ਇਹ ਕਿਸ ਤਰ੍ਹਾਂ ਪਵਿੱਤਰ ਹੋਵੇ ? ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਉੱਤੇ ਮਿਹਨਤ ਸ਼ੁਰੂ ਕੀਤੀ। ਇਸ ਨੂੰ ਸਾਫ਼ ਕਹਿ ਦਿੱਤਾ ਕਿ ਤੂੰ ਕਬੂਲ ਕਰ ਕਿ ਮੈਂ ਕੁਝ ਨਹੀਂ ਜਾਣਦਾ ਅਤੇ ਮੈਂ ਕੁਝ ਸਿੱਖਣਾ ਹੈ। ਜਿਸ ਦੇ ਅੰਦਰ ਵੀ ਸਿੱਖਣ ਦੀ ਭਾਵਨਾ ਪੈਦਾ ਹੋ ਗਈ ਅਤੇ ਭਾਵਨਾ ਉਸੇ ਦੇ ਅੰਦਰ ਪੈਦਾ ਹੋਵੇਗੀ ਜਿਹੜਾ ਇਹ ਕਬੂਲ ਕਰੇਗਾ ਕਿ ਮੈਂ ਕੁਝ ਨਹੀਂ ਜਾਣਦਾ। ਇਸ ਤਰ੍ਹਾਂ ਫਿਰ ਉਸ ਦਾ ਨਾਮ ਪੈ ਜਾਂਦਾ ਹੈ ਸਿੱਖ। ਸਿੱਖਣ ਦੀ ਭਾਵਨਾ ਪੈਦਾ ਨਹੀਂ ਹੋਈ, ਸਿੱਖਣ ਦੀ ਚਾਹਤ ਪੈਦਾ ਨਹੀਂ ਹੋਈ ਅਤੇ ਇਹ ਭਾਵਨਾ ਵੀ ਪੈਦਾ ਨਹੀਂ ਹੋਈ ਕਿ ਮੈਂ ਕੁਝ ਵੀ ਨਹੀਂ ਜਾਣਦਾ, ਪਰ ਅਜਿਹਾ ਦਾਅਵਾ ਕਰੇ ਕਿ ਮੈਂ ਬਹੁਤ ਕੁਝ ਜਾਣਦਾ ਹਾਂ।

ਕਹਿੰਦੇ ਹਨ, ਸ਼ਾਹੂਕਾਰ ਮਨੁੱਖ ਚੋਟੀ ਦਾ ਧਨਵਾਨ ਬਣ ਕੇ ਨਿਰਮਾਣ ਹੋ ਜਾਂਦਾ ਹੈ ਅਤੇ ਉਸ ਦੀ ਸਮਝ ਵਿਚ ਆ ਜਾਂਦਾ ਹੈ ਕਿ ਸਭ ਕੁਝ ਪ੍ਰਾਪਤ ਕਰਕੇ ਪਤਾ ਚੱਲਿਆ ਹੈ ਕਿ ਕੁਝ ਵੀ ਨਹੀਂ ਮਿਲਿਆ। ਜਾਣ-ਜਾਣ ਕੇ ਏਨਾ ਹੀ ਪਤਾ ਚੱਲਦਾ ਹੈ, ਕੀ ? ਮੈਂ ਕੁਝ ਨਹੀਂ ਜਾਣਦਾ, ਮੈਂ ਕੁਝ ਨਹੀਂ ਜਾਣਦਾ। ਬਾਦਸ਼ਾਹ ਜ਼ਫ਼ਰ ਦੇ ਦਰਬਾਰੀ ਕਵੀ ਸਨ ਉਸਤਾਦ ਜ਼ੌਕ, ਬੜਾ ਕੀਮਤੀ ਬੋਲ ਹੈ ਉਹਨਾਂ ਦਾ :

**ਹਮ ਜਾਨਤੇ ਥੇ ਕਿ ਇਲਮ ਸੇ ਕੁਝ ਜਾਨੇਗੇ।**

**ਪਰ ਜਾਨਾ ਤੋ ਯੇਹ ਜਾਨਾ ਕਿ ਜਾਨਾ ਕੁਛ ਭੀ ਨਹੀਂ।**

ਇਸੇ ਤਰ੍ਹਾਂ ਗਿਆਨ ਹਾਸਿਲ ਕਰਕੇ ਪਰਮ ਗਿਆਨੀ ਇਸ ਨਤੀਜੇ ਉੱਤੇ ਪਹੁੰਚਦਾ ਹੈ ਕਿ ਮੈਂ ਕੁਝ ਨਹੀਂ ਜਾਣਦਾ। ਥਾਂ-ਥਾਂ 'ਤੇ ਵਿਚਾਰ ਵਿਅਕਤ ਕਰਕੇ ਕਿਤੇ ਮੰਦਿਰਾਂ ਵਿਚ, ਕਿਤੇ ਮਸਜਿਦਾਂ ਵਿਚ, ਕਿਤੇ ਤੀਰਥਾਂ ਵਿਚ, ਗੁਰੂ ਨਾਨਕ ਦੇਵ ਜੀ ਨੇ ਇਹ ਗਿਆਤ ਮਨੁੱਖਤਾ ਦੇ ਅੰਦਰ ਪੈਦਾ ਕੀਤੀ। ਆਪ ਸੁਮੇਰ ਪਰਬਤ 'ਤੇ ਗਏ ਹਨ, ਤਮਾਮ ਧਾਰਮਿਕ ਮੰਦਿਰਾਂ ਵਿਚ ਆਪ ਗਏ ਹਨ, ਇਹ ਅਹਿਸਾਸ ਕਰਾਉਣ ਲਈ ਕਿ ਐ ਮਨੁੱਖ ! ਤੂੰ ਕੁਝ ਵੀ ਨਹੀਂ ਜਾਣਦਾ, ਜਾਣਨ ਦੀ ਭਾਵਨਾ ਪੈਦਾ ਕਰ। ਜਦੋਂ ਸਿੱਖਣ ਦੀ ਭਾਵਨਾ ਪੈਦਾ ਹੋ ਜਾਏ ਅਤੇ ਪੂਰਨ ਪ੍ਰਾਣਾਂ ਨਾਲ ਕੋਈ ਮੰਨੇ ਕਿ ਮੈਂ ਕੁਝ ਨਹੀਂ ਜਾਣਦਾ ਤਾਂ ਉਹ ਸਿੱਖ ਹੋ ਗਿਆ।

ਇਸ ਤਰ੍ਹਾਂ ਦੇ ਸਿੱਖੀ ਦੇ ਸਰੂਪ ਨੂੰ ਸਵਾਰਦੇ ਰਹੇ ਵੱਖ-ਵੱਖ ਕੱਪੜਿਆਂ ਦੇ ਨਾਲ, ਵੱਖ-ਵੱਖ ਗਹਿਣਿਆਂ ਦੇ ਨਾਲ ਗੁਰੂ ਨਾਨਕ ਦੇਵ ਜੀ ਦੇ ਨੌਂ ਸਰੂਪ। ਸਵਰ ਗਿਆ ਸਿੱਖ, ਸ਼ਿੰਗਾਰਿਆ ਗਿਆ ਸਿੱਖ। ਇਹ ਮਹਾਂ ਦਾਨੀ ਹੋ ਗਿਆ। ਇਹ ਮਹਾਂ ਗਿਆਨੀ ਹੋ ਗਿਆ। ਇਹ ਪ੍ਰੇਮ ਦਾ ਸਾਗਰ ਬਣ ਗਿਆ। ਇਹ ਨਿਰਵੈਰਤਾ ਦੀ ਮੂਰਤੀ ਬਣ ਗਿਆ। ਇਹ ਦਇਆ ਦੀ ਮੂਰਤੀ ਬਣ ਗਿਆ। ਜਦੋਂ ਇਸ ਤਰ੍ਹਾਂ ਦੀ ਮੂਰਤੀ ਸਾਹਮਣੇ ਆਈ ਤਾਂ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਫ਼ਰੇਮ ਕਰਕੇ ਨਾਮ ਦਿੱਤਾ ਖ਼ਾਲਸਾ।



ਪ੍ਰੇਮ ਜੇਕਰ ਪੁੱਤਰ ਉੱਤੇ ਟਿੱਕ ਗਿਆ ਤਾਂ ਮੋਹ ਹੈ। ਪ੍ਰੇਮ ਦਾ ਵਿਸਥਾਰ ਰੁੱਕ ਕੇ ਸੰਕੀਰਨ ਹੋ ਗਿਆ, ਪਤਨੀ 'ਤੇ ਟਿੱਕ ਗਿਆ ਤਾਂ ਮੋਹ ਹੈ। ਮਾਂ ਉੱਤੇ ਟਿੱਕ ਗਿਆ ਤਾਂ ਮੋਹ ਹੈ। ਪਿਤਾ ਉੱਤੇ ਟਿੱਕ ਗਿਆ ਤਾਂ ਮੋਹ ਹੈ। ਜੋ ਮੇਰਾ ਹੈ, ਉਸੇ ਨਾਲ ਹੀ ਮੋਹ ਹੈ। ਇਹ ਮੇਰਾ ਪੁੱਤਰ ਹੈ, ਇਹ ਮੇਰੀ ਪਤਨੀ ਹੈ, ਇਹ ਮੇਰਾ ਭਰਾ ਹੈ। ਇਹ ਮੋਹ ਹੈ। ਇਹ ਸਾਰਾ ਬ੍ਰਹਿਮੰਡ ਮੇਰਾ ਹੈ। ਇਹ ਸਾਰੇ ਮੇਰੇ ਹਨ।

**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥**

**ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥**

**(ਅੰਗ ੬੭੧)**

ਮੋਹ ਗ੍ਰਸਿਆ ਮਨੁੱਖ ਮੈਲਾ ਹੋਵੇਗਾ। ਇਹ ਆਪਣੇ ਪਰਿਵਾਰ ਦਾ ਭਲਾ ਮੰਗ ਸਕਦਾ ਹੈ, ਪਰ ਬਾਕੀ ਪਰਿਵਾਰਾਂ ਦਾ ਨਹੀਂ। ਇਹ ਆਪਣਾ ਭਲਾ ਮੰਗ ਸਕਦਾ ਹੈ, ਪਰ ਦੂਸਰੇ ਦਾ ਨਹੀਂ। ਪ੍ਰੇਮ ਦੇ ਵਿਚ ਲੀਨ ਮਨੁੱਖ, ਉਹ ਤਾਂ ਸਰਬੱਤ ਦਾ ਭਲਾ ਮੰਗੇਗਾ :

**ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।**

**(ਅਰਦਾਸ)**

ਦੇਖਿਆ ਗਿਆ ਹੈ ਕਿ ਵੱਡੇ ਤੋਂ ਵੱਡਾ ਦਾਨੀ ਜੇ ਪ੍ਰੇਮ ਤੋਂ ਹੀਣਾ ਹੈ ਤਾਂ ਉਹ ਦਾਨ ਕਰਕੇ ਹੰਕਾਰੀ ਹੋ ਗਿਆ ਹੈ। ਵੱਡੇ-ਵੱਡੇ ਗਿਆਨੀ ਮੈਲੇ ਦੇਖੇ ਗਏ ਹਨ। ਵੱਡੇ-ਵੱਡੇ ਦਾਨੀ ਬੇਈਮਾਨ ਦੇਖੇ ਗਏ ਹਨ। ਵੱਡੇ-ਵੱਡੇ ਪਰਉਪਕਾਰੀ ਦੁਰਾਚਾਰੀ ਦੇਖੇ ਗਏ ਹਨ। ਪਰਉਪਕਾਰੀ ਹੰਕਾਰੀ ਅਤੇ ਦੁਰਾਚਾਰੀ ਨਹੀਂ ਹੋਣਾ ਚਾਹੀਦਾ। ਦਾਨੀ ਤਾਂ ਕਪਟੀ ਨਹੀਂ ਹੋਣਾ ਚਾਹੀਦਾ। ਪਾਣੀ ਨੂੰ ਮੰਥਨ ਕਰਨ ਨਾਲ ਮੱਖਣ ਦੀ ਪ੍ਰਾਪਤੀ ਨਹੀਂ ਹੁੰਦੀ। ਪ੍ਰੇਮ ਹਿਰਦੇ ਨੂੰ ਸ਼ੁੱਧ ਕਰ ਦਿੰਦਾ ਹੈ।

ਗਿਆਨੀ ਦਾ ਹਿਰਦਾ ਮੈਲਾ ਹੋ ਸਕਦਾ ਹੈ, ਦਾਨੀ ਦਾ ਹਿਰਦਾ ਮੈਲਾ ਹੋ ਸਕਦਾ ਹੈ, ਪਰਉਪਕਾਰੀ ਦਾ ਹਿਰਦਾ ਮੈਲਾ ਹੋ ਸਕਦਾ ਹੈ, ਪਰ ਪ੍ਰੇਮੀ ਦਾ ਹਿਰਦਾ ਤਾਂ ਸ਼ੁੱਧ ਹੁੰਦਾ ਹੈ। ਜਿਸ ਨਾਲ ਪ੍ਰੇਮ ਹੋਵੇ, ਉਸ ਤੋਂ ਸੱਦਕੇ ਹੋਣ ਨੂੰ ਦਿਲ ਕਰਦਾ ਹੈ, ਪਰ ਜਿਸ ਨਾਲ ਦੁਸ਼ਮਣੀ ਹੋਵੇ, ਉਸ ਦਾ ਸਭ ਕੁਝ ਖੋਹਣ ਨੂੰ ਦਿਲ ਕਰਦਾ ਹੈ। ਪ੍ਰੇਮ ਹੈ ਤਾਂ ਦਿਲ ਕਰਦਾ ਹੈ ਇਸ ਨੂੰ ਸੁੱਖ ਦੇਈਏ, ਮਾਣ ਦੇਈਏ, ਉਸ ਨੂੰ ਆਪਣੀ ਜਿੰਦ ਜਾਨ ਦੇ ਦੇਈਏ, ਪਰ ਜੇ ਦੁਸ਼ਮਣੀ ਹੈ, ਘ੍ਰਿਣਾ ਹੈ ਤਾਂ ਖੋਹਣ ਨੂੰ ਦਿਲ ਕਰਦਾ ਹੈ। ਇਸ ਦੀ ਇੱਜ਼ਤ ਖੋਹ ਲਈਏ। ਇਸ ਦੀ ਧਨ ਸੰਪਦਾ ਖੋਹ ਲਈਏ।

ਖ਼ਾਲਸੇ ਦੀ ਸਾਜਨਾ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ, ਇਹ ਮੇਰਾ ਆਪਣਾ ਰੂਪ ਹੈ। ਇਸ ਲਈ ਤਾਂ ਖ਼ਾਲਸੇ ਨੂੰ ਸੱਜਦਾ ਕੀਤਾ ਹੈ ਗੁਰੂ ਗੋਬਿੰਦ ਸਿੰਘ ਜੀ ਨੇ। ਪ੍ਰੇਮ ਪ੍ਰਮਾਤਮਾ ਦਾ ਰੂਪ ਹੈ। ਜਿਵੇਂ ਰੌਸ਼ਨੀ ਸੂਰਜ ਹੈ, ਸੂਰਜ ਰੌਸ਼ਨੀ ਹੈ, ਤਿਵੇਂ ਪ੍ਰੇਮ ਪ੍ਰਮਾਤਮਾ ਹੈ, ਪ੍ਰਮਾਤਮਾ ਪ੍ਰੇਮ ਹੈ। ਜਦੋਂ ਸਿੱਖ ਇੰਨਾ ਪਾਵਨ ਹੋ ਗਿਆ ਤਾਂ ਖ਼ਾਲਸਾ ਹੋ ਗਿਆ। ਇਸ ਨੂੰ ਕੁਝ ਸੌਗਾਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਬਖਸ਼ਿਸ਼ ਕੀਤੀਆਂ ਹਨ, ਜਿਨ੍ਹਾਂ ਨੂੰ ਕਹਿੰਦੇ ਨੇ ਰਹਿਤ-ਬਹਿਤ। ਕੁਝ ਮਾਨਸਿਕ ਰਹਿਤ ਹੈ, ਕੁਝ ਸਰੀਰਕ ਰਹਿਤ ਹੈ ਅਤੇ ਇਹ ਰਹਿਤ ਜਿਸ ਕੋਲ ਹੈ, ਉਸ ਨੂੰ ਹੀ ਮੇਰੇ ਪਾਤਿਸ਼ਾਹ ਨੇ ਕਹਿ ਦਿੱਤਾ :

**ਰਹਿਣੀ ਰਹੈ ਸੋਈ ਸਿਖ ਮੇਰਾ, ਓਹੁ ਠਾਕੁਰੁ ਮੈ ਉਸ ਕਾ ਚੇਰਾ॥**

**(ਰਹਿਤਨਾਮਾ ਭਾ: ਦੇਸਾ ਸਿੰਘ)**

ਉਹ ਮੇਰਾ ਮਾਲਕ ਹੈ ਤੇ ਮੈਂ ਉਸ ਦਾ ਨੌਕਰ ਹਾਂ। ਇਹ ਰਹਿਤਾਂ ਕੀ ਹਨ ? ਇਹ ਮਾਨਸਿਕ ਤੇ ਸਰੀਰਕ ਰਹਿਤ ਕੀ ਹੈ ? ਖ਼ਾਲਸੇ ਦੀ ਬੈਰੂਨੀ ਰੂਪ-ਰੇਖਾ, ਇਸ ਨੂੰ ਕਕਾਰ ਕਹਿੰਦੇ ਹਨ ਅਤੇ ਅੰਦਰੂਨੀ ਨੂੰ ਵਿਚਾਰ ਕਹਿੰਦੇ ਹਨ। ਜਿਸ ਦੇ ਵਿਚਾਰਾਂ ਵਿਚ ਗੁਰੂ ਹੈ, ਜਿਸ ਦੇ ਵਿਚਾਰਾਂ ਵਿਚ ਪ੍ਰੇਮ ਹੈ, ਜਿਸ ਦੇ ਵਿਚਾਰਾਂ ਵਿਚ ਨਿਰਵੈਰਤਾ ਹੈ, ਜਿਸ ਦੇ ਵਿਚਾਰਾਂ ਵਿਚ ਨਿਰਭੈਅਤਾ ਹੈ। ਕਕਾਰ ਵਿਚ ਕੜਾ ਹੈ, ਕਛਹਿਰਾ ਹੈ, ਕੇਸ ਹੈ, ਕੰਘਾ ਹੈ ਅਤੇ ਕਿਰਪਾਨ ਹੈ। ਪੰਜਾਬੀ ਦਾ ਜੋ 'ਕ' ਹੈ ਅਤੇ ਜੋ ਇੰਗਲਿਸ਼ ਦਾ k ਹੈ, ਅਰਬੀ-ਫ਼ਾਰਸੀ ਵਿਚ ਉਸ ਨੂੰ ਕਾਫ਼ ਕਹਿੰਦੇ ਹਨ। ਸਿੱਖੀ ਦੀਆਂ ਨਿਸ਼ਾਨੀਆਂ ਪੰਜ ਕਾਫ਼ ਦੇ ਹਰਫ਼ਾਂ ਵਿਚ ਬੰਦ ਹਨ।

ਇਹ ਪੰਜ 'ਕ' ਕਿਹੜੇ ਹਨ ? ਕੜਾ ਹੈ, ਕਛਹਿਰਾ ਹੈ, ਕੇਸ ਹਨ, ਕੰਘਾ ਹੈ ਅਤੇ ਕਿਰਪਾਨ ਹੈ। ਕੇਸਾਂ ਤੋਂ ਬਿਨਾਂ ਬਾਕੀ ਨਿਸ਼ਾਨੀਆਂ ਪ੍ਰਵਾਨ ਨਹੀਂ। ਜੇ ਕੜਾ ਹੈ, ਪਰ ਕੇਸ ਨਹੀਂ ਤਾਂ ਖ਼ਾਲਸਾ ਨਹੀਂ ਹੈ। ਕਛਹਿਰਾ ਹੈ, ਕਿਰਪਾਨ ਹੈ, ਪਰ ਕੇਸ ਨਹੀਂ ਤਾਂ ਖ਼ਾਲਸਾ ਨਹੀਂ। ਕੰਘਾ ਰੱਖਿਆ ਹੋਇਆ ਹੈ, ਪਰ ਕੇਸ ਨਹੀਂ, ਫਿਰ ਇਹ ਮਨੁੱਖ ਹੈ, ਪਰ ਖ਼ਾਲਸਾ ਨਹੀਂ। ਇਹ ਸਿੱਖ ਨਹੀਂ ਹੈ। ਬਾਕੀ ਚਾਰ ਨਿਸ਼ਾਨੀਆਂ ਕੇਸਾਂ ਤੋਂ ਬਿਨਾਂ ਫ਼ਜ਼ੂਲ ਹਨ। ਕੇਸਾਂ ਵਿਚ ਸਿੱਖੀ ਸਰੂਪ ਝਲਕਦਾ ਹੈ।

ਕੇਸਾਂ ਦੀ ਆਪਣੀ ਦੁਨੀਆਂ ਹੈ। ਪ੍ਰਮਾਤਮਾ ਵੱਲੋਂ ਦਿੱਤਾ ਹੋਇਆ ਇਹ ਮਹਾਨ ਸ਼ਿੰਗਾਰ ਹੈ। ਜਦੋਂ ਮਨੁੱਖ ਨਾਮ ਅਭਿਆਸ ਵਿਚ ਬੈਠਦਾ ਹੈ ਤਾਂ ਦਸਮ ਦੁਆਰ ਸਿਰ ਦੇ ਵਿਚ ਹੈ। ਉਹ ਜਦੋਂ ਦੁਆਰ ਖੁੱਲ੍ਹਦਾ ਹੈ ਤਾਂ ਰਸ ਦੇ ਝਰਨੇ ਵੱਗ ਪੈਂਦੇ ਹਨ। ਇਹ ਰਸ ਛੇਤੀ ਖ਼ਾਰਿਜ ਨਾ ਹੋ ਜਾਏ, ਕਾਫ਼ੀ ਸਮੇਂ ਤੱਕ ਬਣਿਆ ਰਹੇ, ਜਿਵੇਂ ਕੋਈ ਚੀਜ਼ ਮਨੁੱਖ ਨੇ ਖਾਧੀ ਹੈ ਤਾਂ ਇਕ ਮਿੰਟ, ਦੋ ਮਿੰਟ ਰਸ ਮੂੰਹ ਵਿਚ ਰਹਿੰਦਾ ਹੈ, ਇਸੇ ਤਰ੍ਹਾਂ ਜਿਸ ਨੇ ਮਹਾਂ ਰਸ ਮਾਣਿਆ ਹੈ, ਉਹ ਮਹਾਂ ਰਸ ਕੁਝ ਸਮੇਂ ਤਕ ਤਾਂ ਰਹਿੰਦਾ ਹੈ, ਪਰ ਜ਼ਿਆਦਾ ਸਮੇਂ ਤੱਕ ਰਹੇ, ਕੇਸ ਮਦਦ ਕਰਦੇ ਹਨ।

ਕੇਸਾਂ ਵਿਚ ਵੀ ਉਹ ਸ਼ਕਤੀ, ਉਹ ਰਸ ਨਿਕਲ ਨਾ ਜਾਏ ਤਾਂ ਦਸਤਾਰ ਮਦਦ ਕਰਦੀ ਹੈ। ਇਸ ਲਈ ਬਾਕੀ ਜੋ ਕੱਪੜੇ ਅਸੀਂ ਪਾਏ ਹਨ, ਸਮਾਜਿਕ ਹਨ। ਦਸਤਾਰ ਸਮਾਜਿਕ ਨਹੀਂ ਹੈ। ਪਜਾਮਾ ਪਹਿਨਿਆ ਜਾਂ ਪੈਂਟ ਪਹਿਨੀ, ਕੁੜਤਾ ਪਹਿਨਿਆ ਜਾਂ ਸ਼ਰਟ ਪਹਿਨੀ ਹੈ, ਕੁਝ ਵੀ ਜਿਸਮ ਉੱਤੇ ਧਾਰਮਿਕ ਪਹਿਨਿਆ ਹੈ, ਉਹ ਸਭ ਸਮਾਜਿਕ ਹੈ, ਪਰ ਮਸਤਕ ਦੀ ਦਸਤਾਰ ਧਾਰਮਿਕ ਹੈ। ਇਹ ਪਹਿਰਾਵਾ ਧਾਰਮਿਕ ਹੈ। ਇਸ ਲਈ ਤਨ ਉੱਤੇ ਕੋਈ ਹੋਰ ਕੱਪੜਾ ਨਹੀਂ ਤਾਂ ਇਸ ਨੂੰ ਬੇਇੱਜ਼ਤੀ ਦੀ ਨਿਸ਼ਾਨੀ ਨਹੀਂ ਮੰਨਦੇ, ਪਰ ਸਿਰ ਉੱਤੇ ਪੱਗ ਨਹੀਂ ਤਾਂ ਅਗਲਾ ਕਹਿੰਦਾ ਹੈ, ਉਸ ਦੀ ਪੱਗ ਲੱਥ ਗਈ। ਪੱਗ ਹੀ ਅਣਖ ਹੈ। ਪੱਗ ਹੀ ਰਸ ਹੈ। ਮੁਹੰਮਦ ਸਾਹਿਬ ਆਪਣੇ ਸਿਰ ਉੱਤੇ ਬਹੁਤ ਸੁੰਦਰ ਦਸਤਾਰ ਸਜਾਉਂਦੇ ਸਨ। ਦਸਤਾਰ ਨਾਮ ਅਰਬੀ ਦਾ ਹੈ। ਇਹ ਉਹਨਾਂ ਦੇਸ਼ਾਂ ਤੋਂ ਹੀ ਸ਼ਬਦ ਆਇਆ ਹੈ। ਇਥੇ ਪੱਗ ਕਹਿੰਦੇ ਹਨ।

ਅਸੀਂ ਦੇਖਦੇ ਹਾਂ ਬੱਬਰ ਸ਼ੇਰ, ਨਰ ਸ਼ੇਰ, ਉਹਦੀ ਗਰਦਨ 'ਤੇ ਭਰਵੇਂ ਵਾਲ, ਉਸ ਦੇ ਸਾਹਮਣੇ ਸ਼ੇਰਨੀ ਬਿਲਕੁਲ ਫਿਕੀ ਲੱਗਦੀ ਹੈ। ਮੋਰ ਦੇ ਸਾਹਮਣੇ ਮੋਰਨੀ ਬਿਲਕੁਲ ਫਿਕੀ ਲੱਗਦੀ ਹੈ। ਜਿਹੜਾ ਸ਼ਿੰਗਾਰ ਪ੍ਰਮਾਤਮਾ ਨੇ ਸ਼ੇਰ ਨੂੰ ਦਿੱਤਾ, ਮੋਰ ਨੂੰ ਦਿੱਤਾ, ਉਹੀ ਸ਼ਿੰਗਾਰ ਕੇਸਾਂ ਦੇ ਰੂਪ ਵਿਚ ਮਨੁੱਖ ਨੂੰ ਦਿੱਤਾ ਹੈ। ਕੇਸ ਤਾਂ ਇਸਤਰੀ ਦੇ ਵੀ ਹਨ, ਪਰ ਮੁੱਖੜੇ ਦਾ ਸ਼ਿੰਗਾਰ ਦਾੜ੍ਹਾ ਹੈ। ਇਹ ਕੀਮਤੀ ਸ਼ਿੰਗਾਰ ਹੈ। ਹੈਰਾਨੀ ਦੀ ਗੱਲ ਹੈ ਕਿ ਮੁੱਖੜੇ 'ਤੇ ਦਾੜ੍ਹਾ ਨਾ ਹੋਵੇ ਤਾਂ ਮਨੁੱਖ ਦਵਾਈ ਲੱਭਦਾ ਹੈ, ਪਰ ਜੇ ਦਾੜ੍ਹਾ ਹੋਵੇ ਤਾਂ ਉਹ ਨਾਈ ਲੱਭਦਾ ਹੈ।

ਕੇਸ ਇਕ ਅਜਿਹੀ ਤਜੌਰੀ ਹੈ ਜਿਹੜੀ ਨਾਮ ਦੇ ਰਸ ਨੂੰ ਸਮੇਟ ਕੇ ਰੱਖਦੀ ਹੈ। ਇਹ ਰਿਸ਼ੀਆਂ ਮੁਨੀਆਂ ਦਾ ਸਰੂਪ ਹੈ। ਇਹ ਅਵਤਾਰਾਂ ਦਾ ਸਰੂਪ ਹੈ। ਇਹ ਕੇਸ ਕੁਦਰਤੀ ਵੀ ਹਨ ਤੇ ਰੂਹਾਨੀਅਤ ਦਾ ਪ੍ਰਤੀਕ ਵੀ ਹਨ। ਇਹ ਗੱਲ ਵੱਖਰੀ ਹੈ ਕਿ ਤਜੌਰੀ ਹੋਵੇ ਤੇ ਉਸ ਵਿਚ ਸੋਨਾ ਚਾਂਦੀ ਨਾ ਰੱਖਿਆ ਜਾਏ ਤਾਂ ਕਲਗੀਧਰ ਪਿਤਾ ਕਹਿੰਦੇ ਹਨ :

**ਰਖੇ ਕੇਸ ਪਾਹੁਲ ਬਿਨਾਂ ਵੇਖੀ ਮੂਰਤ ਸਿਖ।**
**ਇਸ ਕੋ ਦਰਸ਼ਨ ਨਾਹੇ ਮੇਰਾ ਪਾਪੀ ਤਿਆਗੇ ਬਿਖ।**

ਕੇਸ ਤਾਂ ਰੱਖ ਲਏ, ਪਰ ਰੱਬੀ ਰਸ ਮਸਤਿਕ ਵਿਚ ਨਹੀਂ ਹੈ। ਮਾਨਸਿਕ ਰਹਿਤ ਨਹੀਂ ਹੈ। ਬਾਕੀ ਰਹਿਤ ਨਹੀਂ ਹੈ। ਤਜੌਰੀ ਤਾਂ ਬਣਾ ਕੇ ਘਰ ਵਿਚ ਰੱਖ ਲਈ ਹੈ, ਪਰ ਸੋਨਾ, ਚਾਂਦੀ ਜੋ ਹੀਰਾ ਹੈ, ਇਹਨੂੰ ਤਜੌਰੀ ਵਿਚ ਰੱਖਣ ਦੀ ਜਾਚ ਨਹੀਂ ਆਈ। ਕੇਸਾਂ ਦੀ ਰੂਪ ਰੇਖਾ ਤੋਂ ਅਗਾਂਹ ਚੱਲੀਏ।

ਕੰਘਾ ਕੇਸਾਂ ਦੀ ਸਫ਼ਾਈ ਹਿੱਤ ਹੈ ਅਤੇ ਸਿਰ ਦੀ ਕਿਸੇ ਹੱਦ ਤੱਕ ਮਸਾਸ ਹਿੱਤ ਵੀ ਹੈ। ਬਾਰ-ਬਾਰ ਕੰਘਾ ਫੇਰਨਾ ਇਕ ਤਾਂ ਕੇਸ ਤਰਤੀਬ ਵਿਚ ਰਹਿੰਦੇ ਹਨ, ਦੂਸਰਾ ਮਸਤਿਕ ਦਾ ਥਕੇਵਾਂ ਵੀ ਲਹਿ ਜਾਂਦਾ ਹੈ। ਬਹੁਤ ਸੋਚਦਾ ਹੈ ਤਾਂ ਮਸਤਿਕ ਥੱਕ ਜਾਏਗਾ। ਕਰਦਿਆਂ-ਕਰਦਿਆਂ ਹੱਥ ਥੱਕ ਜਾਣਗੇ, ਚਲਦਿਆਂ-ਚਲਦਿਆਂ ਪੈਰ ਥੱਕ ਜਾਣਗੇ। ਬੋਲਦਿਆਂ-ਬੋਲਦਿਆਂ ਕੰਠ ਥੱਕ ਜਾਂਦਾ ਹੈ। ਵੇਖਦਿਆਂ-ਵੇਖਦਿਆਂ ਅੱਖਾਂ ਥੱਕ ਜਾਂਦੀਆਂ ਹਨ। ਸੋਚਦਿਆਂ-ਸੋਚਦਿਆਂ ਮਸਤਿਕ ਵੀ ਥੱਕ ਜਾਂਦਾ ਹੈ। ਥਕੇਵਾਂ ਲਾਹੁਣ ਵਾਸਤੇ ਹਰ ਇੰਦਰੇ ਦਾ ਆਪਣਾ-ਆਪਣਾ ਵਿਸ਼ਰਾਮ ਹੈ ਤੇ ਮਸਤਕਿ ਦੀ ਥਕਾਨ ਲਈ ਕੰਘੇ ਦੇ ਫੇਰਨ ਨਾਲ ਥਕਾਨ ਲਹਿ ਜਾਂਦੀ ਹੈ।

ਕਛਹਿਰਾ ਪਰਦਾ ਹੈ। ਕਿਸੇ ਨਾ ਕਿਸੇ ਰੂਪ ਦੇ ਵਿਚ ਸਾਰੇ ਜਗਤ ਨੇ ਇਹ ਧਾਰਨ ਕਰ ਲਿਆ ਹੈ। ਇਸ ਦੀ ਲੋੜ ਨੂੰ ਸਾਰਿਆਂ ਨੇ ਮਹਿਸੂਸ ਕੀਤਾ ਹੈ।

ਕੜਾ ਇਕ ਪ੍ਰਣ ਹੈ। ਅਕਸਰ ਕੋਈ ਕੰਮ ਕਰੀਏ ਤਾਂ ਸੱਜਾ ਹੱਥ ਅੱਗੇ ਆਉਂਦਾ ਹੈ ਅਤੇ ਕੜਾ ਇਹ ਯਾਦ ਕਰਵਾਉਂਦਾ ਹੈ ਕਿ ਤੇਰਾ ਹੱਥ ਗੁਰੂ ਨੇ ਪਕੜਿਆ ਹੈ। ਤੂੰ ਗੁਰੂ ਦਾ ਹੱਥ ਪਕੜਿਆ ਹੈ, ਇਹ ਕੜਾ ਗੁਰੂ ਦੀ ਨਿਸ਼ਾਨੀ ਹੈ। ਕਿਸੇ ਗ਼ਲਤ ਕੰਮ ਨੂੰ ਇਹ ਹੱਥ ਪੈਣੇ ਨਹੀਂ ਚਾਹੀਦੇ।

ਕ੍ਰਿਪਾਨ ਅੱਜ ਦੇ ਤਾਰਕਿਕ ਕਹਿ ਦੇਂਦੇ ਹਨ ਕਿ ਇਕ ਨਿੱਕੀ ਜਿਹੀ ਕ੍ਰਿਪਾਨ 6 ਇੰਚ ਦੀ, ਨੌਂ ਇੰਚ ਦੀ, ਇਹ ਕੀ ਅਰਥ ਰੱਖਦੀ ਹੈ ? ਇਸ ਦੀ ਹੈਸੀਅਤ ਕੀ ਹੈ ? ਕੁਝ ਵੀ ਨਹੀਂ। ਇਹ ਕੌਣ ਦੱਸੇ ਕਿ ਇਹ ਕ੍ਰਿਪਾਨ ਲੜਨ ਵਾਸਤੇ ਜਾਂ ਮਾਰਨ ਵਾਸਤੇ ਨਹੀਂ ਹੈ। ਇਹ ਸਿਰਫ਼ ਅੰਦਰ ਦਾ ਭਾਉ ਬਣਨ ਵਾਸਤੇ ਕਿ ਮੈਂ ਸੰਤ ਹਾਂ। ਸਿਰਫ਼ ਸੰਤ ਨਹੀਂ, ਇਕ ਸਿਪਾਹੀ ਵੀ ਹਾਂ। ਮੈਂ ਸੰਤ ਹਾਂ, ਇਸ ਤਰ੍ਹਾਂ ਦੀ ਪ੍ਰੇਰਨਾ ਕੇਸਾਂ

ਤੋਂ ਮਿਲੇਗੀ ਅਤੇ ਪਾਠ ਤੋਂ ਮਿਲੇਗੀ, ਪਰ ਮੈਂ ਸਿਪਾਹੀ ਹਾਂ, ਇਸ ਦੀ ਪ੍ਰੇਰਨਾ ਬਿਨਾਂ ਸ਼ਸਤਰ ਤੋਂ ਨਹੀਂ ਮਿਲੇਗੀ। ਇਹਦੇ ਸੰਸਕਾਰ ਨਹੀਂ ਬਣ ਸਕਦੇ। ਸਿਪਾਹੀ ਦੇ ਅੰਦਰ ਜਜ਼ਬਾ ਬਣਿਆ ਰਹੇ, ਇਸ ਵਾਸਤੇ ਕਲਗੀਧਰ ਪਾਤਿਸ਼ਾਹ ਜੀ ਨੇ ਸ਼ਸਤਰਾਂ ਨੂੰ ਆਪਣਾ ਗੁਰੂ ਵੀ ਕਿਹਾ ਦਿੱਤਾ। ਇਹ ਮੇਰੇ ਤਨ ਦੀ ਰੱਖਿਆ ਕਰਦੇ ਹਨ, ਪ੍ਰਭੂ ਦਾ ਨਾਮ ਮੇਰੇ ਮਨ ਦੀ ਰੱਖਿਆ ਕਰਦਾ ਹੈ। ਅੰਦਰ ਦਾ ਜਜ਼ਬਾ ਬਣਿਆ ਰਹੇ, ਇਹ ਕ੍ਰਿਪਾਨ ਅੰਦਰ ਦੇ ਜਜ਼ਬੇ ਨੂੰ ਬਣਾਈ ਰੱਖਦੀ ਹੈ।

ਇਸ ਤਰ੍ਹਾਂ ਪੰਜ ਬਾਣੀਆਂ ਦੀ ਰਹਿਤ ਦੇ ਕੇ, ਪੰਜ ਕਕਾਰਾਂ ਦੀ ਰਹਿਤ ਝੋਲੀ ਵਿਚ ਪਾ ਕੇ, ਨਾਮ ਅਭਿਆਸ ਦੀ ਬਿਰਤੀ ਉਜਾਗਰ ਕਰਕੇ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖ਼ਾਲਸੇ ਦੀ ਸਾਜਨਾ ਕੀਤੀ। ਜਾਨਵਰਾਂ ਦੀ ਦੁਨੀਆਂ ਦੇ ਦੋ ਜਾਨਵਰ ਇਸ ਤਰ੍ਹਾਂ ਦੇ ਹਨ—ਇਕ ਗਊ ਤੇ ਇਕ ਸ਼ੇਰ। ਇਕ ਬਹਾਦਰੀ ਦਾ ਪ੍ਰਤੀਕ ਹੈ, ਇਕ ਭਲੇਮਾਨਸੀ ਦਾ ਪ੍ਰਤੀਕ ਹੈ। ਜਦ ਵੀ ਕੋਈ ਬੜਾ ਭਲਾਮਾਨਸ ਅਤੇ ਸ਼ਰੀਫ਼ ਹੋਵੇ ਤਾਂ ਅਸੀਂ ਕਹਿੰਦੇ ਹਾਂ, ਇਹ ਬੜਾ ਗਊ ਹੈ ਅਤੇ ਜਦ ਵੀ ਕੋਈ ਸੂਰਬੀਰ ਹੋਵੇ ਤਾਂ ਬਹਾਦਰ ਹੋਵੇ, ਅਸੀਂ ਕਹਿੰਦੇ ਹਾਂ ਕਿ ਇਹ ਸ਼ੇਰ ਹੈ।

ਭਾਰਤ ਦੇ ਵਿਚ ਲੋਕਾਂ ਅੰਦਰ ਗਊ ਦਾ ਜਜ਼ਬਾ ਸੀ, ਪਰ ਸ਼ੇਰ ਦਾ ਨਹੀਂ। ਇਹ ਜਜ਼ਬਾ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪੈਦਾ ਕੀਤਾ।

ਜਿਸ ਖ਼ਾਲਸੇ ਦੀ ਸਾਜਨਾ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕੀਤੀ, ਇਹ ਗਊ ਵਰਗਾ ਵੀ ਹੈ, ਇਹ ਸ਼ੇਰ ਵਰਗਾ ਵੀ ਹੈ। ਇਹ ਸਿੱਖ ਦੇ ਰੂਪ ਵਿਚ ਗਊ ਵਰਗਾ ਵੀ ਹੈ। ਇਹ ਸਿੰਘ ਦੇ ਰੂਪ ਵਿਚ ਸ਼ੇਰ ਵਰਗਾ ਵੀ ਹੈ। ਇਹ ਦੋਨਾਂ ਦਾ ਮੇਲ ਧੰਨ ਗੁਰੂ ਨਾਨਕ ਦੇਵ ਜੀ ਅਤੇ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ ਹੈ। ਦੋ ਨਾਵਾਂ ਕਰਕੇ ਇਹ ਕੌਮ ਸਾਰੀ ਦੁਨੀਆਂ ਦੇ ਵਿਚ ਜਾਣੀ ਜਾਂਦੀ ਹੈ—ਇਕ ਸਿੱਖ ਕਰਕੇ, ਇਕ ਸਿੰਘ ਕਰਕੇ। ਇਕ ਸਿੱਖ ਸਰੂਪ ਗਊ ਦਾ ਰੂਪ ਹੈ। ਇਕ ਸਿੰਘ ਸਰੂਪ ਸ਼ੇਰ ਦਾ ਰੂਪ ਹੈ। ਇਸ ਤਰ੍ਹਾਂ ਦੀ ਸਾਜਨਾ ਕਰ ਕੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖ਼ਾਲਸੇ ਦੇ ਚਰਨਾਂ ਦੇ ਵਿਚ ਆਪਣਾ ਮਸਤਕ ਰੱਖ ਦਿੱਤਾ, ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਕਦਮਾਂ ਵਿਚ ਆਪਣਾ ਮਸਤਕ ਰੱਖ ਦਿੱਤਾ ਹੈ। ਖ਼ਾਲਸੇ ਦੇ ਕਦਮਾਂ 'ਤੇ ਆਪਣਾ ਮਸਤਕ ਰੱਖਿਆ ਤੇ ਕਿਹਾ—ਜੇਕਰ ਆਤਮਾ ਦੇ ਦਰਸ਼ਨ ਕਰਨੇ ਹਨ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨਾ ਅਤੇ ਜੇਕਰ ਮੇਰੀ ਕਾਇਆ ਦੇ ਦਰਸ਼ਨ ਕਰਨੇ ਹਨ ਤਾਂ ਫਿਰ ਖ਼ਾਲਸੇ ਦੇ ਦਰਸ਼ਨ ਕਰਨਾ। ਇਹ ਦੀਦਾਰ ਖ਼ਾਲਸੇ ਦਾ, ਗੁਰੂ ਦਾ ਦੀਦਾਰ ਹੈ। ਖ਼ਾਲਸੇ ਦੀ ਉਪਮਾ ਕਰਦਿਆਂ ਹੋਇਆਂ ਇਥੋਂ ਤੱਕ ਕਹਿ ਦਿੱਤਾ:

**ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ। ਨਹੀ ਮੋ ਸੋ ਗਰੀਬ ਕਰੋਰ ਪਰੇ॥**

**(ਖ਼ਾਲਸਾ ਮਹਿਮਾ)**

ਕਹਿੰਦੇ ਹਨ, ਇਕ ਸ਼ਰੀਫ਼ ਮਾਂ ਹੈ ਜੋ ਮਮਤਾ ਨਾਲ ਬੱਚੇ ਨੂੰ ਪਾਲ ਰਹੀ ਹੈ, ਸ਼ਿੰਗਾਰ ਰਹੀ ਹੈ ਤੇ ਉਹ ਬੱਚਾ ਵੱਡਾ ਹੋ ਕੇ ਉਸ ਦੇ ਗੁਣਾਂ ਨੂੰ ਚਾਰੇ ਪਾਸੇ ਖਲੇਰਦਾ ਹੈ। ਲੋਕੀਂ ਉਸ ਨੂੰ ਵੇਖ ਕੇ ਕਹਿੰਦੇ ਹਨ—ਧੰਨ ਹੈ ਇਸ ਦੀ ਮਾਂ ਅਤੇ ਧੰਨ ਹੈ ਇਹ ਜਿਸ ਨੇ ਆਪਣੇ ਮਾਂ, ਬਾਪ ਨੂੰ ਸ਼ਿੰਗਾਰ ਦਿੱਤਾ ਹੈ। ਧੰਨ ਹਨ ਇਸ ਦੇ ਮਾਤਾ-ਪਿਤਾ। ਬੱਚਾ ਭੈੜਾ ਹੋਵੇ ਤਾਂ ਲੋਕੀਂ ਮਾਂ, ਬਾਪ ਨੂੰ ਗਾਲ੍ਹਾਂ ਕੱਢਦੇ ਹਨ। ਮਾਂ ਨੂੰ ਗਾਲ੍ਹਾਂ ਮਿਲਦੀਆਂ ਹਨ ਕਿ ਬੜੀ ਗੰਦੀ ਔਲਾਦ ਪੈਦਾ ਕੀਤੀ ਹੈ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ—ਖ਼ਾਲਸਾ ! ਤੂੰ ਏਨਾ ਸੰਵਰਿਆ ਹੈਂ, ਏਨਾ ਸ਼ਿੰਗਾਰਿਆ ਗਿਆ ਹੈਂ ਕਿ ਤੂੰ ਮੈਨੂੰ ਵੀ ਸ਼ਿੰਗਾਰ ਦਿੱਤਾ ਹੈ। ਲੋਕੀਂ ਕਹਿ ਰਹੇ ਹਨ ਕਿ ਖ਼ਾਲਸਾ ਏਨਾ ਮਹਾਨ ਹੈ, ਤਾਂ ਇਸ ਦੀ ਸਾਜਨਾ ਕਰਨ ਵਾਲਾ ਕਿੰਨਾ ਮਹਾਨ ਹੋਵੇਗਾ। ਤੂੰ ਮੈਨੂੰ ਸਜਾਅ ਦਿੱਤਾ ਹੈ। ਸਤਿਗੁਰੂ ਇਥੋਂ ਤੱਕ ਕਹਿੰਦੇ ਹਨ:

**ਯਾ ਮਹਿ ਰੰਚਿ ਨ ਮਿਥਯਾ ਭਾਖੀ॥ ਪਾਰਬ੍ਰਹਮ ਗੁਰੂ ਨਾਨਕ ਸਾਖੀ॥**

ਮੈਂ ਪਾਰਬ੍ਰਹਮ ਗੁਰੂ ਨਾਨਕ ਨੂੰ ਸਾਖੀ ਕਰਕੇ ਕਹਿੰਦਾ ਹਾਂ ਕਿ ਖ਼ਾਲਸਾ ਮੇਰਾ ਰੂਪ ਹੈ, ਖ਼ਾਲਸਾ ਪ੍ਰਭੂ ਦਾ ਰੂਪ ਹੈ।

**ਖ਼ਾਲਸਾ ਮੇਰੋ ਰੂਪ ਹੈ ਖ਼ਾਸ॥ ਖ਼ਾਲਸਹ ਮਹਿ ਹਉਂ ਕਰਹੁੰ ਨਿਵਾਸ॥**

ਇਤਨੀਆਂ ਹੀ ਬੇਨਤੀਆਂ ਪ੍ਰਵਾਨ ਕਰਨਾ।



**ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫ਼ਤਹਿ॥**



# ਤਿਨ ਧੰਨੁ ਜਣੇਦੀ ਮਾਉ

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

**ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਕੁਝ ਅਛੂਤਾ ਹੈ। ਕੁਝ ਇਸ ਕਰਕੇ ਅਛੂਤਾ ਰਹਿ ਜਾਂਦਾ ਹੈ ਕਿ ਸਮਝ ਵਿਚ ਹੀ ਨਹੀਂ ਆਉਂਦਾ। ਕੁਝ ਇਸ ਲਈ ਅਛੂਤਾ ਰਹਿ ਜਾਂਦਾ ਹੈ ਕਿ ਆਪਣਾ ਮਨ ਨਹੀਂ ਮੰਨਦਾ। ਕੁਝ ਇਸ ਲਈ ਵੀ ਅਛੂਤਾ ਰਹਿ ਜਾਂਦਾ ਹੈ ਕਿ ਸ਼ਾਇਦ ਸਮਾਜ ਬਰਦਾਸ਼ਤ ਨਾ ਕਰੇ।

ਇਸ ਦੇਸ਼ ਵਿਚ ਥੋੜਾ, ਪਰ ਵਿਦੇਸ਼ ਵਿਚ ਕਿੰਤੂ ਪਰੰਤੂ ਜ਼ਿਆਦਾ ਹੈ ਦਸਮ ਗ੍ਰੰਥ ਦੀ ਬਾਣੀ ਨੂੰ ਲੈ ਕੇ। ਕਿੰਤੂ ਪਰੰਤੂ ਉਹ ਕਰਦੇ ਪਏ ਹਨ ਜਿਨ੍ਹਾਂ ਨੂੰ ਸਿੱਖ ਇਤਿਹਾਸ ਦਾ ਕੁਝ ਵੀ ਪਤਾ ਨਹੀਂ। ਮਨੁੱਖ ਦਾ ਸਰੀਰ ਜੇਕਰ ਇਹ ਪੁਰਸ਼ ਹੈ ਤਾਂ ਇਸ ਦੇ ਵਿਚ ਅਧੂਰੀ ਮਾਂ ਹੈ, ਅਧੂਰੀ ਇਸਤਰੀ ਹੈ। ਜੇਕਰ ਇਹ ਇਸਤਰੀ ਹੈ ਤਾਂ ਇਸ ਦੇ ਵਿਚ ਅਧੂਰਾ ਪੁਰਸ਼ ਹੈ, ਅਧੂਰਾ ਪਿਤਾ ਹੈ। ਕਿਉਂਕਿ ਪੁਰਸ਼ ਇਸਤਰੀ ਵਿਚ ਅਧੂਰਾ ਹੈ ਤਾਂ ਇਸ ਦੇ ਅੰਦਰ ਪੁਰਸ਼ ਦੀ ਕਸ਼ਿਸ਼ ਹੈ, ਇਸਤਰੀ ਦੀ ਨਹੀਂ। ਪੁਰਸ਼ ਦੇ ਅੰਦਰ ਇਸਤਰੀ ਅਧੂਰੀ ਹੈ ਤਾਂ ਪੁਰਸ਼ ਦੇ ਅੰਦਰ ਇਸਤਰੀ ਦੀ ਕਸ਼ਿਸ਼ ਹੈ।

ਮੈਂ ਦੇਖ ਕੇ ਹੈਰਾਨ ਹੋ ਗਿਆ ਕਿ ਇੰਨੀ ਕਸ਼ਿਸ਼ ਹੈ ਇਕ ਦੂਸਰੇ ਦੇ ਅੰਦਰ। ਇਸਤਰੀਆਂ ਮਰਦਾਂ ਵਾਲੇ ਕੱਪੜੇ ਪਹਿਨਦੀਆਂ ਹਨ। ਮਰਦਾਂ ਵਾਲੀ ਚਾਲ ਚੱਲਦੀਆਂ ਹਨ, ਮਰਦਾਂ ਵਾਲੀਆਂ ਜ਼ਿੰਮੇਵਾਰੀਆਂ ਸੰਭਾਲਦੀਆਂ ਹਨ। ਉਹ ਜੋ ਅਧੂਰਾਪਣ ਉਹਨਾਂ ਦੇ ਅੰਦਰ ਹੈ, ਉਹ ਅਖੜਦਾ ਹੈ। ਮੈਂ ਪੁਰਸ਼ਾਂ ਨੂੰ ਨੌਜਵਾਨਾਂ ਨੂੰ, ਦੇਖਦਾ ਹਾਂ ਕਿ ਕਿਵੇਂ ਜ਼ਨਾਨੀਆਂ ਦੀ ਤਰ੍ਹਾਂ ਕੰਨ ਪੜਵਾਂਦੇ ਹਨ, ਕੁੰਡਲ ਪਾਉਂਦੇ ਹਨ। ਸ਼ੀਸ਼ਾ ਕੋਲ ਰੱਖਣਗੇ ਅਤੇ ਬਾਰ-ਬਾਰ ਦੇਖਣਗੇ। ਕੌਣ ਦੱਸੇ ਕਿ ਉਹੀ ਮੂੰਹ-ਮੱਥਾ ਹੈ ਜਿਹੜਾ ਸਵੇਰੇ ਸੀ।

ਲੋਕਾਂ ਦਾ ਸਮਾਂ ਕਿਵੇਂ ਬਤੀਤ ਹੁੰਦਾ ਹੈ ? ਕੋਈ ਬੁੱਤ ਪੂਜ-ਪੂਜ ਕੇ ਮਰ ਗਿਆ। ਕੋਈ ਨਮਾਜ਼ ਪੜ੍ਹ-ਪੜ੍ਹ ਕੇ ਝੁੱਕਦਾ ਤਾਂ ਰਿਹਾ, ਪਰ ਨਿਰਮਾਣਤਾ ਨਹੀਂ ਆਈ। ਬੁੱਤਾਂ

ਨੂੰ ਪੂਜਦਾ ਰਿਹਾ, ਪਰ ਰੱਬੀ ਬੁੱਤ ਪ੍ਰਗਟ ਨਾ ਹੋ ਸਕੇ। ਪੜ੍ਹਦੇ ਰਹੇ ਪੰਡਿਤ ਵੇਦਾਂ ਨੂੰ ਅਤੇ ਇਸੇ ਵਿਚ ਹੀ ਖੱਪ ਗਏ। ਚਾਰ ਇਸਤਰੀਆਂ ਬੈਠੀਆਂ ਹਨ ਤੇ ਇਕ ਪੰਜਵੀਂ ਆ ਗਈ ਤਾਂ ਕੋਈ ਫ਼ਰਕ ਨਹੀਂ ਪਵੇਗਾ, ਪਰ ਚਾਰ ਇਸਤਰੀਆਂ ਬੈਠੀਆਂ ਹਨ ਅਤੇ ਇਕ ਪੁਰਸ਼ ਆ ਗਿਆ ਤਾਂ ਗੱਲਬਾਤ ਵਿਚ ਫ਼ਰਕ ਪੈ ਜਾਏਗਾ। ਚਾਰ ਪੁਰਸ਼ ਬੈਠੇ ਹਨ ਤੇ ਇਕ ਪੁਰਸ਼ ਹੋਰ ਆ ਗਿਆ ਤਾਂ ਗੱਲ ਚੱਲਦੀ ਰਹੇਗੀ। ਚਾਰ ਪੁਰਸ਼ ਬੈਠੇ ਹਨ ਤੇ ਇਕ ਇਸਤਰੀ ਆ ਗਈ ਤਾਂ ਹੁਣ ਮਾਹੌਲ ਬਦਲ ਜਾਏਗਾ, ਤੌਰ-ਤਰੀਕਾ ਬਦਲ ਜਾਏਗਾ।

ਜਿੱਥੇ ਤਨ ਅਲੱਗ-ਅਲੱਗ ਹਨ, ਉਥੇ ਪ੍ਰਮਾਤਮਾ ਨੇ ਮਨ ਵੀ ਅਲੱਗ-ਅਲੱਗ ਬਣਾਏ ਹਨ। ਇਸਤਰੀ ਦਾ ਤਨ ਅਲੱਗ, ਪੁਰਸ਼ ਦਾ ਤਨ ਅਲੱਗ ਅਤੇ ਇਸਤਰੀ ਦਾ ਮਨ ਅਲੱਗ ਤੇ ਪੁਰਸ਼ ਦਾ ਮਨ ਅਲੱਗ ਹੈ। ਦੋਨਾਂ ਦੇ ਔਗੁਣ ਵੀ ਅਲੱਗ-ਅਲੱਗ ਹਨ ਅਤੇ ਦੋਨਾਂ ਦੇ ਗੁਣ ਵੀ ਅਲੱਗ-ਅਲੱਗ ਹਨ। ਪੁਰਸ਼ ਦੇ ਅੰਦਰ ਬੜਾ ਪ੍ਰਬਲ ਹੰਕਾਰ ਹੈ। ਇਸਤਰੀ ਦੇ ਅੰਦਰ ਬੜੀ ਪ੍ਰਬਲ ਈਰਖਾ ਹੈ। ਪੁਰਸ਼ ਜਿੰਨਾ ਹੰਕਾਰੀ ਹੁੰਦਾ ਹੈ ਓਨੀ ਇਸਤਰੀ ਨਹੀਂ ਹੁੰਦੀ। ਇਸਤਰੀ ਜਿੰਨੀ ਈਰਖਾਲੂ ਹੁੰਦੀ ਹੈ, ਓਨਾ ਪੁਰਸ਼ ਨਹੀਂ ਹੁੰਦਾ। ਜੇਕਰ ਬਹੁਤ ਸਾਰੇ ਘਰ ਉਜੜਦੇ ਹਨ ਤਾਂ ਇਸਤਰੀ ਦੀ ਈਰਖਾ ਕਰਕੇ। ਜੇਕਰ ਬਹੁਤ ਸਾਰੀਆਂ ਕੌਮਾਂ, ਧਨ, ਸੰਪਦਾ ਨਸ਼ਟ ਹੁੰਦੀ ਹੈ ਤਾਂ ਪੁਰਸ਼ ਦੇ ਹੰਕਾਰ ਕਰਕੇ।

ਇਸਤਰੀ ਦੀ ਈਰਖਾ ਘਰ ਵੱਸਣ ਨਹੀਂ ਦਿੰਦੀ ਅਤੇ ਪੁਰਸ਼ ਦੇ ਹੰਕਾਰ ਕੌਮ ਨੂੰ ਵੱਸਣ ਨਹੀਂ ਦਿੰਦੇ। ਇਸਤਰੀ ਦਾ ਆਪਣਾ ਸ਼ੌਕ ਹੈ ਅਤੇ ਪੁਰਸ਼ ਦਾ ਆਪਣਾ ਸ਼ੌਕ ਹੈ। ਈਰਖਾ ਕਰਕੇ ਦੂਸਰੇ ਨੂੰ ਮਾਤ ਦਿਖਾਣੀ, ਇਸਤਰੀ ਦਾ ਆਪਣਾ ਸ਼ੌਕ ਹੈ। ਹੰਕਾਰ ਕਰਕੇ ਦੂਸਰੇ ਨੂੰ ਨੀਚਾ ਗਿਰਾਉਣਾ, ਪੁਰਸ਼ ਦਾ ਆਪਣਾ ਸ਼ੌਕ ਹੈ। ਪੁਰਸ਼ ਲੜਾਈ ਨੂੰ ਦੇਖ ਕੇ ਹੀ ਖ਼ੁਸ਼ ਹੁੰਦਾ ਹੈ। ਪਹਿਲਾਂ ਤਾਂ ਕੁੱਕੜ ਲੜਾਏ ਜਾਂਦੇ ਸਨ, ਬਟੇਰੇ ਲੜਾਏ ਜਾਂਦੇ ਸਨ, ਅੱਜ ਵੀ ਅਰਬ, ਅਫ਼ਗਾਨਿਸਤਾਨ ਵਿਚ ਇਹੀ ਕੁਝ ਹੈ।

ਪਿਛਲੇ ਦਿਨੀਂ ਦਾਸ ਮਲੀਨੇ ਵਿਚ ਸੀ। ਇਕ ਸ਼ਹਿਰ ਤੋਂ ਦੂਜੇ ਸ਼ਹਿਰ ਮੈਨੂੰ ਦੋ ਸੱਜਣ ਆਪਣੀ ਗੱਡੀ ਵਿਚ ਲੈ ਕੇ ਜਾ ਰਹੇ ਸਨ। ਸ਼ਹਿਰ ਦੋ ਢਾਈ ਸੌ ਮੀਲ ਦੀ ਦੂਰੀ 'ਤੇ ਸੀ। ਘੱਟ ਤੋਂ ਘੱਟ 4-5 ਘੰਟੇ ਦੀ ਡਰਾਇਵਿੰਗ ਸੀ। ਰਸਤੇ ਵਿਚ ਹਜ਼ਾਰਾਂ ਦੀ ਭੀੜ ਸੀ। ਆਲੇ ਦੁਆਲੇ ਤਾਂ ਮੈਦਾਨਾਂ ਵਿਚ ਬੜੀ ਭੀੜ ਸੀ। ਮੈਂ ਪੁੱਛ ਲਿਆ ਕਿ ਇੰਨਾ ਮਨੁੱਖਾਂ ਦਾ ਇਕੱਠ ? ਇਹ ਕੀ ਹੈ ? ਉਹ ਕਹਿੰਦੇ ਹਨ, ਗਿਆਨੀ ਜੀ ! ਕੁਝ ਨਹੀਂ, ਬਸ ਕੁੱਕੜਾਂ ਦੀ ਲੜਾਈ ਹੋ ਰਹੀ ਹੈ ਦੋਨੋਂ ਪਾਸੇ। ਇਹ ਇਨ੍ਹਾਂ ਲੋਕਾਂ ਦਾ ਸ਼ੌਕ ਹੈ।

ਜਦੋਂ ਇਹ ਸਾਰੀਆਂ ਲੜਾਈਆਂ ਪੁਰਾਣੀਆਂ ਹੋ ਗਈਆਂ ਤਾਂ ਮਨੁੱਖ ਨੇ ਇਹ ਸੋਚਿਆ ਕਿ ਫਿਰ ਬੰਦੇ ਨਾਲ ਬੰਦਾ ਲੜੇ ਤਾਂ ਗੱਲ ਬਣੇ। ਬਸ, ਪਹਿਲਵਾਨ ਇਥੋਂ ਪੈਦਾ ਹੋਏ। ਮੇਰੀ ਆਤਮਾ ਨੇ ਕਦੀ ਵੀ ਪਹਿਲਵਾਨਾਂ ਨੂੰ ਸਿਆਣਾ ਨਹੀਂ ਕਿਹਾ। ਤੋੜੋ ਇਕ ਦੂਸਰੇ ਦੀਆਂ ਲੱਤਾਂ ਬਾਂਹਵਾਂ। ਦੰਦ ਤੋੜੋ, ਨੱਕ ਤੋੜੋ। ਇਹ ਕੋਈ ਮਹਾਂ ਮੂੜ ਹੀ ਕਰ

ਸਕਦਾ ਹੈ, ਸਿਆਣਾ ਨਹੀਂ। ਉਹ ਜੋ ਦੋ ਲੜ ਰਹੇ ਹਨ ਮਹਾਂ-ਮੂਰਖ ਹਨ ਅਤੇ ਮਹਾਂ-ਮੂਰਖਾਂ ਦਾ ਇਕੱਠ ਹੀ ਉਹਨਾਂ ਨੂੰ ਦੇਖ ਰਿਹਾ ਹੈ। ਜੋ ਖ਼ੁੱਦ ਦੁਰਾਚਾਰ ਨਹੀਂ ਕਰ ਸਕਿਆ, ਉਹ ਗੰਦੇ ਨਾਵਲ, ਗੰਦੀਆਂ ਮੈਗਜ਼ੀਨਾਂ ਦੇਖ ਕੇ ਆਪਣਾ ਸ਼ੌਕ ਪੂਰਾ ਕਰ ਰਿਹਾ ਹੈ। ਜਿਹੜਾ ਕੰਮ ਮਨੁੱਖ ਨਹੀਂ ਕਰ ਸਕਦਾ, ਉਹ ਪੜ੍ਹ ਕੇ ਪੂਰਾ ਕਰਦਾ ਹੈ। ਦੇਖ ਕੇ ਪੂਰਾ ਕਰਦਾ ਹੈ।

ਮਨੋ-ਵਿਗਿਆਨੀ ਗ਼ਲਤ ਨਹੀਂ ਕਹਿੰਦੇ। ਧਾਰਮਿਕ ਮਨੋ-ਵਿਗਿਆਨ ਇਹ ਕਹਿੰਦਾ ਹੈ ਕਿ ਜੋ ਕੁਝ ਮਨੁੱਖ ਕਰਨਾ ਚਾਹੁੰਦਾ ਹੈ ਅਤੇ ਨਹੀਂ ਕਰ ਸਕਿਆ, ਉਹ ਪੜ੍ਹ ਕੇ ਆਪਣਾ ਸ਼ੌਕ ਪੂਰਾ ਕਰੇਗਾ। ਤੋੜਨਾ ਚਾਹੁੰਦਾ ਹੈ ਇਕ ਦੂਸਰੇ ਦੀਆਂ ਲੱਤਾਂ ਬਾਹਾਂ, ਪਰ ਨਹੀਂ ਤੋੜ ਸਕਿਆ ਤਾਂ ਦੇਖਦਾ ਹੈ ਪਹਿਲਵਾਨੀ ਪ੍ਰੋਗਰਾਮ। ਮਹਾਂ-ਮੂੜ ਬੰਦੇ ਹੀ ਪਹਿਲਵਾਨ ਹੁੰਦੇ ਹਨ।

ਗੁਰਦੁਆਰਾ ਸੀਸ ਗੰਜ ਸਾਹਿਬ ਦੀ ਗੱਲ ਹੈ। ਇਕ ਬਹੁਤ ਭਾਰੀ ਸਰੀਰ ਵਾਲਾ ਮੇਰੇ ਕਮਰੇ ਵਿਚ ਆ ਗਿਆ। ਕਹਿੰਦਾ ਹੈ, ਗਿਆਨੀ ਜੀ ! ਤੁਸੀਂ ਹੁਣੇ ਕਿਹਾ ਹੈ ਕਿ ਮਹਾਂ ਮੂਰਖ ਹੁੰਦੇ ਹਨ ਪਹਿਲਵਾਨ। ਮੈਂ ਕਿਹਾ ਇਸ ਦੇ ਵਿਚ ਸ਼ੱਕ ਕੀ ਹੈ ? ਤੂੰ ਮੇਰੇ ਨਾਲ ਹੁਣ ਲੜਨ ਆ ਗਿਆ ਹੈਂ। ਮੈਂ ਤੇਰੇ ਨਾਲ ਨਹੀਂ ਲੜ ਸਕਦਾ। ਇਸ ਤੋਂ ਵੱਡੀ ਮੂਰਖਤਾ ਕੀ ਹੋਵੇਗੀ। ਹਜ਼ਾਰਾਂ ਬੰਦੇ ਇਹੀ ਦੇਖਣ ਕਿ ਕਿਵੇਂ ਲੱਤਾਂ-ਬਾਂਹਵਾਂ ਤੋੜੀਆਂ ਜਾਂਦੀਆਂ ਹਨ। ਇਹ ਮਹਾਂ-ਮੂਰਖਾਂ ਦੀ ਦੁਨੀਆਂ ਵਿਚ ਹੋ ਸਕਦਾ ਹੈ, ਕਦੀ ਵੀ ਸਿਆਣੇ ਬੰਦਿਆਂ ਦੀ ਦੁਨੀਆਂ ਵਿਚ ਨਹੀਂ ਹੋ ਸਕਦਾ।



ਸ਼ੌਕ ਹੈ ਬੰਦੇ ਦਾ ਤਿੱਤਰ ਲੜਨ, ਬਟੇਰੇ ਲੜਨ, ਕੁੱਕੜ ਲੜਨ, ਸਾਨ੍ਹ ਲੜਨ, ਬੰਦੇ ਨਾਲ ਬੰਦਾ ਲੜੇ। ਕਈਆਂ ਦਾ ਇਹ ਸ਼ੌਕ ਵੀ ਜਦੋਂ ਵੱਧ ਜਾਂਦਾ ਹੈ ਤਾਂ ਕੌਮ ਨਾਲ ਕੌਮ ਲੜਦੀ ਹੈ, ਦੇਸ਼ ਨਾਲ ਦੇਸ਼ ਲੜਦਾ ਹੈ। ਬਹੁਤ ਵੱਡੇ ਪੱਧਰ ਦੇ ਖ਼ੂਨ ਖ਼ਰਾਬੇ ਹੁੰਦੇ ਹਨ। ਕੱਟੀਆਂ ਹੋਈਆਂ ਲਾਸ਼ਾਂ ਨੂੰ ਦੇਖ ਕੇ ਚੰਗੇਜ਼ ਖ਼ਾਂ ਹੱਸਦਾ ਸੀ। ਮੁਰਦਿਆਂ ਉੱਪਰੋਂ ਘੋੜੇ ਲੰਘਦੇ ਸਨ ਤਾਂ ਉਹ ਬੜਾ ਖ਼ੁਸ਼ ਹੁੰਦਾ ਸੀ। ਗੋਲੀਆਂ ਨਾਲ ਛੱਲਨੀ ਹੋਏ ਬੰਦਿਆਂ ਨੂੰ ਦੇਖ ਕੇ ਹਿਟਲਰ ਹੱਸਦਾ ਸੀ।

ਪੁਰਸ਼ ਦੇ ਹੰਕਾਰ ਕਰ ਕੇ ਕੌਮਾਂ ਬਰਬਾਦ ਹੁੰਦੀਆਂ ਹਨ, ਦੇਸ਼ ਬਰਬਾਦ ਹੁੰਦੇ ਹਨ। ਰਾਜਨੀਤਿਕਾਂ ਨੇ ਦੇਸ਼ ਦੇ ਦੇਸ਼ ਉਜਾੜੇ ਹਨ। ਇਸਤਰੀ ਦੀ ਈਰਖਾ ਕਰ ਕੇ ਘਰ ਉਜੜਦੇ ਹਨ। ਪਤਾ ਨਹੀਂ ਕਿੰਨੇ ਘਰ ਉਜੜੇ। ਬੜੇ-ਬੜੇ ਅਵਤਾਰਾਂ ਦੇ ਘਰ ਵੀ ਉਜੜੇ। ਕਾਰਨ ਇਕ ਇਸਤਰੀ ਲੱਭੇਗੀ, ਪਰ ਬੜੀਆਂ-ਬੜੀਆਂ ਕੌਮਾਂ ਉਜੜੀਆਂ, ਕਾਰਨ ਪੁਰਸ਼ ਮਿਲਣਗੇ। ਘਰ ਦੇ ਉਜਾੜੇ ਦਾ ਕਾਰਨ ਇਸਤਰੀ ਬਣਦੀ ਹੈ। ਮੁਲਕਾਂ ਦੀ ਤਬਾਹੀ ਦਾ ਕਾਰਨ ਪੁਰਸ਼ ਬਣਦੇ ਹਨ। ਦੂਸਰਾ ਮੁਲਕ ਕੀ ਹੁੰਦਾ ਹੈ ਕਿ ਸਾਡੇ ਸਾਹਮਣੇ ਖੜਾ ਹੋ ਜਾਏ। ਦੂਸਰੀ ਕੌਮ ਕੀ ਹੁੰਦੀ ਹੈ ਕਿ ਸਾਡੇ ਸਾਹਮਣੇ ਖੜੀ ਹੋ ਜਾਏ। ਆਪਣੀਆਂ-ਆਪਣੀਆਂ ਕਮਜ਼ੋਰੀਆਂ ਹਨ ਅਤੇ ਆਪਣੇ-ਆਪਣੇ ਗੁਣ ਵੀ ਹਨ।

ਇਸਤਰੀ ਵਿਚ ਸ਼ਰਧਾ ਬੜੀ ਪ੍ਰਧਾਨ ਹੈ। ਪੁਰਸ਼ ਵਿਚ ਵਿਚਾਰ ਬੜੇ ਪ੍ਰਧਾਨ ਹਨ। ਦੁਨੀਆਂ ਵਿਚ ਜਿੰਨੇ ਵੀ ਧਰਮ-ਗ੍ਰੰਥ ਹਨ, ਪੁਰਸ਼ਾਂ ਦੇ ਲਿਖੇ ਹੋਏ ਹਨ, ਇਕ ਵੀ ਇਸਤਰੀ ਦਾ ਲਿਖਿਆ ਹੋਇਆ ਗ੍ਰੰਥ ਨਹੀਂ। ਭਗਤ ਸਾਹਿਬ ਹੀ ਬੈਠੇ ਹਨ ਗੁਰੂ ਗ੍ਰੰਥ ਸਾਹਿਬ ਵਿਚ, ਇਕ ਵੀ ਇਸਤਰੀ ਨਹੀਂ ਹੈ। ਮੁਹੰਮਦ ਸਾਹਿਬ ਪੁਰਸ਼ ਹਨ। ਈਸਾ ਪੁਰਸ਼ ਹਨ। ਮਹਾਤਮਾ ਬੁੱਧ ਪੁਰਸ਼ ਹਨ। ਮਹਾਂਵੀਰ ਪੁਰਸ਼ ਹਨ।

ਮੈਂ ਦੇਖਿਆ ਹੈ ਕਿ 90% ਪਾਖੰਡੀਆਂ ਦੇ ਜੋ ਡੇਰੇ ਚੱਲ ਰਹੇ ਹਨ, ਸਿਰਫ਼ ਇਸਤਰੀਆਂ ਕਰ ਕੇ ਹੀ ਚੱਲ ਰਹੇ ਹਨ। ਮੇਰੇ ਦੇਖੇ ਹੋਏ ਜੋ ਧਾਰਮਿਕ ਅਸਥਾਨ ਹਨ ਜੋ ਕਲਾ ਕਲੇਸ਼ ਦੇ ਅਖਾੜੇ ਬਣ ਗਏ ਹਨ, ਉਹ ਕੇਵਲ ਪੁਰਸ਼ਾਂ ਕਰ ਕੇ ਹੀ ਬਣ ਗਏ ਹਨ, ਇਸਤਰੀ ਕਰ ਕੇ ਨਹੀਂ ਬਣਦੇ।

ਮਨੁੱਖ ਕੋਲ ਸ਼ਕਤੀ ਹੈ, ਕਾਮ। ਇਹ ਸ਼ਕਤੀ ਕਿਸੇ ਦੇ ਅੰਦਰ ਈਰਖਾ ਬਣਦੀ ਹੈ ਅਤੇ ਕਿਸੇ ਦੇ ਅੰਦਰ ਹੰਕਾਰ ਬਣਦੀ ਹੈ। ਬਸ, ਇਹੀ ਕੁੱਝ ਹੈ। ਮੈਂ ਕਹਿੰਦਾ ਹਾਂ ਕਿ ਇਹ ਵਿਸ਼ੇ ਅਛੂਤੇ ਰਹਿ ਗਏ ਹਨ। ਇਸ ਤਰ੍ਹਾਂ ਦੇ ਸ਼ਬਦਾਂ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸਮਝਾਉਣ ਦੀ ਲੋੜ ਹੈ ਤਾਂ ਜੋ ਕਮਜ਼ੋਰੀਆਂ ਦਾ ਤਾਂ ਪਤਾ ਲੱਗੇ।

ਬੜੀ ਪ੍ਰਬਲ ਸ਼ਰਧਾ ਇਸਤਰੀ ਦੇ ਅੰਦਰ ਹੈ। ਕਿੰਤੂ ਪ੍ਰੰਤੂ ਨਹੀਂ ਕਰਦੀ। ਚੋਟੀ ਦੀ ਇਕ ਵੀ ਇਸਤਰੀ ਨਾਸਤਿਕ ਨਹੀਂ ਹੋਈ। ਇਸ ਸ਼ਰਧਾ ਨੂੰ ਗਿਆਨ ਚਾਹੀਦਾ ਹੈ, ਗਿਆਨ ਨੂੰ ਸ਼ਰਧਾ ਚਾਹੀਦੀ ਹੈ। ਜਿੱਥੇ ਤਨ ਕਰ ਕੇ ਪੁਰਸ਼ ਇਸਤਰੀ ਵਿਚ ਅਧੂਰਾ ਹੈ, ਸੂਝ-ਸਮਝ ਅਧੂਰੀ ਹੈ। ਇਸਤਰੀ ਦੀ ਸਾਧਨਾ ਉਦੋਂ ਪੂਰੀ ਹੁੰਦੀ ਹੈ ਜਦੋਂ ਇਸ ਦੀ ਸ਼ਰਧਾ ਨੂੰ ਗਿਆਨ ਮਿਲ ਜਾਏ। ਪੁਰਸ਼ ਦੀ ਸਾਧਨਾ ਸਾਰੀ ਦੀ ਸਾਰੀ ਅਧੂਰੀ ਹੈ। ਤਰਕ-ਵਿਚਾਰ ਤਾਂ ਇਸ ਕੋਲ ਹਨ, ਪਰ ਸ਼ਰਧਾ ਕੋਈ ਨਹੀਂ।



ਮੈਂ ਦੇਖ ਕੇ ਹੈਰਾਨ ਹੋਇਆ ਕਿ ਸਾਰਾ ਦਿਨ ਬਾਬੇ ਬੈਠੇ ਰਹਿਣਗੇ ਤੇ ਜਦੋਂ ਰਹਰਾਸਿ ਸਾਹਿਬ ਦਾ ਪਾਠ ਸ਼ੁਰੂ ਹੁੰਦਾ ਹੈ ਤਾਂ ਇੰਝ ਦੌੜਨਗੇ ਜਿਵੇਂ ਬਿੱਛੂ ਲੜਦਾ ਹੈ। ਸ਼ਰਧਾ ਹੈ ਹੀ ਨਹੀਂ। ਕੱਲ ਰਹਰਾਸਿ ਸਾਹਿਬ ਹੋਈ ਸੀ। ਅੱਜ ਫਿਰ, ਅੱਜ ਫਿਰ, ਅੱਜ ਫਿਰ, ਨਹੀਂ ਚੱਲੋ। ਗਿਆਨੀ ਰੋਜ਼ ਕਥਾ ਕਰਦਾ ਹੈ, ਛੱਡੋ।

ਪੁਰਸ਼ ਦੇ ਵਿਚਾਰ ਨੂੰ ਜੇਕਰ ਸ਼ਰਧਾ ਨਹੀਂ ਮਿਲੇਗੀ ਤਾਂ ਪੁਰਸ਼ ਮਨ ਦੇ ਤੱਲ 'ਤੇ ਅਧੂਰਾ ਹੈ। ਮਾਂ ਬਾਪ ਤੋਂ ਸਰੀਰ ਆਇਆ ਹੈ, ਇਕੱਲੇ ਪੁਰਸ਼ ਜਾਂ ਇਸਤਰੀ ਤੋਂ ਸਰੀਰ ਥੋੜੀ ਆਇਆ ਹੈ। ਇਹ ਜੋ ਸਰੀਰ ਦਾ ਪੁਤਲਾ ਬਣਿਆ ਹੈ, ਮਾਤਾ ਦਾ ਖ਼ੂਨ, ਪਿਤਾ ਦੇ ਬਿੰਦ ਨਾਲ ਬਣਿਆ ਹੈ। ਮਾਂ ਦੀ ਅੰਸ਼ ਵੱਧ ਗਈ ਤੇ ਪਿਤਾ ਦੀ ਘੱਟ ਗਈ ਤਾਂ ਲੜਕੀ ਪੈਦਾ ਹੋ ਗਈ। ਪਿਤਾ ਦੀ ਅੰਸ਼ ਵੱਧ ਗਈ ਅਤੇ ਮਾਂ ਦੀ ਘੱਟ ਗਈ ਤਾਂ ਲੜਕਾ ਪੈਦਾ ਹੋ ਗਿਆ। ਮੈਂ ਸਮਝਦਾ ਹਾਂ, ਇਹ ਸਾਰਾ ਕੁਝ ਸਾਇੰਸ ਕਹਿੰਦੀ ਹੈ। ਪੁਰਸ਼ ਦੇ ਅੰਦਰ ਇਸਤਰੀ ਅਧੂਰੀ ਹੈ ਅਤੇ ਇਸਤਰੀ ਦੇ ਅੰਦਰ ਪੁਰਸ਼ ਅਧੂਰਾ ਹੈ।

ਪੁਰਸ਼ ਦਾ ਬੜਾ ਪ੍ਰਬਲ ਹੰਕਾਰ ਇਸ ਦਾ ਔਗੁਣ ਹੈ ਅਤੇ ਇਸਤਰੀ ਦੀ ਬੜੀ ਪ੍ਰਬਲ ਈਰਖਾ ਇਸ ਦਾ ਔਗੁਣ ਹੈ।

ਜਦੋਂ ਵੀ ਕੋਈ ਘਰ ਉਜੜੇ ਤਾਂ ਸਮਝ ਲੈਣਾ ਕਿ ਇਸ ਵਿਚ 90% ਹੱਥ ਇਸਤਰੀ ਦਾ ਹੈ। ਜਦੋਂ ਵੀ ਕੋਈ ਕੌਮ ਤਬਾਹ ਹੋਵੇ, ਮੁਲਕ ਤਬਾਹ ਹੋਵੇ ਤਾਂ ਸਮਝ ਲੈਣਾ ਕਿ 90% ਹੱਥ ਇਸ ਵਿਚ ਪੁਰਸ਼ ਦਾ ਹੈ। ਮੈਂ ਇਹ ਨਹੀਂ ਕਹਿੰਦਾ ਕਿ ਸਾਰੀਆਂ ਇਸਤਰੀਆਂ ਸ਼ਰਧਾਲੂ ਹੁੰਦੀਆਂ ਹਨ, ਪਰ ਇਹ ਇਹਨਾਂ ਦਾ ਧਰਮ ਗੁਣ ਹੈ। ਬਹੁ-ਗਿਣਤੀ ਵਿਚ ਪੁਰਸ਼ ਹੰਕਾਰ ਪ੍ਰਧਾਨ ਹੁੰਦਾ ਹੈ। ਬਹੁ-ਗਿਣਤੀ ਵਿਚ ਇਸਤਰੀ ਈਰਖਾ ਪ੍ਰਧਾਨ ਹੁੰਦੀ ਹੈ। ਕਹਿੰਦੇ ਹਨ, ਜੇਕਰ ਇਸਤਰੀ ਦੀ ਸ਼ਰਧਾ ਨਾ ਹੋਵੇ ਤਾਂ ਪੁਰਸ਼ ਨੇ ਵਿਚਾਰ ਨਾਲ ਜੋ ਸੰਘਰਸ਼ ਕੀਤਾ ਹੈ, ਉਹ ਸੰਸਾਰ ਵਿਚ ਰਹਿ ਵੀ ਨਹੀਂ ਸਕਦਾ। ਜੇਕਰ ਕੁਝ ਪੁਰਸ਼ ਨੇ ਖੋਜਿਆ ਹੈ ਤਾਂ ਉਹ ਬਚਿਆ ਇਸ ਕਰ ਕੇ ਹੈ ਕਿ ਉਸ ਦੇ ਨਾਲ ਇਸਤਰੀ ਹੈ, ਨਹੀਂ ਤਾਂ ਨਹੀਂ ਬੱਚਣਾ ਸੀ। ਧੰਨ ਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਹਰੀਦੁਆਰ ਦੇ ਪਾਂਡੇ ਅਤੇ ਬਨਾਰਸ ਦੇ ਪ੍ਰੋਹਤ ਇਹ ਚਰਚਾ ਕਰਨ ਲਈ ਆ ਗਏ। ਕਾਰਨ ਕਿ ਇਹ ਤਬਕਾ ਇਸਤਰੀਆਂ ਨੂੰ ਵੇਦ ਪੜ੍ਹਨ ਦੀ ਇਜਾਜ਼ਤ ਨਹੀਂ ਦਿੰਦਾ। ਇਸਲਾਮ ਇਸਤਰੀ ਨੂੰ ਮਸਜਿਦ ਵਿਚ ਆਉਣ ਦੀ ਇਜਾਜ਼ਤ ਨਹੀਂ ਦਿੰਦਾ। ਹਿੰਦੂ ਇਸਤਰੀ ਨੂੰ ਜਨੇਊ ਪਹਿਨਣ ਦੀ ਇਜਾਜ਼ਤ ਨਹੀਂ ਦਿੰਦਾ ਅਤੇ ਵੇਦ-ਪਾਠ ਕਰਨ ਦੀ ਵੀ ਇਜਾਜ਼ਤ ਨਹੀਂ ਦਿੰਦਾ। ਸ਼ੂਦਰ ਸ਼ੰਕਰਾਚਾਰੀਆ ਦੀ ਦ੍ਰਿਸ਼ਟੀ ਵਿਚ ਮੰਦਿਰ ਵਿਚ ਪ੍ਰਵੇਸ਼ ਨਹੀਂ ਕਰ ਸਕਦਾ।



ਜਗਨਨਾਥਪੁਰੀ ਪ੍ਰਾਈਮ-ਮਨਿਸਟਰ ਇੰਦਰਾ ਗਈ ਸੀ ਦਰਸ਼ਨ ਕਰਨ, ਪਰ ਪੁਜਾਰੀਆਂ ਨੇ ਰੋਕ ਦਿੱਤਾ। ਕਹਿਣ ਤੋਂ ਮੁਰਾਦ ਹੈ ਕਿ ਪੰਡਿਤ ਇਸਤਰੀ ਨੂੰ ਸ਼ੂਦਰ ਮੰਨਦੇ ਹਨ। ਕਬੀਰ ਕਹਿੰਦਾ ਹੈ ਕਿ ਜਦ ਤਕ ਪਸ਼ੂ ਨੂੰ, ਸ਼ੂਦਰ ਨੂੰ ਚਾਬੁਕ ਨਾ ਦਿਖਾਉ, ਸੋਟੀ ਨਾ ਦਿਖਾਉ ਤਦ ਤਕ ਉਹ ਕਾਬੂ ਵਿਚ ਨਹੀਂ ਰਹਿੰਦੇ। ਇਸਤਰੀ ਵੀ ਇਸੇ ਤਰ੍ਹਾਂ ਹੈ। ਇਹਨਾਂ ਨੂੰ ਚਾਬੁਕ ਦਿਖਾਉਂਦੇ ਰਹਿਣਾ ਚਾਹੀਦਾ ਹੈ।

ਗੁਰੂ ਨਾਨਕ ਦੇ ਕੋਲ ਖੱਟ ਸ਼ਾਸਤਰੀ, ਚਤੁਰਵੇਦੀ ਅਤੇ ਤ੍ਰਿਵੇਦੀ ਇਕੱਠੇ ਹੋ ਗਏ ਅਤੇ ਕਹਿਣ ਲੱਗੇ, ਮਹਾਰਾਜ ! ਭਾਵੇਂ ਤੁਹਾਡੀ ਜ਼ਿੰਦਗੀ ਦੁੱਧ ਦੀ ਤਰ੍ਹਾਂ ਸੀ, ਪਰ ਤੁਹਾਡਾ ਦੁੱਧ ਫੱਟ ਗਿਆ ਹੈ, ਤੁਸੀਂ ਗ੍ਰਹਿਸਤੀ ਹੋ। ਦੂਸਰਾ, ਤੁਸੀਂ ਇਸਤਰੀਆਂ ਨੂੰ ਬਰਾਬਰੀ ਦਿੰਦੇ ਹੋ। ਕੋਈ ਬਰਾਬਰੀ ਨਹੀਂ। ਰੂਹੇ ਜ਼ਮੀਨ ਵਿਚ ਦਿਖਾਉ ਕਿ ਕੋਈ ਇਕ ਇਸਤਰੀ ਰਹਿਬਰ ਬਣੀ ਹੋਵੇ। ਤੁਸੀਂ ਕੋਈ ਇਕ ਇਸਤਰੀ ਦਿਖਾਉ ਜੋ ਗ੍ਰੰਥਕਾਰ ਬਣੀ ਹੋਵੇ। ਕੋਈ ਇਕ ਇਸਤਰੀ ਦਿਖਾਉ ਜੋ ਚੋਟੀ ਦੀ ਵਿਗਿਆਨਕ ਬਣੀ ਹੋਵੇ। ਇਹ ਸਾਰੀਆਂ ਵਿਚਾਰਾਂ ਬ੍ਰਾਹਮਣਾਂ ਨੇ, ਪ੍ਰੋਹਤਾਂ ਨੇ ਗੁਰੂ ਨਾਨਕ ਦੇ ਸਾਹਮਣੇ ਰੱਖੀਆਂ। ਇਕ-ਇਕ ਦਲੀਲ ਆਪਣੀ ਥਾਂ 'ਤੇ ਬੜੀ ਪ੍ਰਬਲ ਸੀ। ਜੇਕਰ ਸੰਗੀਤ ਨੂੰ ਜਨਮ ਦਿੱਤਾ ਤਾਂ ਪੁਰਸ਼ ਨੇ। ਕਵਿਤਾ ਨੂੰ ਜਨਮ ਦਿੱਤਾ ਤਾਂ ਪੁਰਸ਼ ਨੇ। ਜੇ ਧਰਮ ਦੀਆਂ ਵੱਖ-ਵੱਖ

ਸ਼ਾਖ਼ਾਵਾਂ ਨੂੰ ਜਨਮ ਦਿੱਤਾ ਤਾਂ ਪੁਰਸ਼ਾਂ ਨੇ। ਜੋ ਖ਼ੁਦ ਅਵਤਾਰ ਨਹੀਂ ਬਣ ਸਕੀਆਂ, ਗ੍ਰੰਥਕਾਰ ਨਹੀਂ ਬਣ ਸਕੀਆਂ, ਵਿਗਿਆਨਕ ਨਹੀਂ ਬਣ ਸਕੀਆਂ, ਇਸ ਲਈ ਇਹ ਪੱਛੜੀਆਂ ਹਨ, ਸ਼ੂਦਰ ਹਨ।

ਗੁਰੂ ਨਾਨਕ ਸਾਹਿਬ ਦਾ ਜੋ ਜਵਾਬ ਸੀ, ਉਹ ਪੜ੍ਹੋਗੇ ਤਾਂ ਦੰਗ ਰਹਿ ਜਾਉਗੇ। ਮਹਾਰਾਜ ਕਹਿੰਦੇ ਹਨ, ਜਿਸ ਸ਼ਕਤੀ ਨੂੰ ਸੰਗ੍ਰਹਿ ਕਰ ਕੇ, ਸਮਾਂ ਖ਼ਰਚ ਕਰ ਕੇ, ਸ਼ਕਤੀ ਖ਼ਰਚ ਕਰ ਕੇ, ਜੱਪ-ਤੱਪ ਖ਼ਰਚ ਕਰ ਕੇ ਇਕ ਪੁਰਸ਼ ਅਵਤਾਰ ਬਣਦਾ ਹੈ ਜਾਂ ਗ੍ਰੰਥਕਾਰ ਬਣਦਾ ਹੈ, ਉਹੀ ਸ਼ਕਤੀ ਇਕ ਇਸਤਰੀ ਦੀ ਲੱਗ ਜਾਂਦੀ ਹੈ, ਓਨਾ ਹੀ ਸਮਾਂ ਇਸਤ੍ਰੀ ਦਾ ਖ਼ਰਚ ਹੋ ਜਾਂਦਾ ਹੈ ਇਕ ਗ੍ਰੰਥਕਾਰ ਨੂੰ ਜਨਮ ਦੇਣ ਲੱਗਿਆਂ, ਇਕ ਅਵਤਾਰ ਨੂੰ ਜਨਮ ਦੇਣ ਲੱਗਿਆਂ। ਫਿਰ ਵਿਚਾਰੀ ਆਪ ਅਵਤਾਰ ਕਿਥੋਂ ਬਣੇ ? ਜਿਸ ਦੀ ਕੁੱਖ ਇੰਨੀ ਪਵਿੱਤਰ ਸੀ, ਅਵਤਾਰ ਨੂੰ ਵੀ ਚੁਣਨਾ ਪਿਆ ਕਿ ਇਹ ਮੇਰੀ ਮਾਂ ਹੋਵੇ।

**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥** **(ਅੰਗ ੪੮੮)**

ਜਿਸ ਸ਼ਕਤੀ ਨੂੰ ਖ਼ਰਚ ਕਰ ਕੇ, ਜਿਸ ਸਮੇਂ ਨੂੰ ਖ਼ਰਚ ਕਰ ਕੇ ਇਕ ਪੁਰਸ਼ ਸੰਤ ਬਣਿਆ, ਦਾਰਸ਼ਨਿਕ ਬਣਿਆ, ਚਿੰਤਕ ਬਣਿਆ, ਰਹਿਬਰ ਬਣਿਆ, ਉਹੀ ਸ਼ਕਤੀ, ਉਹੀ ਸਮਾਂ ਖ਼ਰਚ ਹੋ ਗਿਆ ਇਸਤਰੀ ਦਾ ਉਸ ਨੂੰ ਜਨਮ ਦੇਣ ਵਿਚ। ਜਿਵੇਂ ਹਰ ਮਨੁੱਖ ਵਿਗਿਆਨਿਕ ਨਹੀਂ ਹੁੰਦਾ, ਭਗਤ ਨਹੀਂ ਹੁੰਦਾ, ਗ੍ਰੰਥਕਾਰ ਅਤੇ ਅਵਤਾਰ ਨਹੀਂ ਹੁੰਦਾ, ਇਵੇਂ ਹਰ ਇਸਤਰੀ ਵੀ ਨਹੀਂ ਹੁੰਦੀ। ਪੋਸਟ ਬਰਾਬਰ ਹੈ। ਜਿੰਨੇ ਅਵਤਾਰ ਹਨ, ਓਨੇ ਅਵਤਾਰਾਂ ਨੂੰ ਜਨਮ ਦੇਣ ਵਾਲੀਆਂ ਇਸਤਰੀਆਂ ਹਨ।



ਕਹਿ ਦਿੱਤਾ ਕਿ ਈਸਾ ਦਾ ਜਨਮ ਕੁਆਰੀ ਮਾਂ ਤੋਂ ਹੋਇਆ। ਜੇ ਪੁਰਸ਼ ਚਾਹੇ ਕਿ ਮੈਂ ਪਿਤਾ ਹੋਵਾਂ ਤਾਂ ਇਸਤਰੀ ਤੋਂ ਬਿਨਾਂ ਨਹੀਂ ਹੋ ਸਕਦਾ। ਜੇ ਇਸਤਰੀ ਚਾਹੇ ਕਿ ਮੈਂ ਮਾਂ ਹੋਵਾਂ ਤਾਂ ਪੁਰਸ਼ ਤੋਂ ਬਿਨਾਂ ਨਹੀਂ ਹੋ ਸਕਦੀ। ਕੁਆਰੀ ਮਾਂ ਤੋਂ ਹੋਏ ਹੀ ਨਹੀਂ, ਸ਼ੁੱਧ ਮਾਂ ਤੋਂ ਹੋਏ ਹਨ। ਉਹ ਗੋਦ ਇੰਨੀ ਮਹਾਨ ਸੀ ਕਿ ਉਸ ਗੋਦ ਤੋਂ ਈਸਾ ਨੇ ਜਨਮ ਲਿਆ। ਜਿੰਨੀ ਸਾਧਨਾ ਕਰ ਕੇ ਈਸਾ ਸਮੇਂ ਦਾ ਅਵਤਾਰ ਬਣਿਆ ਹੋਵੇਗਾ, ਇੰਨੀ ਹੀ ਉਸ ਇਸਤਰੀ ਦੀ ਸਾਧਨਾ ਹੋਵੇਗੀ। ਹਰ ਪੱਖ ਦੇ ਮੁਖੀਆਂ ਨੂੰ ਜਨਮ ਦੇਣ ਵਾਲੀ ਇਸਤਰੀ ਸ਼ੂਦਰ ਕਿਵੇਂ ਹੋ ਸਕਦੀ ਹੈ? ਇਹ ਕਿਵੇਂ ਮੰਨ ਲਈਏ ?

ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਸ਼ਕਤੀ ਖ਼ਰਚ ਕੀਤੇ ਬਿਨਾਂ, ਸਮਾਂ ਖ਼ਰਚ ਕੀਤੇ ਬਿਨਾਂ ਕੋਈ ਅਵਤਾਰ ਨਹੀਂ ਹੋ ਸਕਦਾ, ਗ੍ਰੰਥਕਾਰ ਨਹੀਂ ਹੋ ਸਕਦਾ। ਸਰੀਰਕ ਸ਼ਕਤੀ ਲੜਾਏ ਬਿਨਾਂ, ਸਮਾਂ ਖ਼ਰਚ ਕੀਤੇ ਬਿਨਾਂ ਕੋਈ ਅਵਤਾਰ ਦੀ ਮਾਂ ਵੀ ਨਹੀਂ ਹੋ ਸਕਦੀ।

ਕਹਿੰਦੇ ਹਨ, ਲਗਾਤਾਰ ਕਈ ਦਿਨ ਤੱਕ ਬ੍ਰਹਮ-ਭੋਜ ਚੱਲਦਾ ਰਿਹਾ। ਕੁਸ਼ਲਿਆ ਸੰਤਾਂ ਦੀ ਸੇਵਾ ਕਰਦੀ ਰਹੀ। ਪਾਠ ਸੁਣਦੀ ਰਹੀ। ਕੀਰਤਨ ਸੁਣਦੀ ਰਹੀ।

ਸਾਰਾ ਮਹਿਲ ਬਣ ਗਿਆ ਹਰੀ ਮੰਦਿਰ ਤਾਂ ਕਿਤੇ ਜਨਮ ਹੋਇਆ ਰਾਮ ਦਾ। ਇੰਨੀ ਮਹਾਨ ਆਤਮਾ, ਹੇਮਕੁੰਟ ਦਾ ਤਪੀਸ਼ਵਰ, ਇੰਨਾ ਵੱਡਾ ਜਪੀਸ਼ਵਰ, ਇੰਨੀ ਵੱਡੀ ਆਤਮਾ ਇਕ ਆਮ ਆਦਮੀ ਦੇ ਰਾਹੀਂ ਤਾਂ ਸੰਸਾਰ ਵਿਚ ਨਹੀਂ ਆ ਸਕਦੀ। ਰਾਮ ਵਰਗਾ ਪ੍ਰਸ਼ੋਤਮ ਪੁਰਸ਼ ਉਸ ਮਾਂ ਦੇ ਰਾਹੀਂ ਤਾਂ ਨਹੀਂ ਆ ਸਕਦਾ, ਜਿਸ ਦੀ ਜ਼ਿੰਦਗੀ ਗ਼ੈਰ ਮਰਯਾਦਾ ਹੋਵੇ। ਕੋਈ ਸੰਜਮ ਨਹੀਂ। ਕਿਸੇ ਬਹੁਤ ਵੱਡੇ ਸੰਤ ਨੂੰ ਜਨਮ ਦੇਣ ਲਈ ਕੋਈ ਬਹੁਤ ਵੱਡੀ ਸੰਤ ਵਰਗੀ ਕੁੱਖ ਚਾਹੀਦੀ ਹੈ।

6 ਸਾਲ ਦਾ ਫ਼ਰੀਦ ਹੈ। ਫ਼ਰੀਦ 11 ਹੋਏ ਹਨ। ਮਾਂ ਪਾਣੀ ਭਰ ਕੇ ਆ ਰਹੀ ਹੈ। ਉਹ ਕਹਿੰਦੀ ਹੈ, ਫ਼ਰੀਦ ! ਜਦੋਂ ਵੀ ਮੈਂ ਤੈਨੂੰ ਦੇਖਦੀ ਹਾਂ, ਤੂੰ ਖੇਡਦਾ ਹੀ ਰਹਿੰਦਾ ਹੈਂ। ਘੱਟ ਤੋਂ ਘੱਟ ਪੰਜ ਟਾਈਮ ਨਹੀਂ ਤਾਂ ਦੋ ਟਾਈਮ ਤਾਂ ਨਮਾਜ਼ ਪੜ੍ਹ ਲਿਆ ਕਰ— ਸਵੇਰ ਦੀ ਅਤੇ ਸ਼ਾਮ ਦੀ। ਬੱਚਾ ਆਖ਼ਿਰ ਬੱਚਾ ਹੈ। ਮਾਂ ! ਪ੍ਰਮਾਤਮਾ ਲਈ ਨਮਾਜ਼ ਪੜ੍ਹਾਂ ਤਾਂ ਕੀ ਦੇਵੇਗਾ ਖ਼ੁਦਾ ? ਮੇਰੇ ਬੱਚੇ ! ਪ੍ਰਮਾਤਮਾ ਖਜੂਰਾਂ ਦੇਵੇਗਾ, ਸ਼ੱਕਰ ਦੇਵੇਗਾ, ਸ਼ਹਿਦ ਦੇਵੇਗਾ, ਮਠਿਆਈ ਦੇਵੇਗਾ। ਵਿਚਾਰੇ ਦਾ ਮੂੰਹ ਭਰ ਆਇਆ। ਠੀਕ ਹੈ ਮਾਂ ! ਫਿਰ ਤੂੰ ਮੈਨੂੰ ਨਮਾਜ਼ ਪੜ੍ਹਨੀ ਸਿਖਾ ! ਦੋ ਟਾਈਮ ਤਾਂ ਮੈਂ ਪੜ੍ਹ ਹੀ ਲੈਣੀ ਹੈ। ਤਿੰਨ ਮਹੀਨੇ ਮਾਂ ਨੇ ਮਿਹਨਤ ਕੀਤੀ। ਉਜ਼ੂ ਕਰਨਾ ਸਿਖਾ ਦਿੱਤਾ। ਨਮਾਜ਼ ਪੜ੍ਹਨੀ ਸਿਖਾ ਦਿੱਤੀ। ਮੁਸੱਲਾ ਵਿਛਾਉਣਾ ਵੀ ਸਿਖਾ ਦਿੱਤਾ।

ਅੱਜ ਪਹਿਲਾ ਦਿਨ ਹੈ। ਫਜਰ ਦੀ ਨਮਾਜ਼ ਸੂਰਜ ਨਿਕਲਣ ਤੋਂ ਪਹਿਲਾਂ ਅਤੇ ਈਸ਼ਾ ਦੀ ਨਮਾਜ਼ ਸੂਰਜ ਡੁੱਬਣ ਤੋਂ ਬਾਅਦ ਰੋਜ਼ ਪੜ੍ਹਨੀ। ਫਜਰ ਦੀ ਨਮਾਜ਼ ਇਹ ਫ਼ਰੀਦ ਪੜ੍ਹਨ ਲੱਗਾ ਹੈ। ਨਮਾਜ਼ ਪੜ੍ਹੀ ਜਾਂਦੀ ਹੈ ਅੱਖਾਂ ਬੰਦ ਕਰ ਕੇ। ਜਦੋਂ ਨਮਾਜ਼ ਪੜ੍ਹਨ ਲੱਗਾ ਤਾਂ ਮਾਂ ਨੇ ਲਪੇਟ ਕੇ ਥੱਲੇ ਖਜੂਰਾਂ ਰੱਖ ਦਿੱਤੀਆਂ। ਨਮਾਜ਼ ਦੀ ਸਮਾਪਤੀ ਤੋਂ ਬਾਅਦ ਮੁਸੱਲਾ ਲਪੇਟਦਾ ਹੈ ਤਾਂ ਥੱਲੇ ਖਜੂਰਾਂ ਸਨ। ਕਹਿੰਦਾ ਹੈ, ਇਹ ਤਾਂ ਨਕਦ ਸੌਦਾ ਹੈ। ਐ ਖ਼ੁਦਾ ! ਮੈਂ ਤਾਂ ਸੁਣਿਆ ਸੀ ਕਿ ਪੜ੍ਹ-ਪੜ੍ਹ ਕੇ ਲੋਕੀਂ ਥੱਕ ਜਾਂਦੇ ਸੀ ਤਾਂ ਕਿਤੇ ਖਜੂਰਾਂ ਮਿਲਦੀਆਂ ਸਨ। ਇਹ ਤਾਂ ਨਕਦ ਸੌਦਾ ਹੈ। ਅਸੀਂ ਰੋਜ਼ ਨਮਾਜ਼ ਪੜ੍ਹਾਂਗੇ। ਐ ਖ਼ੁਦਾ ! ਤੇਰੇ ਉੱਤੇ ਭਰੋਸਾ ਬੱਝ ਗਿਆ ਹੈ। ਸਵੇਰੇ ਪੜ੍ਹਦਾ ਹੈ, ਸ਼ਾਮੀ ਪੜ੍ਹਦਾ ਹੈ ਤੇ ਮਾਂ ਕੁਝ ਨਾ ਕੁਝ ਰੱਖ ਦਿੰਦੀ ਹੈ। ਕਦੀ ਕੋਈ ਮਠਿਆਈ, ਕਦੀ ਕੋਈ ਮਠਿਆਈ।

ਇਕ ਦਿਨ ਈਸ਼ਾ ਦੀ ਨਮਾਜ਼ ਦਾ ਟਾਈਮ ਸੀ ਤੇ ਰੱਬ ਦੀ ਨੇਤ, ਮਾਂ ਪਾਣੀ ਭਰਨ ਗਈ ਹੋਈ ਸੀ। ਉਜ਼ੂ ਸਾਜ ਕੇ ਉਹ ਨਮਾਜ਼ ਪੜ੍ਹਨ ਲੱਗ ਪਿਆ। ਅੱਜ ਮੁਸੱਲੇ ਦੇ ਥੱਲੇ ਨਾ ਕਿਸੇ ਨੇ ਖਜੂਰਾਂ ਰੱਖੀਆਂ ਤੇ ਨਾ ਕਿਸੇ ਨੇ ਮਠਿਆਈ। ਅੱਜ ਨਮਾਜ਼ ਪੜ੍ਹਦਿਆਂ-ਪੜ੍ਹਦਿਆਂ ਸੁਰਤ ਜੁੜ ਗਈ। ਕਪਾਟ ਖੁੱਲ੍ਹ ਗਏ। ਕੁਝ ਝਲਕ ਮਿਲੀ। ਕੁਝ ਰੱਸ ਮਿਲਿਆ। ਅੰਦਰੋਂ ਖ਼ਿਆਲ ਆਇਆ, ਲੈ ਮਾਂ, ਇਹ ਖੇਡ ਤਾਂ ਕੁਝ ਹੋਰ ਹੀ ਹੈ। ਇਹ ਖਜੂਰਾਂ ਤਾਂ ਕੁਝ ਵੀ ਨਹੀਂ। ਫਿਰ ਵੀ ਤੇਰਾ ਸ਼ੁਕਰਾਨਾ ਕਿ ਝੂਠੀਆਂ ਖਜੂਰਾਂ ਦਾ ਲਾਲਚ

ਦੇ ਕੇ ਤੂੰ ਸੱਚ ਦੀਆਂ ਖਜੂਰਾਂ ਨਾਲ ਮੈਨੂੰ ਜੋੜ ਦਿੱਤਾ। ਤੇਰਾ ਧੰਨਵਾਦ। ਇੰਨਾ ਮਨ ਜੁੜਿਆ, ਇੰਨਾ ਰੱਸ ਆਇਆ ਕਿ ਨਮਾਜ਼ ਦੀ ਸਮਾਪਤੀ ਤੋਂ ਬਾਅਦ ਮੁਸੱਲਾ ਸਮੇਟਿਆ ਅਤੇ ਸੋਚਿਆ ਕਿ ਇੰਨੇ ਦਿਨ ਅਜਾਈਂ ਕਿਉਂ ਗੁਜ਼ਰ ਗਏ। ਉਮਰ ਤਾਂ ਕੁਝ ਨਹੀਂ, ਸਿਰਫ਼ ਸਾਢੇ ਛੇ ਸਾਲ ਦਾ ਹੈ। ਇਥੇ ਤਾਂ 70-80 ਸਾਲ ਦੇ ਬੁੱਢੇ ਤਾਸ਼ ਖੇਡਦੇ ਪਏ ਹਨ। ਉਮਰ ਸਾਰੀ ਅਜਾਈਂ ਗੁਜ਼ਰ ਗਈ, ਪਰ ਸੋਚਦੇ ਨਹੀਂ ਪਏ। ਇਹ ਸਿਰਫ਼ ਸਾਢੇ ਛੇ ਸਾਲ ਦਾ ਬੱਚਾ ਹੈ। ਅੱਖਾਂ ਭਰੀਆਂ ਹਨ ਤੇ ਰੋ ਰਿਹਾ ਹੈ। ਐ ਖ਼ੁਦਾ ! ਇੰਨਾ ਰੱਸ ? ਐਵੇਂ ਮੈਂ ਜ਼ਿੰਦਗੀ ਅਜਾਈਂ ਗੁਜ਼ਾਰੀ। ਕਿੱਥੇ ਗੁਜ਼ਾਰੀ ਹੈ। ਅੱਖਾਂ ਭਰੀਆਂ ਹਨ। ਚਿਹਰਾ ਕੁਝ ਹੋਰ। ਦੁਨੀਆਂ ਬਦਲੀ ਹੋਈ ਹੈ। ਮਾਂ ਆ ਗਈ। ਚਿਹਰਾ ਦੇਖਿਆ, ਅੱਖਾਂ ਦੇਖੀਆਂ। ਦੁਖੀ ਹੋ ਗਈ ਕਿ ਹਾਏ ! ਅੱਜ ਤਾਂ ਮੈਂ ਖਜੂਰਾਂ ਨਹੀਂ ਰੱਖੀਆਂ। ਇਹ ਨਮਾਜ਼ ਪੜ੍ਹ ਬੈਠਾ ਹੈ। ਪਤਾ ਨਹੀਂ, ਇਹ ਹੁਣ ਕੱਲ ਤੋਂ ਪੜ੍ਹੇਗਾ ਕਿ ਨਹੀਂ ਪੜ੍ਹੇਗਾ। ਬੜੀ ਮੁਸ਼ਕਿਲ ਨਾਲ ਤਾਂ ਇਸ ਨੂੰ ਰਾਜ਼ੀ ਕੀਤਾ ਸੀ। ਇਕ-ਦਮ ਪਾਣੀ ਰੱਖ ਕੇ ਇਕ ਥਾਲੀ ਵਿਚ ਸਾਰੀ ਮਠਿਆਈ ਇਕੱਠੀ ਕਰ ਕੇ ਲੈ ਕੇ ਆਈ। ਕਹਿਣ ਲੱਗੀ, ਫ਼ਰੀਦ ! ਅੱਜ ਖ਼ੁਦਾ ਬੜਾ ਜਲਦੀ ਵਿਚ ਸੀ ਤੇ ਥਾਲੀ ਮੈਨੂੰ ਦੇ ਗਿਆ ਹੈ। ਕਹਿਣ ਲੱਗਾ ਕਿ ਸਾਰੀਆਂ ਚੀਜ਼ਾਂ ਫ਼ਰੀਦ ਨੂੰ ਦੇ ਦੇਵੀਂ।

ਪਤਾ ਹੈ ਫ਼ਰੀਦ ਨੇ ਰੋਂਦਿਆਂ ਕੀ ਕਿਹਾ, ਮਾਂ ! ਅੱਜ ਹੀ ਤਾਂ ਪ੍ਰਮਾਤਮਾ ਨੂੰ ਵਿਹਲ ਮਿਲੀ ਹੈ। ਅੱਜ ਖ਼ੁਦਾ ਮੈਨੂੰ ਦੇ ਕੇ ਗਿਆ ਹੈ, ਤੈਨੂੰ ਨਹੀਂ ਦੇ ਕੇ ਗਿਆ। ਰੋਜ਼ ਖ਼ੁਦਾ ਤੇਰੇ ਹੱਥੋਂ ਮੈਨੂੰ ਦਿੰਦਾ ਸੀ। ਤੇਰੇ ਹੱਥ ਵੀ ਧੰਨ ਹਨ। ਪਰ ਖ਼ੁਦਾ ਅੱਜ ਮੈਨੂੰ ਆਪਣੇ ਹੱਥੀਂ ਦੇ ਗਿਆ ਹੈ। ਤੈਨੂੰ ਹੁਣ ਝੂਠੀਆਂ ਤਸੱਲੀਆਂ ਦੇਣ ਦੀ ਕੋਈ ਲੋੜ ਨਹੀਂ। ਹੁਣ ਮੈਨੂੰ ਸੱਚੀ ਤਸੱਲੀ ਮਿਲ ਗਈ ਹੈ। ਫ਼ਰੀਦ ਨੂੰ ਮਾਂ ਦਾ ਸ਼ੁਕਰਾਨਾ ਕਰਨਾ ਪਿਆ। ਇੰਨਾ ਵੱਡਾ ਫ਼ਕੀਰ ਪੈਦਾ ਹੋਇਆ ਮਾਂ ਦੀ ਪ੍ਰੇਰਨਾ ਨਾਲ। ਇਸ ਤਰ੍ਹਾਂ ਦਾ ਫ਼ਕੀਰ ਜੋ ਸਾਧਨਾ ਕਰ ਕੇ ਪੈਦਾ ਹੋਇਆ, ਮਾਂ ਵੀ ਉਸੇ ਤਰ੍ਹਾਂ ਬਣ ਜਾਂਦੀ ਹੈ। ਜਿਸ ਕੁੱਖ ਤੋਂ ਇੰਨੇ ਵੱਡੇ ਫ਼ਕੀਰ ਦਾ ਜਨਮ ਹੋਇਆ, ਉਸ ਕੁੱਖ ਦੀ ਨਿੰਦਾ ? ਗੁਰੂ ਨਾਨਕ ਕਹਿੰਦੇ ਹਨ, ਨਹੀਂ। ਜੇ ਹਰ ਪੁਰਸ਼ ਫ਼ਕੀਰ ਨਹੀਂ ਹੋ ਸਕਦਾ ਤਾਂ ਹਰ ਇਸਤਰੀ ਫ਼ਕੀਰ ਦੀ ਜਨਮ-ਦਾਤੀ ਵੀ ਨਹੀਂ ਹੋ ਸਕਦੀ।

ਸ਼ਕਤੀ ਮਨੁੱਖ ਦੀ ਇਕ ਹੀ ਹੈ। ਉਸ ਸ਼ਕਤੀ ਨੂੰ ਭਾਰਤ ਦੇ ਧਾਰਮਿਕ ਪੁਰਸ਼ਾਂ ਨੇ ਕਾਮ ਕਹਿ ਦਿੱਤਾ ਹੈ। ਜੇਕਰ ਇਹ ਕਾਮ ਨਾਮ-ਰੱਸ ਨਾ ਬਣਿਆ, ਜੇਕਰ ਇਹ ਕਾਮ ਰਾਮ-ਰੱਸ ਨਾ ਬਣਿਆ ਤਾਂ ਇਹ ਕਾਮ ਬਣੇਗਾ ਹੰਕਾਰ, ਇਹ ਕਾਮ ਬਣੇਗਾ ਲੋਭ, ਇਹ ਕਾਮ ਬਣੇਗਾ ਵਾਸ਼ਨਾ। ਲਾਜ਼ਮੀ ਬਣੇਗਾ ਅਤੇ ਬਣਿਆ ਹੋਇਆ ਹੈ ਸਾਰੇ ਸੰਸਾਰ ਦਾ।

ਸ਼ਕਤੀ ਤਾਂ ਰੋਜ਼-ਰੋਜ਼ ਸਰੀਰ ਵਿਚ ਵੱਧਦੀ ਹੈ ਤਾਂ ਇਹ ਕਾਮ ਵੀ ਵੱਧੇਗਾ, ਲੋਭ ਵੀ ਵੱਧੇਗਾ, ਵਾਸ਼ਨਾ ਵੀ ਵਧੇਗੀ। ਕਾਮ ਹੀ ਹੰਕਾਰ ਹੈ। ਕਾਮ ਹੀ ਲੋਭ ਹੈ। ਕਾਮ ਹੀ ਵਾਸ਼ਨਾ ਹੈ। ਤ੍ਰਿਪਤੀ ਹੋ ਗਈ, ਪਰ ਹੰਕਾਰ ਦੀ ਪੂਰਤੀ ਨਹੀਂ ਹੋਈ, ਕਾਮ ਦੀ ਪੂਰਤੀ

ਨਹੀਂ ਹੋਈ ਤਾਂ ਇਹੀ ਕਾਮ ਬਣ ਜਾਏਗਾ ਕ੍ਰੋਧ। ਫਿਰ ਮਨੁੱਖ ਬਰਬਾਦ ਹੋ ਜਾਏਗਾ। ਕਾਮ ਜੇਕਰ ਨਾਮ-ਰੱਸ ਬਣ ਜਾਏ ਤਾਂ ਸ਼ਕਤੀ ਦਾ ਸਹੀ ਇਸਤੇਮਾਲ ਹੋਵੇਗਾ। ਜਿੰਨਾ ਬੰਦਾ ਹੰਕਾਰੀ ਹੁੰਦਾ ਹੈ, ਓਨਾ ਰੱਬ ਨੂੰ ਇਨਕਾਰ ਕਰ ਦਿੰਦਾ ਹੈ। ਜੱਪ ਤੋਂ ਬਿਨਾਂ ਇਹ ਸ਼ਕਤੀ ਉੱਪਰ ਨਹੀਂ ਉੱਠੇਗੀ। ਸਾਹਿਬ ਕਹਿੰਦੇ ਹਨ, ਇਹ ਸ਼ਕਤੀ ਨਾਮ-ਰੱਸ ਨਾ ਬਣੀ ਤਾਂ ਕਾਮ-ਰੱਸ ਬਣ ਜਾਏਗੀ। ਨਾਮ-ਰੱਸ ਨਾ ਬਣੀ ਤਾਂ ਕ੍ਰੋਧ-ਰੱਸ ਬਣ ਜਾਏਗੀ। ਨਾਮ-ਰੱਸ ਨਾ ਬਣੀ ਤਾਂ ਲੋਭ-ਰੱਸ ਬਣ ਜਾਏਗੀ। ਸਤਿਗੁਰੂ ਰਹਿਮਤ ਕਰਨ ਕਿ ਜੱਪ ਦੁਆਰਾ ਇਸ ਸ਼ਕਤੀ ਨੂੰ ਅਸੀਂ ਨਾਮ-ਰੱਸ ਵਿਚ ਤਬਦੀਲ ਕਰ ਸਕੀਏ। ਜੀਵਨ ਨੂੰ ਸਫਲ ਕਰ ਸਕੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲ ਚੁੱਕ ਦੀ ਖਿਮਾ।

**ਵਾਹਿਗੁਰੂ ਜੀ ਕਾ ਖਾਲਸਾ॥**

**ਵਾਹਿਗੁਰੂ ਜੀ ਕੀ ਫਤਹਿ॥**



# ਜਾਗਤਿ ਜੋਤ ਜਪੈ ਨਿਸ ਬਾਸੁਰ

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

ਸਨਮਾਨ ਯੋਗ ਗੁਰੂ ਰੂਪ ਸਾਧਸੰਗਤਿ ਜੀਉ !

**ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

**ਜਾਗਤਿ ਜੋਤ ਜਪੈ ਨਿਸ ਬਾਸੁਰ, ਏਕ ਬਿਨਾਂ ਮਨ ਨੈਕ ਨ ਆਨੈ॥**
**ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥**
**ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾਂ ਨਹਿ ਏਕ ਪਛਾਨੈ॥**
**ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖ਼ਾਲਸ ਜਾਨੈ॥੧॥**

ਖ਼ਾਲਸਾ ਸ਼ਬਦ ਫ਼ਾਰਸੀ ਦਾ ਹੈ। ਇਸ ਦੇ ਅਰਥ ਹਨ—ਸ਼ੁੱਧ। ਮਨੁੱਖ ਦਾ ਕੁਦਰਤੀ ਸੁਭਾਅ ਹੈ ਕਿ ਇਸ ਨੂੰ ਮੈਲ ਤੋਂ ਘ੍ਰਿਣਾ ਹੁੰਦੀ ਹੈ। ਮੈਲ ਨੂੰ ਢੱਕਣਾ ਪੈਂਦਾ ਹੈ। ਫੁੱਲਾਂ ਨੂੰ ਢੱਕਣ ਦੀ ਲੋੜ ਨਹੀਂ ਪੈਂਦੀ। ਇੰਝ ਕਹਿ ਲਈਏ, ਜਿਸ ਨੂੰ ਢੱਕਣਾ ਪਵੇ, ਉਹ ਗੰਦਗੀ ਹੈ। ਮਨੁੱਖ ਨੇ ਵੀ ਜੋ ਕੁਝ ਛੁਪਾਇਆ ਹੁੰਦਾ ਹੈ, ਉਹ ਠੀਕ ਨਹੀਂ ਹੁੰਦਾ। ਉਸ ਅੰਦਰ ਜੋ ਚੰਗਿਆਈਆਂ ਹੁੰਦੀਆਂ ਹਨ, ਉਹ ਸਾਰਿਆਂ ਨੂੰ ਦੱਸਦਾ ਫਿਰਦਾ ਹੈ ਕਿ ਮੈਂ ਇਹ ਕੀਤਾ, ਮੈਂ ਉਹ ਕੀਤਾ।

ਅਸੀਂ ਗੁਰਦੁਆਰੇ ਸਿਲਾਂ ਉੱਪਰ ਲਿਖਿਆ ਹੋਇਆ ਦੇਖਦੇ ਹਾਂ ਕਿ ਫਲਾਣੇ ਬੰਦੇ ਨੇ ਇੰਨਾ ਦਾਨ ਕੀਤਾ। ਫਲਾਣੇ ਨੇ ਇੰਨਾ ਦਾਨ ਕੀਤਾ, ਪਰ ਇਹ ਕਿਤੇ ਵੀ ਨਹੀਂ ਲਿਖਿਆ ਹੁੰਦਾ ਕਿ ਇਸ ਨੇ ਇੰਨਾ ਝੂਠ ਬੋਲਿਆ, ਇੰਨੇ ਪਾਪ ਕੀਤੇ, ਇੰਨੀ ਬੇਈਮਾਨੀ ਕੀਤੀ। ਜੋ ਮਨੁੱਖ ਨੇ ਚੰਗਾ ਕੀਤਾ ਹੈ, ਉਹ ਦੋਨੋਂ ਹੱਥਾਂ ਵਿਚ ਲਈ ਫਿਰਦਾ ਹੈ। ਜੋ ਕੁਝ ਇਸ ਨੇ ਅਜਿਹਾ ਕੀਤਾ ਹੈ, ਜਿਸ ਨਾਲ ਸਮਾਜ ਵਿਚ ਉਸ ਨਾਲ ਘ੍ਰਿਣਾ ਹੁੰਦੀ ਹੈ, ਉਸ ਨੂੰ ਛੁਪਾਉਂਦਾ ਫਿਰਦਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਨੇ ਖ਼ਾਲਸੇ ਦੀ ਵਿਆਖਿਆ ਕੀਤੀ ਹੈ। ਪ੍ਰਥਮ ਪ੍ਰਮਾਤਮਾ ਜਾਗਿਆ ਹੋਇਆ ਹੈ। ਭਗਵਾਨ ਵਿਚ ਨਿੰਦਰਾ ਨਹੀਂ ਹੈ। ਪ੍ਰਮਾਤਮਾ ਸਦਾ ਜਾਗਿਆ ਹੋਇਆ ਹੈ। ਇੰਨਾ ਵੱਡਾ ਇਹ ਬ੍ਰਹਿਮੰਡ ਚੱਲ ਰਿਹਾ ਹੈ, ਜੇਕਰ ਬ੍ਰਹਿਮੰਡ ਚਲਾਉਣ

ਵਾਲਾ ਹੀ ਸੌਂ ਜਾਏ ਤਾਂ ਕਿਵੇਂ ਹੋਵੇ ? ਇਕ ਸੈਕਿੰਡ ਲਈ ਵੀ ਬੱਸ ਦਾ ਡਰਾਈਵਰ ਸੌਂ ਜਾਏ ਤਾਂ ਗਈ ਬੱਸ ਖੱਡੇ ਵਿਚ। ਇੰਨਾ ਵੱਡਾ ਬ੍ਰਹਿਮੰਡ ਹੈ, ਕੋਈ ਸੂਰਜ, ਸੂਰਜ ਨਾਲ ਨਹੀਂ ਟਕਰਾਉਂਦਾ। ਕੋਈ ਚੰਦਰਮਾ, ਚੰਦਰਮਾ ਨਾਲ ਨਹੀਂ ਟਕਰਾਉਂਦਾ। ਸਾਹਿਬ ਕਹਿੰਦੇ ਹਨ, ਉਹ ਜਾਗਿਆ ਹੋਇਆ ਹੈ, ਪਰ ਬ੍ਰਹਿਮੰਡ ਵਿਚ ਬਹੁਤ ਕੁਝ ਸੁੱਤਾ ਹੋਇਆ ਹੈ। ਪ੍ਰਮਾਤਮਾ ਸਦਾ ਜਾਗਿਆ ਹੋਇਆ ਹੈ, ਪਰ ਜੀਵ ਸਦਾ ਸੁੱਤਾ ਹੋਇਆ ਹੈ। ਜਾਗੇ ਹੋਏ ਦਾ ਜਾਗੇ ਨਾਲ ਮਿਲਾਪ ਹੁੰਦਾ ਹੈ, ਪਰ ਸੁੱਤੇ ਹੋਏ ਦਾ ਜਾਗੇ ਨਾਲ ਮਿਲਾਪ ਨਹੀਂ ਤੇ ਜਾਗੇ ਹੋਏ ਦਾ ਸੁੱਤੇ ਨਾਲ ਕੋਈ ਮਿਲਾਪ ਨਹੀਂ ਹੁੰਦਾ। ਜੀਵਨ ਸੁੱਤਾ ਹੋਇਆ ਹੈ।

ਜੀਵਨ ਦੇ ਗੁਰਬਾਣੀ ਨੇ ਚਾਰ ਭਾਗ ਕੀਤੇ ਹੋਏ ਹਨ—1. ਪੱਥਰ, 2. ਬਨਸਪਤੀ, 3. ਪਸ਼ੂ-ਪੰਛੀ, 4. ਮਨੁੱਖ। ਮਨੁੱਖ ਨੂੰ ਬਾਕੀ ਤਿੰਨਾਂ ਨਾਲੋਂ ਜਾਗਿਆ ਹੋਇਆ ਕਿਹਾ ਗਿਆ ਹੈ। ਇਹ ਧਰਤੀ ਸੂਰਜ ਦਾ ਟੁੱਕੜਾ ਹੈ। ਸੂਰਜ ਅੱਗ ਦਾ ਗੋਲਾ ਹੈ। ਇਹ ਜਦੋਂ ਠੰਢੀ ਹੋਈ ਤਾਂ ਪੱਥਰ ਸੀ। ਇਸ ਪੱਥਰ ਨੂੰ ਹਜ਼ਾਰਾਂ ਸਾਲ ਲੱਗ ਗਏ ਮਿੱਟੀ ਬਣਨ ਵਿਚ। ਮਿੱਟੀ ਨੂੰ ਅਨੰਤ ਕਾਲ ਲੱਗਿਆ ਬਨਸਪਤੀ ਬਣਨ ਵਿਚ। ਪੱਥਰ ਪੂਰਾ ਸੁੱਤਾ ਹੋਇਆ ਹੈ। ਪੱਥਰ ਵਿਚ ਭੁੱਖ ਨਹੀਂ, ਪਿਆਸ ਨਹੀਂ। ਪੱਥਰ ਮੁਰਝਾਉਂਦਾ ਨਹੀਂ, ਖਿੜਦਾ ਨਹੀਂ। ਪੱਥਰ ਦੀ ਕੋਈ ਧਾਰਮਿਕ, ਸਮਾਜਿਕ, ਰਾਜਨੀਤਿਕ ਜ਼ਿੰਮੇਵਾਰੀ ਨਹੀਂ। ਪੱਥਰ ਦੁੱਖ-ਸੁੱਖ ਤੋਂ ਵੀ ਨਿਆਰਾ ਹੈ।

ਸੰਤ ਕਿਹੋ ਜਿਹਾ ਹੁੰਦਾ ਹੈ ? ਕਹਿੰਦੇ ਹਨ, ਦੁੱਖ ਸੁੱਖ ਤੋਂ ਨਿਆਰਾ ਹੁੰਦਾ ਹੈ। ਪੱਥਰ ਵੀ ਦੁੱਖ-ਸੁੱਖ ਤੋਂ ਨਿਆਰਾ ਹੈ। ਕਹਿੰਦੇ ਹਨ, ਜਿਹੜੀ ਚੀਜ਼ ਮਨੁੱਖ ਦੇ ਅਨੁਭਵ ਵਿਚ ਨਾ ਹੋਵੇ, ਮਨੁੱਖ ਉਸ ਦੀ ਮੰਗ ਨਹੀਂ ਕਰ ਸਕਦਾ। ਜੇਕਰ ਮਨੁੱਖ ਸੁੱਖ ਦੀ ਮੰਗ ਕਰਦਾ ਹੈ, ਤਰ੍ਹਾਂ-ਤਰ੍ਹਾਂ ਦੇ ਹਾਦਸਿਆਂ ਤੋਂ ਬਚਣਾ ਚਾਹੁੰਦਾ ਹੈ, ਇਸ ਤਰ੍ਹਾਂ ਦੀ ਜ਼ਿੰਦਗੀ ਇਸ ਨੇ ਦੇਖੀ ਹੈ। ਜਿਵੇਂ ਇਕ ਨਵਾਂ ਜੰਮਿਆ ਬੱਚਾ ਹੈ, ਉਸ ਨੂੰ ਪਾਣੀ ਦਾ ਕੁਝ ਵੀ ਪਤਾ ਨਹੀਂ ਹੈ, ਪਰ ਉਸ ਦੇ ਕੋਲ ਪਿਆਸ ਤਾਂ ਹੈ। ਇਹ ਪਿਆਸ ਕਿਵੇਂ ਬੁੱਝੇਗੀ ? ਬੱਚੇ ਨੂੰ ਪਾਣੀ ਦਾ ਕੋਈ ਗਿਆਨ ਨਹੀਂ। ਇਸ ਨੂੰ ਭੁੱਖ ਵੀ ਲੱਗਦੀ ਹੈ, ਪਰ ਖ਼ੁਰਾਕ ਦਾ ਕੁਝ ਵੀ ਪਤਾ ਨਹੀਂ। ਭੁੱਖ ਕਿਵੇਂ ਮਿਟੇਗੀ, ਇਹ ਵੀ ਨਹੀਂ ਪਤਾ। ਪਰ ਭੁੱਖ ਹੈ। ਇਸ ਕੋਲ ਸਿਰਫ਼ ਰੋਣਾ ਹੈ। ਭੁੱਖ ਸਿਰਫ਼ ਰੁਲਾ ਦਿੰਦੀ ਹੈ ਅਤੇ ਪਿਆਸ ਤੜਪਾ ਦਿੰਦੀ ਹੈ। ਮਨੁੱਖੀ ਬੱਚੇ ਦਾ ਕੁਝ ਅੰਗ ਜਾਗ ਗਿਆ ਹੈ।

ਪੱਥਰ ਵਿਚ ਭੁੱਖ ਨਹੀਂ, ਪਿਆਸ ਨਹੀਂ। ਪੱਥਰ ਵਿਚ ਸੁੱਖ ਨਹੀਂ, ਦੁੱਖ ਨਹੀਂ। ਪੱਥਰ ਵਿਚ ਹਾਸਾ ਨਹੀਂ, ਰੋਣਾ ਨਹੀਂ। ਕਹਿੰਦੇ ਹਨ, ਸੰਤ ਵੀ ਇਹਨਾਂ ਗੱਲਾਂ ਤੋਂ ਨਿਆਰੇ ਹੁੰਦੇ ਹਨ। ਦੁੱਖ ਸੁੱਖ ਤੋਂ ਨਿਆਰੀ ਅਵਸਥਾ ਮਨੁੱਖ ਨੇ ਜ਼ਰੂਰ ਦੇਖੀ ਹੈ। ਮਨੁੱਖ ਨੂੰ ਵੀ ਦੁੱਖ ਆਪਣੀ ਜਗ੍ਹਾ ਤੋਂ ਹਿਲਾ ਦਿੰਦਾ ਹੈ ਅਤੇ ਸੁੱਖ ਵੀ ਆਪਣੀ ਜਗ੍ਹਾ ਤੋਂ ਹਿਲਾ ਦਿੰਦਾ ਹੈ। ਬਲਕਿ ਸੁੱਖ ਜ਼ਿਆਦਾ ਹਿਲਾ ਦਿੰਦਾ ਹੈ। ਇੰਨੇ ਦੁੱਖੀ ਮਨੁੱਖ ਨਾਸਤਿਕ ਨਹੀਂ ਜਿੰਨੇ ਸੁੱਖੀ ਮਨੁੱਖ ਨਾਸਤਿਕ ਹਨ। ਪੱਥਰ ਦੁੱਖੀ ਨਹੀਂ ਹੁੰਦਾ, ਸੁੱਖੀ

ਨਹੀਂ ਹੁੰਦਾ। ਪ੍ਰਮਾਤਮਾ ਪੂਰਾ ਜਾਗਿਆ ਹੋਇਆ ਹੈ, ਪੱਥਰ ਪੂਰਾ ਸੁੱਤਾ ਹੋਇਆ ਹੈ। ਯਾਤਰਾ ਜੀਵਨ ਦੀ ਪੱਥਰਾਂ ਤੋਂ ਆਰੰਭ ਹੋਈ, ਇਸ ਲਈ ਪੱਥਰਾਂ ਵਿਚ ਮਮਤਾ ਅੱਜ ਵੀ ਮੌਜੂਦ ਹੈ।

ਮਨੁੱਖ ਪੱਥਰ ਦੀ ਮੂਰਤੀ ਬਣਾਉਣਾ ਚਾਹੁੰਦਾ ਹੈ, ਆਪਣੀ ਵੀ ਪੱਥਰ ਦੀ ਮੂਰਤੀ ਬਣਾਉਣਾ ਚਾਹੁੰਦਾ ਹੈ, ਪਰ ਕੌਣ ਇਸ ਨੂੰ ਦੱਸੇ ਕਿ ਕਿੰਨਾ ਸਮਾਂ ਤੂੰ ਪੱਥਰ ਦੀ ਮੂਰਤੀ ਰਿਹਾ ਹੈਂ? ਸਹਿਜੇ-ਸਹਿਜੇ ਲੰਮੀ ਯਾਤਰਾ ਤੋਂ ਬਾਅਦ ਇਹ ਮਨੁੱਖ ਬਣਿਆ ਬਨਸਪਤੀ। ਬਨਸਪਤੀ ਵਿਚ ਪਿਆਸ ਪੈਦਾ ਹੋ ਗਈ। ਬਨਸਪਤੀ ਕੁਮਲਾਉਂਦੀ ਹੈ, ਖਿੜਦੀ ਹੈ। ਬਨਸਪਤੀ ਮੌਸਮ ਤੋਂ ਵੀ ਪ੍ਰਭਾਵਿਤ ਹੁੰਦੀ ਹੈ। ਗਰਮੀ ਤੋਂ ਵੀ ਪ੍ਰਭਾਵਿਤ ਹੁੰਦੀ ਹੈ, ਸਰਦੀ ਤੋਂ ਵੀ ਪ੍ਰਭਾਵਿਤ ਹੁੰਦੀ ਹੈ। ਬਨਸਪਤੀ ਥੋੜ੍ਹਾ ਜਿਹਾ ਦੁੱਖ ਸੁੱਖ ਵੀ ਮਹਿਸੂਸ ਕਰਦੀ ਹੈ, ਪਰ ਬਨਸਪਤੀ ਦੀ ਕੋਈ ਵੀ ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਜ਼ਿੰਦਗੀ ਨਹੀਂ ਹੈ। ਥੋੜੀ ਜਿਹੀ ਬਨਸਪਤੀ ਜਾਗ ਗਈ ਹੈ।

ਬਨਸਪਤੀ ਲੰਮੀ ਯਾਤਰਾ ਤੋਂ ਬਾਅਦ ਪਸ਼ੂ-ਪੰਛੀ ਬਣੀ। ਪਸ਼ੂ-ਪੰਛੀ ਨੂੰ ਜਿਥੇ ਪਿਆਸ ਹੈ, ਭੁੱਖ ਵੀ ਪੈਦਾ ਹੋਈ ਹੈ। ਪਸ਼ੂ-ਪੰਛੀ ਜ਼ਿਆਦਾ ਦੁੱਖ-ਸੁੱਖ ਮਹਿਸੂਸ ਕਰਦੇ ਹਨ। ਪਸ਼ੂ-ਪੰਛੀ ਹੋਰ ਜ਼ਿਆਦਾ ਜਾਗੇ ਹਨ।

ਅੱਗੇ ਚੱਲੀਏ, ਇਸ ਮਨੁੱਖ ਦੇ ਅੰਦਰ ਪਿਆਸ ਵੀ ਹੈ, ਭੁੱਖ ਵੀ ਹੈ। ਸੁੱਖ-ਦੁੱਖ ਤੋਂ ਵੀ ਇਹ ਪ੍ਰਭਾਵਿਤ ਹੁੰਦਾ ਹੈ, ਪਰ ਮਨ ਬਣ ਗਿਆ, ਵਿਕਸਿਤ ਹੋ ਗਿਆ। ਫਿਰ ਇਸ ਦੇ ਕੋਲ ਇਕ ਨਵੇਂ ਦੁੱਖ ਨੇ ਜਨਮ ਲਿਆ, ਜੋ ਪਸ਼ੂਆਂ ਕੋਲ ਨਹੀਂ ਹੈ, ਬਨਸਪਤੀ ਕੋਲ ਨਹੀਂ ਹੈ, ਪੱਥਰ ਕੋਲ ਤਾਂ ਹੈ ਹੀ ਨਹੀਂ। ਇਸ ਲਈ ਰੂਹੇ-ਜ਼ਮੀਨ ਉੱਤੇ ਇਕ ਗੱਲ ਦਾਅਵੇ ਨਾਲ ਕਹੀ ਜਾ ਸਕਦੀ ਹੈ ਕਿ ਨਾ ਪਸ਼ੂ ਇੰਨੇ ਦੁੱਖੀ ਹਨ, ਨਾ ਬਨਸਪਤੀ ਇੰਨੀ ਦੁੱਖੀ ਹੈ, ਜਿੰਨੇ ਮਨੁੱਖ ਦੁੱਖੀ ਹਨ। ਬਨਸਪਤੀ ਨੂੰ ਪਾਣੀ ਮਿਲ ਜਾਂਦਾ ਹੈ, ਪਸ਼ੂ-ਪੰਛੀਆਂ ਨੂੰ ਵੀ ਮਿਲ ਜਾਂਦਾ ਹੈ। ਕੀ ਮਨੁੱਖਾਂ ਨੂੰ ਨਹੀਂ ਮਿਲਦਾ ? ਮਿਲਦਾ ਹੈ। ਸਰੀਰਕ ਲੋੜਾਂ ਦੀ ਪੂਰਤੀ ਪਸ਼ੂ ਪੰਛੀਆਂ ਦੀ ਹੁੰਦੀ ਹੈ, ਬਨਸਪਤੀ ਦੀ ਵੀ ਹੁੰਦੀ ਹੈ ਅਤੇ ਮਨੁੱਖਾਂ ਦੀ ਵੀ ਹੁੰਦੀ ਹੈ।

ਰਹਿਣ ਲਈ ਜਿੰਨੀ ਧਰਤੀ ਚਾਹੀਦੀ ਹੈ, ਪ੍ਰਮਾਤਮਾ ਨੇ ਕਈ ਗੁਣਾ ਵਧ ਬਣਾਈ ਹੈ। ਪੀਣ ਲਈ ਜੀਵਾਂ ਨੂੰ ਜਿੰਨਾ ਪਾਣੀ ਚਾਹੀਦਾ ਹੈ, ਉਹ ਵੀ ਬਹੁਤ ਜ਼ਿਆਦਾ ਹੈ। ਖਾਣ ਲਈ ਜਿੰਨੀ ਖ਼ੁਰਾਕ ਚਾਹੀਦੀ ਹੈ, ਉਹ ਵੀ ਬਹੁਤ ਜ਼ਿਆਦਾ ਹੈ। ਗੁਰਬਾਣੀ ਕਹਿੰਦੀ ਹੈ ਕਿ ਜੀਵ ਬਾਅਦ ਵਿਚ ਆਉਂਦਾ ਹੈ, ਭੋਜਨ ਪਹਿਲਾਂ ਆਉਂਦਾ ਹੈ। ਬੱਚੇ ਦਾ ਜਨਮ ਬਾਅਦ ਵਿਚ ਹੈ, ਮਾਂ ਦੇ ਅਸਥਣਾਂ ਵਿਚ ਦੁੱਧ ਪਹਿਲੇ ਹੈ। ਸ਼ੇਖ਼ ਸਾਅਦੀ ਕਹਿੰਦੇ ਹਨ ਕਿ ਇਥੋਂ ਤੂੰ ਕਿਉਂ ਨਹੀਂ ਪ੍ਰੇਰਨਾ ਲੈਂਦਾ ?

ਸਰੀਰਕ ਲੋੜਾਂ ਦੀ ਪੂਰਤੀ ਤਾਂ ਪ੍ਰਕਿਰਤੀ ਕਰ ਦੇਂਦੀ ਹੈ, ਪਰ ਮਨੁੱਖ ਸਿਰਫ਼

ਸਰੀਰ ਨਹੀਂ ਹੈ, ਮਨ ਹੈ। ਇਹ ਤਨ ਦੇ ਨਾਲ-ਨਾਲ ਮਨ ਵੀ ਹੈ। ਤਨ ਦੀਆਂ ਲੋੜਾਂ ਦੀ ਪੂਰਤੀ ਹੋ ਜਾਂਦੀ ਹੈ, ਪਰ ਮਨ ਦੀਆਂ ਲੋੜਾਂ ਦੀ ਪੂਰਤੀ ਨਹੀਂ ਹੁੰਦੀ, ਕਿਉਂਕਿ ਮਨੁੱਖ ਮਾਨਸਿਕ ਤਲ 'ਤੇ ਦੁੱਖੀ ਹੈ। ਇਹ ਦੁੱਖ ਮਨੁੱਖ ਦਾ ਪਸ਼ੂਆਂ ਨਾਲੋਂ ਵੀ ਵਧਿਆ ਹੋਇਆ ਹੈ, ਬਨਸਪਤੀ ਨਾਲੋਂ ਵੀ ਵਧਿਆ ਹੋਇਆ ਹੈ, ਕਿਉਂਕਿ ਇਹ ਜ਼ਿਆਦਾ ਜਾਗ ਗਿਆ ਹੈ। ਜੋ ਇਕ ਸੰਤ ਹੈ, ਅਭਿਮਾਨੀ ਹੈ, ਧਾਰਮਿਕ ਹੈ, ਉਹ ਆਮ ਬੰਦਿਆਂ ਨਾਲੋਂ ਜ਼ਿਆਦਾ ਪੀੜਾਂ ਵਿਚ ਲੰਘਦਾ ਹੈ। ਉਸ ਪੀੜਾ ਦਾ ਜ਼ਿਕਰ ਗੁਰੂ ਤੇਗ ਬਹਾਦਰ ਜੀ ਨੇ ਕੀਤਾ, ਬਾਬਾ ਫ਼ਰੀਦ ਜੀ ਨੇ ਕੀਤਾ। ਸਿਆਣਾ ਬੰਦਾ, ਜਿੰਨਾ ਵੀ ਸਿਆਣਾ ਹੋਵੇਗਾ, ਓਨਾ ਹੀ ਦੁੱਖੀ ਹੋਵੇਗਾ ਬੇਚੈਨੀ। ਵਿਆਕੁਲਤਾ, ਦੁੱਖ, ਸਿਆਣਪ ਦੀ ਪਹਿਚਾਣ ਹੈ। ਪੱਥਰ ਨਹੀਂ ਦੁੱਖੀ ਹੁੰਦੇ, ਪੱਥਰ ਨਹੀਂ ਬੇਚੈਨ ਹੁੰਦੇ, ਕਿਉਂਕਿ ਪੱਥਰ ਸੁੱਤਾ ਹੋਇਆ ਹੈ, ਬਿਲਕੁਲ ਸੁੱਤਾ ਹੋਇਆ ਹੈ। ਮਨੁੱਖ ਨੂੰ ਇਹ ਵਿਆਕੁਲਤਾ, ਬੇਚੈਨੀ ਇਕ ਸੌਗਾਤ ਵਜੋਂ ਪ੍ਰਮਾਤਮਾ ਵਲੋਂ ਮਿਲੀ ਹੈ ਤਾਂਕਿ ਮਨੁੱਖ ਇਸ ਜੀਵਨ ਤੋਂ ਸੰਤੁਸ਼ਟ ਨਾ ਹੋ ਜਾਵੇ। ਦਰਅਸਲ ਮਨੁੱਖ ਦੇ ਅੰਦਰ ਸੋਚ-ਸ਼ਕਤੀ ਆਰੰਭ ਨਹੀਂ ਹੋਈ, ਇਸ ਲਈ ਦੁੱਖ ਤੋਂ ਨਿਆਰਾ ਹੈ। ਜੋ ਦੁੱਖ ਮਹਿਸੂਸ ਕਰਨ ਲੱਗ ਪਿਆ, ਸੁੱਖ ਮਹਿਸੂਸ ਕਰਨ ਲੱਗ ਪਿਆ, ਸੁਚੇਤ ਹੋ ਗਿਆ, ਥੋੜਾ ਜਾਗਿਆ ਹੈ, ਪਰ ਜਿੰਨਾ ਜਾਗਿਆ ਹੈ, ਓਨਾ ਪਵਿੱਤਰ ਹੈ, ਬਾਕੀ ਅਪਵਿੱਤਰ ਹੈ। ਜਿੰਨਾ ਜਾਗਿਆ ਹੈ, ਓਨਾ ਖ਼ਾਲਸ ਹੈ, ਬਾਕੀ ਖ਼ਾਲਸ ਨਹੀਂ ਹੈ। ਖ਼ਾਲਸਾ ਨਹੀਂ ਹੈ। ਅਚੇਤ ਹੀ ਮੈਲਾ ਹੈ, ਸੁਚੇਤ ਹੀ ਨਿਰਮਲ ਹੈ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ, ਐ ਖ਼ਾਲਸਾ ! ਤੂੰ ਆਪਣੇ ਆਪ ਨੂੰ ਜਗਾ, ਜਿਵੇਂ ਪ੍ਰਮਾਤਮਾ ਜਾਗਿਆ ਹੋਇਆ ਹੈ। ਜਾਗੇ ਹੋਏ ਦਾ ਹੀ ਜਾਗੇ ਹੋਏ ਨਾਲ ਸੰਬੰਧ ਜੁੜਦਾ ਹੈ, ਸੁੱਤੇ ਹੋਏ ਨਾਲ ਨਹੀਂ। ਫਿਰ ਮਹਾਰਾਜ ਜੀ ! ਕਿਵੇਂ ਜਾਗੀਏ ? ਆਪਣੇ ਆਪ ਨੂੰ ਕਿਵੇਂ ਜਗਾਈਏ ? ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ :

**ਜਾਗਤਿ ਜੋਤ ਜਪੈ ਨਿਸ ਬਾਸੁਰ, ਏਕ ਬਿਨਾਂ ਮਨ ਨੈਕ ਨ ਆਨੈ॥**

ਉਹ ਜੋ ਜਾਗਦੀ ਜੋਤਿ ਹੈ, ਉਹਦੇ ਨਾਮ ਦਾ ਜੱਪ ਕਰ। ਉਹਦੇ ਨਾਮ ਦਾ ਜੋ ਜੱਪ ਹੈ, ਉਸ ਨੂੰ ਸੁਣਾਉਣ ਵਾਸਤੇ ਨਹੀਂ, ਵਾਹਿਗੁਰੂ ਵਾਹਿਗੁਰੂ ਦਾ ਜੋ ਜੱਪ ਹੈ, ਵਾਹਿਗੁਰੂ ਨੂੰ ਸੁਣਾਉਣ ਵਾਸਤੇ ਨਹੀਂ, ਸਗੋਂ ਇਹ ਆਪਣੇ ਆਪ ਨੂੰ ਜਗਾਉਣ ਵਾਸਤੇ ਹੈ। ਜਿੰਨੇ ਜਾਗਦੇ ਜਾਵਾਂਗੇ, ਓਨਾ ਪਤਾ ਲੱਗਦਾ ਜਾਵੇਗਾ।

ਹਰ ਬੰਦੇ ਦੀ ਜਾਣਕਾਰੀ ਓਨੀ ਸਮਝ ਲਵੋ ਜਿੰਨਾ ਜਾਗਿਆ ਹੋਇਆ ਹੈ। ਜਿੰਨਾ ਸੁਚੇਤ ਹੁੰਦਾ ਜਾਏਗਾ, ਓਨਾ ਪਵਿੱਤਰ ਹੁੰਦਾ ਜਾਏਗਾ। ਜਿੰਨਾ ਅਚੇਤ ਹੁੰਦਾ ਜਾਏਗਾ, ਓਨਾ ਅਪਵਿੱਤਰ। ਪਸ਼ੂ-ਪੰਛੀ ਗੰਦਗੀ ਵੀ ਖਾ ਲੈਂਦੇ ਹਨ, ਬਿਸ਼ਟਾ ਵੀ ਖਾ ਲੈਂਦੇ ਹਨ, ਪਰ ਮਨੁੱਖ ਨਹੀਂ ਖਾਏਗਾ। ਭੁੱਖਾ ਤਾਂ ਮਰ ਜਾਏਗਾ, ਪਰ ਅਜਿਹਾ ਨਹੀਂ ਕਰੇਗਾ। ਪਸ਼ੂ

ਖਾ ਲੈਂਦੇ ਹਨ, ਕਿਉਂਕਿ ਅਚੇਤ ਹਨ। ਜੇ ਸਰੀਰਕ ਤੌਰ 'ਤੇ ਪਸ਼ੂ ਗੰਦਗੀ ਵੀ ਖਾ ਲੈਂਦੇ ਹਨ ਤਾਂ ਮਾਨਸਿਕ ਤੱਲ 'ਤੇ ਜਿਹੜਾ ਮਨੁੱਖ ਅਚੇਤ ਹੈ ਅਤੇ ਉਸ ਦਾ ਮਨ ਮੈਲਾ ਹੈ ਤਾਂ ਯਕੀਨ ਜਾਣੋ, ਫਿਰ ਉਸ ਦੀ ਹਾਲਤ ਕੀ ਹੋਵੇਗੀ ?

ਅਚੇਤ ਕਠੋਰ ਹੋਵੇਗਾ ਤਾਂ ਪੱਥਰ ਕਠੋਰ ਹੈ। ਸੁਚੇਤ ਕੋਮਲ ਹੋਵੇਗਾ। ਮਨੁੱਖ ਜਿੰਨਾ ਅਚੇਤ ਹੈ, ਓਨਾ ਹੀ ਮੈਲਾ ਹੈ। ਸੁਚੇਤ ਹੈ ਤਾਂ ਉਹ ਹਰ ਇਕ ਦੇ ਔਗੁਣਾਂ 'ਤੇ ਪਰਦਾ ਪਾਏਗਾ, ਕਿਉਂਕਿ ਉਸ ਨੂੰ ਦਿੱਸ ਪੈਂਦਾ ਹੈ। ਔਗੁਣ ਮਨੁੱਖ ਦੀ ਕਮਜ਼ੋਰੀ ਹੈ, ਗੁਣ ਪ੍ਰਮਾਤਮਾ ਦੀ ਦਇਆ ਹੈ, ਪਰ ਅਚੇਤ ਨਿੰਦਕ ਹੋਵੇਗਾ ਅਚੇਤ ਮੂਰਖ ਦੇ ਤਿੰਨ ਲੱਛਣ ਦੱਸੇ ਹਨ—ਵਿਅਰਥ ਆਸ਼ਾ, ਵਿਅਰਥ ਕਰਮ ਅਤੇ ਵਿਅਰਥ ਗਿਆਨ। ਮੂਰਖ ਉਹ ਕੁਝ ਕਰਦਾ ਰਹੇਗਾ ਜੋ ਵਿਅਰਥ ਹੈ। ਨਾ ਖ਼ੁਦ ਲਈ ਲਾਭਕਾਰੀ, ਨਾ ਦੂਸਰੇ ਲਈ।

ਇਹ ਵਿਅਰਥ ਕਰਮ ਸਮਾਜ ਲਈ ਵੀ ਚੱਲ ਸਕਦੇ ਹਨ, ਇਹ ਵਿਅਰਥ ਕਰਮ ਧਰਮ ਵਿਚ ਵੀ ਚੱਲ ਸਕਦੇ ਹਨ। ਧਰਮ ਵਿਚ ਤਾਂ ਇਸ ਤਰ੍ਹਾਂ ਦੇ ਵਿਅਰਥ ਕਰਮ ਬਹੁਤ ਚੱਲਦੇ ਹਨ। ਵਿਅਰਥ ਕਰਮ ਮੂਰਖ ਦੇ ਲੱਛਣ ਹਨ, ਅਚੇਤ ਦੇ ਲੱਛਣ ਹਨ। ਵਿਅਰਥ ਆਸ਼ਾ, ਜੋ ਕਦੀ ਪੂਰੀ ਨਹੀਂ ਹੋ ਸਕਦੀ, ਪਰ ਮਨੁੱਖ ਅੰਦਰ ਚਲਾਈ ਜਾਂਦਾ ਹੈ। ਕੋਈ ਇੱਛਾ ਕਰਦਾ ਹੈ ਅਤੇ ਕੋਈ ਇੱਛਾ ਦੀ ਪੂਰਤੀ ਲਈ ਯਤਨ ਕਰਦਾ ਹੈ। ਵਿਅਰਥ ਗਿਆਨ ਕਿਹੜਾ ਹੈ ? ਜਿਸ ਨੂੰ ਅਮਲ ਵਿਚ ਨਹੀਂ ਲਿਆਉਣਾ, ਪਰ ਇਕੱਠਾ ਕਰੀ ਜਾਣਾ। ਸਿਰ ਦਾ ਬੋਝ।



ਸ਼ੇਖ਼ ਸਾਅਦੀ ਸਾਹਿਬ ਕਹਿੰਦੇ ਹਨ ਕਿ ਦਸ ਪੰਦਰਾਂ ਖੱਚਰਾਂ ਦੇ ਉੱਤੇ ਕੁਰਾਨ ਸ਼ਰੀਫ਼ ਲੱਦ ਕੇ ਇਕ ਮਸੀਤ ਤੋਂ ਦੂਜੀ ਮਸੀਤ ਵਿਚ ਪਹੁੰਚਾ ਦੇਈਏ ਤਾਂ ਕੀ ਇਹ ਖੱਚਰ ਫ਼ਕੀਰ ਸਾਈਂ ਬਣ ਗਈ ? ਕੋਈ ਖੱਚਰ ਪਿੱਠ ਉੱਤੇ ਕੁਰਾਨ ਸ਼ਰੀਫ਼ ਲੱਦ ਕੇ ਇਕ ਮਸੀਤ ਤੋਂ ਦੂਜੀ ਮਸੀਤ ਤੱਕ ਪਹੁੰਚਾ ਦੇਵੇ ਤਾਂ ਉਹ ਫ਼ਕੀਰ ਸਾਈਂ ਨਹੀਂ ਬਣਦੀ। ਜੇ ਗੀਤਾ ਦੀਆਂ 100 ਪੋਥੀਆਂ ਲੱਦ ਕੇ ਇਕ ਸ਼ਹਿਰ ਤੋਂ ਦੂਜੇ ਸ਼ਹਿਰ ਪਹੁੰਚਾ ਦੇਵੇ ਤਾਂ ਉਹ ਭਗਤ ਨਹੀਂ ਬਣ ਜਾਂਦੀ। ਜੇ ਸੁੰਦਰ ਗੁਟਕੇ, ਜਪੁ ਜੀ ਸਾਹਿਬ ਦੇ ਗੁਟਕੇ 100-50 ਲੱਦ ਕੇ ਇਕ ਗੁਰਦੁਆਰੇ ਤੋਂ ਦੂਜੇ ਗੁਰਦੁਆਰੇ ਪਹੁੰਚਾ ਦੇਵੇ ਤਾਂ ਕੀ ਖੱਚਰ ਬ੍ਰਹਮ ਗਿਆਨੀ ਹੋ ਗਈ ? ਪਿੱਠ ਉੱਤੇ ਕਿਸੇ ਨੇ ਗੁਰਬਾਣੀ ਲੱਦੀ ਹੋਈ ਹੈ ਤਾਂ ਉਹ ਬ੍ਰਹਮ ਗਿਆਨੀ ਨਹੀਂ ਅਤੇ ਜੇ ਉਸ ਨੇ ਦਿਮਾਗ਼ ਉੱਤੇ ਲੱਦੀ ਹੋਈ ਹੈ ਤਾਂ ਉਹ ਕਾਹਦਾ ਬ੍ਰਹਮ ਗਿਆਨੀ ?

ਸਾਰੀ ਸੁਖਮਨੀ ਸਾਹਿਬ ਯਾਦ ਹੈ, ਸਾਰਾ ਜਪੁ ਜੀ ਸਾਹਿਬ ਯਾਦ ਹੈ, ਪਰ ਅਮਲ ਵਿਚ ਨਹੀਂ ਹੈ। ਵਿਅਰਥ ਗਿਆਲ, ਵਿਅਰਥ ਕਰਮ ਅਚੇਤ ਮਨੁੱਖ ਦੇ ਲੱਛਣ ਹਨ। ਅਚੇਤ ਮਨੁੱਖ ਦੀ ਇਕ ਰੇਖਾ ਜੋ ਭਗਤ ਨੇ ਚਿੱਤਰੀ ਹੈ :

**ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥ ਬਾਤਨ ਹੀ ਅਸਮਾਨੁ ਗਿਰਾਵਹਿ॥ ੧॥**
**ਐਸੇ ਲੋਗਨ ਸਿਉ ਕਿਆ ਕਹੀਐ॥**
**ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥ ੧॥ ਰਹਾਉ॥**

**(ਅੰਗ ੩੩੨)**

ਜਿਸ ਨੂੰ ਪ੍ਰਮਾਤਮਾ ਦਾ ਭੈਅ ਨਹੀਂ, ਉਸ ਦਾ ਹਿਰਦਾ ਪਵਿੱਤਰ ਨਹੀਂ ਹੋ ਸਕਦਾ। ਕਾਨੂੰਨ ਦੇ ਭੈਅ ਨਾਲ ਹਿਰਦਾ ਪਵਿੱਤਰ ਨਹੀਂ ਹੁੰਦਾ। ਜਿਥੇ ਬੰਦੇ ਨੂੰ ਪਤਾ ਚੱਲ ਜਾਏ ਕਿ ਹੁਣ ਕਾਨੂੰਨ ਦੀਆਂ ਨਿਗਾਹਾਂ ਮੇਰੇ ਉੱਤੇ ਨਹੀਂ ਹਨ, ਉਥੇ ਉਹ ਅਨਰਥ ਕਰਦਾ ਹੈ। ਪ੍ਰਮਾਤਮਾ ਦਾ ਭੈਅ ਹੀ ਨਿਰਮਲ ਕਰ ਸਕਦਾ ਹੈ, ਕਾਨੂੰਨ ਦਾ ਭੈਅ ਨਿਰਮਲ ਨਹੀਂ ਕਰ ਸਕਦਾ। ਸਾਰੀ ਦੁਨੀਆਂ ਵਿਚ ਜੇਲ੍ਹਾਂ ਮੌਜੂਦ ਹਨ, ਕਾਨੂੰਨ ਮੌਜੂਦ ਹੈ ਅਤੇ ਸਾਰੀ ਦੁਨੀਆਂ ਵਿਚ ਚੋਰੀ ਮੌਜੂਦ ਹੈ, ਅਯਾਸ਼ੀ ਮੌਜੂਦ ਹੈ। ਕਾਨੂੰਨ ਦਾ ਭੈਅ ਹਰ ਜਗ੍ਹਾ ਨਹੀਂ ਹੈ ਅਤੇ ਸਮਾਜ ਦਾ ਭੈਅ ਵੀ ਹਰ ਜਗ੍ਹਾ ਨਹੀਂ ਹੈ।

ਈਸ਼ਵਰ ਹਰ ਜਗ੍ਹਾ ਵਿਆਪਕ ਹੈ। ਪ੍ਰਮਾਤਮਾ ਹੀ ਹੈ ਜਿਹੜਾ ਹਰ ਜਗ੍ਹਾ ਦੇਖਦਾ ਹੈ, ਕਾਨੂੰਨ ਹਰ ਜਗ੍ਹਾ ਨਹੀਂ ਦੇਖਦਾ। ਸਮਾਜ ਵੀ ਹਰ ਜਗ੍ਹਾ ਨਹੀਂ ਦੇਖਦਾ, ਪਰ ਪ੍ਰਮਾਤਮਾ ਹਰ ਜਗ੍ਹਾ ਦੇਖਦਾ ਹੈ। ਕਈ ਵਾਰੀ ਕਾਨੂੰਨ ਹੀ ਕਾਨੂੰਨ ਨੂੰ ਖਾਣ ਲੱਗ ਜਾਂਦਾ ਹੈ। ਉਠਦਿਆਂ ਬੈਠਦਿਆਂ ਹਰ ਸਮੇਂ ਮਾੜੀ ਸੋਚਣੀ, ਹਰ ਸਮੇਂ ਭੈੜੀ ਚਾਲ। ਮਨੁੱਖ ਹੋ ਕੇ ਇੰਨਾ ਅਚੇਤ ਪਸ਼ੂ ਦੀ ਤਰ੍ਹਾਂ ? ਪੱਥਰ ਅਚੇਤ ਜ਼ਰੂਰ ਹੈ, ਪਰ ਬਿਲਕੁਲ ਬੇਖ਼ਬਰ ਹੈ। ਇਸ ਲਈ ਪੱਥਰ ਨੂੰ ਇਕ ਸੰਤ ਦੀ ਸੰਗਿਆ ਵੀ ਦਿੱਤੀ ਗਈ ਹੈ। ਸੰਤ ਕੋਲੋਂ ਪ੍ਰਮਾਤਮਾ ਬਾਰੇ ਪੁੱਛੋ, ਉਹ ਕੁਝ ਵੀ ਦੱਸਣ ਯੋਗ ਨਹੀਂ ਹੁੰਦਾ। ਜਿਸ ਨੇ ਪ੍ਰਮਾਤਮਾ ਨੂੰ ਜਾਣਿਆ, ਉਹ ਕੁਝ ਕਹਿਣ ਜੋਗਾ ਹੀ ਨਾ ਰਿਹਾ। ਜਿੰਨਾ ਅਚੇਤ ਹੈ, ਓਨਾ ਕਠੋਰ ਹੈ। ਜਿੰਨਾ ਅਚੇਤ ਹੈ, ਓਨਾ ਅਪਵਿੱਤਰ ਹੈ। ਜਿੰਨਾ ਅਚੇਤ ਹੈ, ਓਨਾ ਝੂਠਾ ਹੈ। ਜਿੰਨਾ ਅਚੇਤ ਹੈ, ਓਨਾ ਨਿੰਦਕ ਹੈ। ਹਰ ਸਮੇਂ ਕਠੋਰਤਾ, ਹਰ ਸਮੇਂ ਨਿੰਦਾ, ਹਰ ਸਮੇਂ ਝੂਠ, ਇਹ ਅਚੇਤ ਮਨੁੱਖ ਦੀ ਪਹਿਚਾਣ ਹੈ। ਜਿੰਨਾ ਪਸ਼ੂ ਗੰਦਗੀ ਖਾ ਲੈਂਦੇ ਹਨ, ਓਨਾ ਮਨੁੱਖ ਦਾ ਮਨ ਸਾਰਾ ਦਿਨ ਗੰਦਗੀ ਖਾਂਦਾ ਹੈ। ਪਸ਼ੂ ਤਨ ਦੇ ਤੱਲ 'ਤੇ ਪਸ਼ੂ ਹੈ। ਮਨੁੱਖ ਤਨ ਦੇ ਤੱਲ 'ਤੇ ਠੀਕ ਹੋ ਗਿਆ, ਪਰ ਮਨ ਦੇ ਤੱਲ 'ਤੇ ਪਸ਼ੂ ਹੈ :

**ਕਰਤੂਤ ਪਸੂ ਕੀ ਮਾਨਸ ਜਾਤਿ॥** **(ਅੰਗ ੨੬੭)**

ਤਨ ਤਾਂ ਇਸ ਨੇ ਬਥੇਰਾ ਸਾਫ਼ ਸੁਥਰਾ ਕਰ ਲਿਆ, ਪਰ :

**ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥**

**(ਅੰਗ ੫੫੮)**

ਜੇਕਰ ਮਨ ਦੀ ਮੈਲ ਚੰਗੀ ਲੱਗਦੀ ਹੈ ਤਾਂ ਗੰਦਗੀ ਸੂਅਰ ਨੂੰ ਵੀ ਚੰਗੀ ਲੱਗਦੀ ਹੈ। ਇਹ ਕਿਵੇਂ ਸੁਚੇਤ ਹੋਵੇ ? ਸੁੱਤੇ ਹੋਏ ਨੂੰ ਕਿਵੇਂ ਜਗਾਇਆ ਜਾਂਦਾ ਹੈ ? ਜਿੰਨੇ

ਅਸੀਂ ਜਾਗੇ ਹੋਏ ਹਾਂ, ਬਸ ਇਥੋਂ ਹੀ ਯਾਤਰਾ ਸ਼ੁਰੂ ਹੋਵੇਗੀ। ਪ੍ਰਮਾਤਮਾ ਦੀ ਯਾਤਰਾ ਕਿਥੋਂ ਸ਼ੁਰੂ ਹੋਵੇਗੀ ? ਜਿੱਥੇ ਅਸੀਂ ਖੜੇ ਹਾਂ।

ਹਰ ਬੰਦਾ ਅਲੱਗ-ਅਲੱਗ ਜਗ੍ਹਾ 'ਤੇ ਖੜਾ ਹੈ। ਕੋਈ ਅੱਗੇ ਹੋਵੇਗਾ, ਕੋਈ ਬਹੁਤ ਅੱਗੇ ਹੋਵੇਗਾ। ਕੋਈ ਪੱਛੜਿਆ ਹੋਵੇਗਾ, ਕੋਈ ਬਹੁਤ ਪੱਛੜਿਆ ਹੋਵੇਗਾ। ਇਸ ਲਈ ਸਤਿਸੰਗ ਨੂੰ ਇਕ ਵਿੱਦਿਆਲਾ ਕਹਿੰਦੇ ਹਨ। ਸਕੂਲ ਵਿਚ ਪਹਿਲੀ ਕਲਾਸ ਵੀ ਹੈ, ਦੂਜੀ ਕਲਾਸ, ਤੀਜੀ ਕਲਾਸ, ਚੌਥੀ ਕਲਾਸ ਵੀ ਹੁੰਦੀ ਹੈ। ਕਈ ਸੱਜਣ ਕਹਿੰਦੇ ਹਨ, ਗਿਆਨੀ ਜੀ ! ਇਕ ਸ਼ਬਦ ਕੁਝ ਕਹਿੰਦਾ ਹੈ, ਦੂਜਾ ਕੁਝ ਕਹਿੰਦਾ ਹੈ, ਤੀਜਾ ਕੁਝ ਕਹਿੰਦਾ ਹੈ। ਮੈਂ ਕਿਹਾ, ਇਸ ਤਰ੍ਹਾਂ ਹੀ ਹੁੰਦਾ ਹੈ। ਪਹਿਲੀ ਕਲਾਸ ਵਿਚ ਕੁਝ ਹੋਰ ਪੜ੍ਹਾਇਆ ਜਾ ਰਿਹਾ ਹੈ। ਦੂਜੀ ਵਿਚ ਕੁਝ ਹੋਰ ਪੜ੍ਹਾਇਆ ਜਾ ਰਿਹਾ ਹੈ ਅਤੇ ਤੀਜੀ ਕਲਾਸ ਵਿਚ ਕੁਝ ਹੋਰ ਪੜ੍ਹਾਇਆ ਜਾ ਰਿਹਾ ਹੈ। ਇਥੇ ਵੀ ਜਿਵੇਂ-ਜਿਵੇਂ ਸੁਰਤ ਅੱਗੇ ਵੱਧਦੀ ਹੈ, ਉਵੇਂ ਹੀ ਅਨੁਭਵ ਹੋਰ ਅੱਗੇ ਵੱਧਦਾ ਹੈ।

ਸੁੱਤੇ ਹੋਏ ਨੂੰ ਜਗਾਉਣ ਦਾ ਤਰੀਕਾ ਇਕੋ ਹੀ ਹੈ—ਆਸ। ਕਿਹੜੀ ਆਸ ? ਪਸ਼ੂਆਂ ਕੋਲ ਆਵਾਜ਼ ਹੈ, ਪਰ ਸ਼ਬਦ ਕੋਈ ਨਹੀਂ। ਬਨਸਪਤੀ ਕੋਲ ਆਵਾਜ਼ ਵੀ ਨਹੀਂ, ਇਸ ਲਈ ਬਨਸਪਤੀ ਕਿਸੇ ਨਾਲ ਵੀ ਸੰਬੰਧ ਬਣਾਉਣ ਵਿਚ ਕਾਇਮ ਨਹੀਂ ਹੈ। ਸੰਬੰਧ ਜੁੜਦੇ ਹਨ ਬੋਲ ਕੇ। ਮਨੁੱਖ ਦੀ ਹੈਸੀਅਤ, ਉਸ ਦਾ ਘਿਨਾਉਣਾ ਰੂਪ ਉਸ ਦੇ ਬੋਲ ਚਾਲ ਤੋਂ ਹੀ ਪਤਾ ਲੱਗਦਾ ਹੈ। ਕਹਿੰਦੇ ਹਨ, ਮਨੁੱਖ ਦੇ ਹੱਥ ਇੰਨੇ ਗੰਦੇ ਨਹੀਂ, ਪੈਰ ਇੰਨੇ ਗੰਦੇ ਨਹੀਂ ਜਿੰਨੇ ਬੋਲ ਗੰਦੇ ਹਨ। 90% ਮਨੁੱਖ ਜ਼ਾਹਿਰ ਹੁੰਦਾ ਹੈ ਆਪਣੇ ਸ਼ਬਦਾਂ ਤੋਂ। ਬੋਲਾਂ ਵਿਚ ਨਿੰਦਾ ਹੈ, ਬੋਲਾਂ ਵਿਚ ਕਠੋਰਤਾ ਹੈ, ਬੋਲਾਂ ਵਿਚ ਗਾਲ੍ਹਾਂ ਹਨ। ਇਸ ਤੋਂ ਪਤਾ ਚੱਲਦਾ ਹੈ ਕਿ ਮਨੁੱਖ ਕੀ ਹੈ।



ਧੰਨ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ, ਮਰਦ ਤਾਂ ਉਹੀ ਹੈ, ਜਿਸ ਦਾ ਬੋਲਣਾ ਠੀਕ ਹੋਵੇ। ਕਠੋਰ ਬੋਲਣੀ ਇੰਝ ਹੈ ਜਿਵੇਂ ਪੱਥਰ ਹੋਵੇ। ਇਹ ਹਿਰਦਾ ਅਜੇ ਪੱਥਰ ਹੈ, ਪਰ ਜੇ ਪੱਥਰ ਦਾ ਸੁਭਾਅ ਇਸ ਕੋਲ ਬਹੁਤ ਜ਼ਿਆਦਾ ਹੈ ਤਾਂ ਇਹ ਪ੍ਰਗਟ ਤਾਂ ਬੋਲਾਂ ਤੋਂ ਹੀ ਹੋਵੇਗਾ।

ਗੁਰੂ ਨੇ ਇਕ ਬੋਲ ਦਿੱਤਾ ਹੈ, ਜਿਸ ਨੂੰ ਗੁਰਮੰਤਰ ਕਹਿੰਦੇ ਹਨ। ਗੁਰੂ ਕਹਿੰਦਾ ਹੈ, ਲੰਮੇ ਚੌੜੇ ਗਿਆਨ ਨੂੰ ਛੱਡ, ਕਿਉਂਕਿ ਇੰਨਾ ਗਿਆਨ ਤੇਰੀ ਪਕੜ ਵਿਚ ਆਵੇ, ਇੰਨਾ ਤੂੰ ਕਾਬਿਲ ਨਹੀਂ ਹੈਂ। ਗਿਆਨ ਦੇ ਭੰਡਾਰ ਹਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ। ਇੰਨਾ ਗਿਆਨ ਮਨੁੱਖ ਕੋਲ ਨਹੀਂ ਹੈ, ਜਿੰਨੇ ਗਿਆਨ ਦੀ ਪਾਤਰਤਾ ਮਨੁੱਖ ਰੱਖਦਾ ਹੈ, ਕਿਉਂਕਿ ਇਹ ਜਾਗਿਆਂ ਹੋਇਆਂ ਦੇ ਬੋਲ ਹਨ।

ਸਤਿਗੁਰੂ ਦੀ ਬਾਣੀ ਕਹਿੰਦੀ ਹੈ ਕਿ ਨਾਮਦੇਵ ਜੀ ਜਾਗੇ ਹੋਏ ਹਨ। ਤ੍ਰਿਲੋਚਨ ਜੀ ਜਾਗੇ ਹੋਏ ਹਨ। ਜਗਤ ਸੁੱਤਾ ਹੋਇਆ ਹੈ। ਸੁੱਤੇ ਤੋਂ ਮੁਰਾਦ ਹੈ ਅਚੇਤ। ਕਹਿੰਦੇ

ਹਨ, ਸਰੀਰਕ ਤੱਲ 'ਤੇ ਕੋਈ ਸੁੱਤਾ ਹੋਵੇ ਤਾਂ ਦੂਸਰਾ ਵੀ ਜਗਾਅ ਸਕਦਾ ਹੈ, ਪਰ ਮਾਨਸਿਕ ਤੱਲ 'ਤੇ ਕੋਈ ਸੁੱਤਾ ਹੋਵੇ ਤਾਂ ਉਸ ਨੂੰ ਕੋਈ ਦੂਸਰਾ ਨਹੀਂ ਜਗਾਅ ਸਕਦਾ।

ਵਾਹਿਗੁਰੂ ਵਾਹਿਗੁਰੂ ਦਾ ਜੱਪ ਕਿਸੇ ਨੂੰ ਸੁਣਾਉਣ ਲਈ ਨਹੀਂ ਹੈ, ਆਪਣੇ ਆਪ ਨੂੰ ਜਗਾਉਣ ਲਈ ਹੈ। ਜਾਗਾਂਗੇ ਕਿਵੇਂ ? ਚੱਲੋ ਦਸ-ਵੀਹ ਪ੍ਰਤੀਸ਼ਤ ਜਾਗਿਆ ਹੈ ਤਾਂ ਇਸ ਨੂੰ ਇੰਨਾ ਹੀ ਸੁਣਨਾ ਚਾਹੀਦਾ ਹੈ। ਗੁਰਬਾਣੀ ਤਾਂ ਇੰਝ ਕਹਿੰਦੀ ਹੈ ਕਿ ਇਕ ਵਾਰੀ ਸੁਣਿਆ ਵੀ ਜਾਗ ਜਾਏਗਾ। 'ਅੱਲ੍ਹਾ' ਇਕ ਸੈਕਿੰਡ ਵਿਚ ਪੂਰਾ ਹੋ ਜਾਂਦਾ ਹੈ। 'ਰਾਮ' ਇਕ ਸੈਕਿੰਡ ਵਿਚ ਪੂਰਾ ਹੋ ਜਾਂਦਾ ਹੈ। 'ਵਾਹਿਗੁਰੂ' ਇਕ ਸੈਕਿੰਡ ਵਿਚ ਪੂਰਾ ਹੋ ਜਾਂਦਾ ਹੈ। ਇਕ ਸੈਕਿੰਡ ਇਕ ਦੱਮ ਹੈ, ਇਕ ਦੱਮ ਇਕ ਸੈਕਿੰਡ। ਫਿਰ ਤੁਸੀਂ ਕਹੋਗੇ, ਕਰੋੜ ਵਾਰੀ ਵਾਹਿਗੁਰੂ ਵਾਹਿਗੁਰੂ ਕਹਿਣ ਦੀ ਕੀ ਜ਼ਰੂਰਤ ਹੈ ? ਰਸਨਾ ਵਾਹਿਗੁਰੂ ਕਹੇ ਤੇ ਮਨ ਸੁਣੇ। ਕਰੋੜ ਵਾਰੀ ਵਾਹਿਗੁਰੂ ਵਾਹਿਗੁਰੂ ਇਸ ਲਈ ਕਹਿਣਾ ਹੈ ਕਿ ਇਕ ਵਾਰੀ ਵਾਹਿਗੁਰੂ ਕਹਿਣ ਦੀ ਜਾਚ ਆ ਜਾਏ। ਕਰੋੜ ਵਾਰੀ ਵਾਹਿਗੁਰੂ ਵਾਹਿਗੁਰੂ ਕਹਿਣ ਨਾਲ ਗੱਲ ਬਣੇਗੀ ਵੀ ਨਹੀਂ, ਇਕ ਵਾਰੀ ਕਹਿਣ ਨਾਲ ਹੀ ਬਣੇਗੀ।

ਮਨੁੱਖ ਜਿੰਨਾ ਅਚੇਤ ਹੈ, ਇਸ ਤੋਂ ਵੀ ਜ਼ਿਆਦਾ ਅਚੇਤ ਹੋ ਸਕਦਾ ਹੈ ਜੇਕਰ ਕੁਸੰਗਤ ਹੋ ਜਾਏ। ਮਨੁੱਖ ਜਿੰਨਾ ਸੁਚੇਤ ਹੈ, ਇਸ ਤੋਂ ਵੀ ਜ਼ਿਆਦਾ ਸੁਚੇਤ ਹੋ ਸਕਦਾ ਹੈ, ਜੇਕਰ ਸੰਗਤ ਮਿਲ ਜਾਏ। ਸਤਿਸੰਗ ਸਿਰਫ਼ ਸੁਚੇਤ ਕਰਨ ਲਈ ਹੈ। ਜਗਾਉਣ ਲਈ ਹੈ। ਇਥੋਂ ਇਹ ਪ੍ਰੇਰਨਾ ਲੈਣੀ ਹੈ ਕਿ ਵਾਹਿਗੁਰੂ ਦੇ ਮੰਤਰ ਨਾਲ ਜੱਪ ਨਾਲ ਆਪਣੇ ਆਪ ਨੂੰ ਜਗਾਈਏ।



**ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ॥**

(ਅੰਗ ੭੫੮)

ਪਰ ਹਰ ਇਕ ਮਨੁੱਖ ਮਨੋਰੰਜਨ ਵਿਚ ਮਸਤ ਹੈ। ਜੱਪ ਵੱਲ ਕਿਸੇ ਦਾ ਧਿਆਨ ਨਹੀਂ। ਪਹਿਲਾਂ ਤਾਂ ਮਨੁੱਖ ਮੌਜ-ਮਸਤੀ ਵਿਚ ਮਸਤ ਰਹਿੰਦਾ ਹੈ, ਪਰ ਬਾਅਦ ਵਿਚ ਉਸ ਨੂੰ ਪਛਤਾਉਣਾ ਪੈਂਦਾ ਹੈ। ਫਿਰ ਮਨੁੱਖ ਦੀ ਸੋਚਣ-ਸ਼ਕਤੀ ਵੀ ਚਲੀ ਜਾਂਦੀ ਹੈ। ਮਨੁੱਖ ਦਾ ਸਦਾਚਾਰ ਵੀ ਕਈ ਵਾਰੀ ਸੜ ਕੇ ਸੁਆਹ ਹੋ ਜਾਂਦਾ ਹੈ। ਅੱਜ ਤੱਕ ਜਿੰਨੇ ਵੀ ਮਨੋਰੰਜਨ ਆਏ ਹਨ, ਕੋਈ ਵੀ ਮਨੋਰੰਜਨ ਜ਼ਿਆਦਾ ਸਮੇਂ ਤੱਕ ਟਿੱਕਦਾ ਨਹੀਂ। ਚਾਹੇ ਕੋਈ ਰੂਪ ਹੈ, ਚਾਹੇ ਕੋਈ ਰੰਗ ਹੈ, ਚਾਹੇ ਕੋਈ ਤਮਾਸ਼ਾ ਹੈ, ਚਾਹੇ ਕੋਈ ਗੀਤ ਹੈ, ਮਨ ਅਜਿਹਾ ਹੈ ਕਿ ਸਭ ਨੂੰ ਪੁਰਾਣਾ ਕਰ ਦਿੰਦਾ ਹੈ। ਕਿਉਂ ? ਮਨ ਚੰਚਲ ਹੈ। ਚੰਚਲ ਦਾ ਮਤਲਬ ਹੀ ਹੈ ਜੋ ਚੱਲ ਰਿਹਾ ਹੈ। ਮਨੋਰੰਜਨ ਤਾਂ ਚੱਲ ਨਹੀਂ ਰਿਹਾ। ਉਹ ਆਪਣੀ ਜਗ੍ਹਾ 'ਤੇ ਰੁੱਕਿਆ ਹੋਇਆ ਹੈ। ਚਾਹੇ ਉਹ ਰੂਪ ਹੈ, ਚਾਹੇ ਉਹ ਰੰਗ ਹੈ, ਚਾਹੇ ਉਹ ਖੇਡ ਹੈ, ਇਹ ਤਾਂ ਆਪਣੀ ਜਗ੍ਹਾ 'ਤੇ ਖੜਾ ਹੈ। ਮਨ ਦੇ ਤੱਲ 'ਤੇ ਸਭ ਕੁਝ ਬੇਮਾਇਨੀ ਹੋ ਜਾਂਦਾ ਹੈ। ਮਨ ਬੇਚੈਨ ਹੋ ਜਾਂਦਾ ਹੈ।

ਬੇਚੈਨੀ ਅਜੇ ਵੀ ਨਾਪ-ਤੋਲ ਵਿਚ ਨਹੀਂ ਆਈ। ਕੋਈ ਅਜਿਹਾ ਪੈਮਾਨਾ ਨਹੀਂ ਕਿ ਨਾਪ ਲਈਏ ਕਿ ਬੇਚੈਨੀ ਕਿੰਨੀ ਗਹਿਰੀ ਹੈ। ਇਹ ਬੇਚੈਨ ਕਿਉਂ ਹੈ ? ਕਿਉਂਕਿ ਇਹ ਤ੍ਰਿਸ਼ਨਾਲੂ ਹੈ। ਆਲਮ ਤਾਂ ਅਜਿਹਾ ਕਹਿੰਦੇ ਹਨ ਕਿ ਜ਼ਿੰਦਗੀ ਤਾਂ ਨਾਪੀ ਜਾ ਸਕਦੀ ਹੈ ਵੱਧ ਤੋਂ ਵੱਧ 100 ਸਾਲ, ਪਰ ਤ੍ਰਿਸ਼ਨਾ ਨਾਪੀ ਨਹੀਂ ਜਾ ਸਕਦੀ। ਇਸ ਲਈ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਰੋਜ਼ ਗੁਰੂ ਕੋਲ ਆਵੇ। ਨਾਮ ਜਪੇ ਅਤੇ ਸੰਗਤ ਕਰੇ। ਸੰਗਤ ਵਿਚ ਗੁਰੂ ਵੱਸਦਾ ਹੈ। ਜੇਕਰ ਸੰਗਤ ਵਿਚ ਬੈਠ ਕੇ ਮਨੁੱਖ ਦਿਲੋਂ ਗੁਰੂ ਦੇ ਸ਼ਬਦ ਨੂੰ ਸੁਣੇ ਤਾਂ ਉਸ ਦੀ ਸਾਰੀ ਤ੍ਰਿਸ਼ਨਾ ਖ਼ਤਮ ਹੋ ਜਾਵੇਗੀ।

ਗੁਰੂ ਦਾ ਨਾਮ, ਗੁਰੂ ਦਾ ਸ਼ਬਦ ਮਨੁੱਖ ਨੂੰ ਮਨੁੱਖ ਨਹੀਂ ਰਹਿਣ ਦਿੰਦਾ, ਬਲਕਿ ਪ੍ਰਮਾਤਮਾ ਦਾ ਰੂਪ ਬਣਾ ਦਿੰਦਾ ਹੈ। ਪ੍ਰਮਾਤਮਾ ਦਾ ਰੂਪ ਹੋਇਆ ਮਨੁੱਖ ਫਿਰ ਸਿਰਫ਼ ਪ੍ਰਮਾਤਮਾ ਦੇ ਹੀ ਗੁਣ ਗਾਉਂਦਾ ਹੈ। ਉਸ ਦਾ ਕਿਸੇ ਨਾਲ ਕੋਈ ਵੈਰ-ਵਿਰੋਧ ਨਹੀਂ ਹੁੰਦਾ। ਉਹ ਫਿਰ ਗੁਰੂ ਦੇ ਦੱਸੇ ਹੋਏ ਰਸਤੇ ਉੱਤੇ ਹੀ ਚੱਲਦਾ ਹੈ। ਉਹ ਫਿਰ ਜੋ ਕਰਦਾ ਹੈ, ਜੋ ਬੋਲਦਾ ਹੈ, ਉਹ ਸਿਰਫ਼ ਪ੍ਰਮਾਤਮਾ ਕਰਦਾ ਹੈ। ਇਸ ਲਈ ਆਉ ਅਸੀਂ ਸਾਰੇ ਉਸ ਪ੍ਰਮਾਤਮਾ ਦਾ ਨਾਮ ਜੱਪੀਏ, ਕਿਉਂਕਿ ਪ੍ਰਮਾਤਮਾ ਦਾ ਨਾਮ ਸਦਾ ਸਾਡੇ ਅੰਗ-ਸੰਗ ਸਹਾਈ ਹੋਵੇਗਾ। ਪ੍ਰਮਾਤਮਾ ਦਾ ਨਾਮ ਸਿਰਫ਼ ਇਸ ਲੋਕ ਵਿਚ ਨਹੀਂ, ਸਗੋਂ ਪ੍ਰਲੋਕ ਵਿਚ ਵੀ ਸਾਡੀ ਸਹਾਇਤਾ ਕਰਦਾ ਹੈ। ਸਵੇਰੇ ਅੰਮ੍ਰਿਤ ਵੇਲੇ ਉੱਠ ਕੇ ਨਾਮ ਜੱਪੀਏ।

**ਇਹ ਲੋਕ ਸੁਖੀਏ ਪਰਲੋਕ ਸੁਹੇਲੇ॥ ਨਾਨਕ ਹਰਿ ਪ੍ਰਭਿ ਆਪਹਿ ਮੇਲੇ॥**



**(ਅੰਗ ੨੯੩)**

ਇਥੇ ਹਰ ਜੀਵ ਦੀ ਉਮਰ ਹੈ। ਪੱਥਰ ਦੀ ਵੀ ਆਪਣੀ ਉਮਰ ਹੈ। ਪੱਥਰ ਰੂਪ ਬਦਲਦਾ ਹੈ। ਸਮਾਂ ਪਾ ਕੇ ਪੱਥਰ ਮਿੱਟੀ ਬਣਦਾ ਹੈ। ਮਿੱਟੀ ਦੀ ਵੀ ਆਪਣੀ ਉਮਰ ਹੈ। ਸਮੇਂ ਦੀ ਧਾਰਾ ਵਿਚੋਂ ਲੰਘ ਕੇ ਇਹ ਮਿੱਟੀ ਬਨਸਪਤੀ ਬਣਦੀ ਹੈ। ਬਨਸਪਤੀ ਦੀ ਵੀ ਆਪਣੀ ਉਮਰ ਹੈ। ਬਹੁਤ ਲੰਮੀ ਯਾਤਰਾ ਤੋਂ ਬਾਅਦ ਇਹ ਬਨਸਪਤੀ ਪਸ਼ੂ ਪੰਛੀ ਬਣਦੀ ਹੈ, ਪਰੰਤੂ ਪਸ਼ੂ ਪੰਛੀ ਦੀ ਜ਼ਿੰਦਗੀ ਦੀ ਵੀ ਲਿਮਿਟ ਹੈ। ਸਮੇਂ ਦੀ ਧਾਰਾ ਪਸ਼ੂ ਪੰਛੀ ਨੂੰ ਜਿਹੜਾ ਰੂਪ ਦਿੰਦੀ ਹੈ, ਉਸ ਨੂੰ ਮਨੁੱਖ ਕਹਿੰਦੇ ਹਨ।

ਪੱਥਰ ਦੀਆਂ ਕੋਈ ਲੋੜਾਂ ਨਹੀਂ, ਪਰ ਮਨੁੱਖ ਦੀਆਂ ਅਨੇਕਾਂ ਲੋੜਾਂ ਹਨ। ਪੱਥਰ ਦੀ ਕੋਈ ਖ਼ੁਆਇਸ਼ ਨਹੀਂ, ਪਰ ਮਨੁੱਖ ਦੀਆਂ ਅਨੰਤ ਖ਼ੁਆਇਸ਼ਾਂ ਹਨ। ਪੱਥਰ ਕੋਲ ਕੋਈ ਦੁੱਖ ਨਹੀਂ, ਪਰ ਮਨੁੱਖ ਤਾਂ ਦੁੱਖਾਂ ਦੀ ਪੰਡ ਹੈ। ਪੱਥਰ ਨੂੰ ਤੋੜਾਂਗੇ ਤਾਂ ਆਖ਼ਿਰ ਰੇਜ਼ਾ-ਰੇਜ਼ਾ ਹੋ ਕੇ ਮਿੱਟੀ ਬਣ ਜਾਏਗਾ, ਪਰੰਤੂ ਜੇ ਮਨੁੱਖ ਨੂੰ ਖੋਲ੍ਹੀਏ ਤਾਂ ਸਿਵਾਏ ਦੁੱਖਾਂ ਦੇ ਹੋਰ ਕੁਝ ਨਹੀਂ। ਮਨੁੱਖ ਨੂੰ ਖੋਲ੍ਹਣ ਦਾ ਢੰਗ ਕੀ ਹੈ ? ਆਪਣਾ ਇਕ ਦੁੱਖ ਖੋਲ੍ਹੋ, ਉਹ ਅੱਗੋਂ ਆਪਣੇ ਸੈਂਕੜੇ ਦੁੱਖ ਸੁਣਾ ਦਿੰਦਾ ਹੈ।

ਪੱਥਰ ਦੁੱਖ ਸੁੱਖ ਤੋਂ ਨਿਆਰਾ ਹੈ। ਪੱਥਰ ਖ਼ੁਸ਼ੀ ਗ਼ਮੀ ਤੋਂ ਨਿਆਰਾ ਹੈ, ਪਰੰਤੂ

ਮਨੁੱਖ ਕਦੀ ਖ਼ੁਸ਼ ਹੈ, ਕਦੀ ਦੁੱਖੀ ਹੈ। ਪੱਥਰ ਦੀਆਂ ਕੋਈ ਲੋੜਾਂ ਨਹੀਂ। ਮਨੁੱਖ ਦੀਆਂ ਅਨੰਤ ਲੋੜਾਂ ਹਨ। ਪੱਥਰ ਲੰਮੀ ਯਾਤਰਾ ਤੋਂ ਬਾਅਦ ਬਨਸਪਤੀ ਬਣਿਆ ਹੈ। ਬਨਸਪਤੀ ਥੋੜ੍ਹੀ ਜਾਗੀ ਹੈ। ਉਸ ਨੂੰ ਪਿਆਸ ਵੀ ਲੱਗਦੀ ਹੈ, ਗਰਮੀ ਸਰਦੀ ਤੋਂ ਮੁਤਾਸਰ ਹੈ।

ਹੋਰ ਅੱਗੇ ਚਲੋ, ਪਸ਼ੂ ਪੰਛੀ ਜ਼ਿਆਦਾ ਜਾਗ ਗਏ। ਦੁੱਖ ਸੁੱਖ ਵੀ ਜ਼ਿਆਦਾ ਮਹਿਸੂਸ ਕਰਨ ਲੱਗ ਪਏ। ਪਿਆਸ ਦੇ ਨਾਲ-ਨਾਲ ਭੁੱਖ ਵੀ ਉਹਨਾਂ ਅੰਦਰ ਪੈਦਾ ਹੋਈ। ਮਨੁੱਖ ਦੇ ਅੰਦਰ ਭੁੱਖ-ਪਿਆਸ ਦੇ ਨਾਲ-ਨਾਲ ਲੱਖਾਂ ਤਰ੍ਹਾਂ ਦੀਆਂ ਖ਼ੁਆਇਸ਼ਾਂ ਵੀ ਪੈਦਾ ਹੋਈਆਂ। ਮਨੁੱਖ ਚਾਰ ਦਿਨ ਦੀ ਜ਼ਿੰਦਗੀ ਲੈ ਕੇ ਆਇਆ ਹੈ। ਦੋ ਦਿਨ ਲੰਘ ਗਏ ਇੱਛਾਵਾਂ ਕਰਦਿਆਂ, ਦੋ ਦਿਨ ਲੰਘ ਗਏ ਉਡੀਕ ਕਰਦਿਆਂ ਕਿ ਇੱਛਾ ਅੱਜ ਪੂਰੀ ਹੋਵੇਗੀ, ਕੱਲ ਪੂਰੀ ਹੋਵੇਗੀ। ਅੱਧੀ ਜ਼ਿੰਦਗੀ ਲੰਘ ਗਈ ਖ਼ੁਆਇਸ਼ਾਂ ਕਰਦਿਆਂ ਅਤੇ ਅੱਧੀ ਜ਼ਿੰਦਗੀ ਲੰਘ ਗਈ ਉਡੀਕ ਕਰਦਿਆਂ। ਲੰਮੀ ਯਾਤਰਾ ਤੋਂ ਬਾਅਦ ਜੋ ਸਿਰਮੌਰ ਰੂਪ ਬਣਿਆ, ਉਹ ਹੈ ਮਨੁੱਖ।

ਪ੍ਰਮਾਤਮਾ ਇਕ ਸ਼ਕਤੀ ਹੈ। ਜੋ ਕੁਝ ਆਇਆ, ਉਹ ਪ੍ਰਮਾਤਮਾ ਤੋਂ ਹੀ ਆਇਆ ਹੈ। ਮਨੁੱਖ ਕੋਲ ਇੰਦਰਿਆਂ ਦੀ ਸ਼ਕਤੀ ਹੈ। ਦੇਖਣਾ ਇਕ ਸ਼ਕਤੀ ਹੈ। ਦੇਖਣਾ ਇਕ ਰਸ ਹੈ। ਸੁਣਨਾ ਇਕ ਸ਼ਕਤੀ ਹੈ। ਸੁਣਨਾ ਇਕ ਰਸ ਹੈ। ਬੋਲਣਾ ਇਕ ਸ਼ਕਤੀ ਹੈ, ਪਰ ਰਸਨਾ ਇਕ ਰਸ ਹੈ। ਨਾਸਿਕਾ ਇਕ ਸ਼ਕਤੀ ਹੈ ਅਤੇ ਸੁਗੰਧ ਇਕ ਰਸ ਹੈ। ਚਮੜੀ ਇਕ ਸ਼ਕਤੀ ਹੈ, ਪਰ ਖਲੜੀ ਇਕ ਰਸ ਹੈ। ਕੋਈ ਇਕ ਅੱਧ ਇੰਦਰਾ ਉਸ ਦਾ ਨਕਾਰਾ ਹੋ ਜਾਏ ਤਾਂ ਸਮਝ ਲਉ ਓਨੀ ਉਸ ਦੀ ਸ਼ਕਤੀ ਹੀਣ ਹੋ ਜਾਂਦੀ ਹੈ। ਕੰਨ ਕੰਮ ਨਹੀਂ ਕਰਦੇ ਤਾਂ ਬਹੁਤ ਕੁਝ ਘੱਟ ਗਿਆ। ਜ਼ਬਾਨ ਬੋਲ ਨਹੀਂ ਸਕਦੀ, ਬਹੁਤ ਕੁਝ ਘੱਟ ਗਿਆ। ਕਿਸੇ ਨਾਲ ਸੰਬੰਧ ਜੋੜ ਨਹੀਂ ਸਕਦਾ। ਪਸ਼ੂ ਕੋਲ ਆਵਾਜ਼ ਹੈ। ਪਤਾ ਲੱਗ ਜਾਂਦਾ ਹੈ ਕਿ ਇਹ ਗਊ ਹੈ, ਇਹ ਸ਼ੇਰ ਹੈ, ਇਹ ਬੱਕਰੀ ਹੈ, ਪਰ ਕਿਸੇ ਗਾਂ ਨੂੰ ਪੁੱਛੀਏ ਕਿ ਤੂੰ ਕਿਥੋਂ ਆਈ ਹੈਂ ਅਤੇ ਕਿੱਥੇ ਜਾਣਾ ਹੈ ? ਤਾਂ ਉਸ ਕੋਲ ਸ਼ਬਦ ਨਹੀਂ। ਮਨੁੱਖ ਕੋਲ ਆਵਾਜ਼ ਵੀ ਹੈ ਅਤੇ ਸ਼ਬਦ ਵੀ ਹੈ ਪਰੰਤੂ ਗੂੰਗਾ ਸੰਬੰਧ ਜੋੜਨ ਵਿਚ ਅਸਮਰੱਥ ਹੈ।

ਗੂੰਗੇ ਕੋਲ ਸ਼ਬਦ ਨਹੀਂ। ਅੰਨ੍ਹੇ ਦੇ ਦੋਸਤ ਹੁੰਦੇ ਹਨ। ਨੇਤਰਹੀਣ ਦੇ ਦੋਸਤ ਹੁੰਦੇ ਹਨ। ਮਨੁੱਖ ਦਾ ਸਾਰਾ ਵਿਕਾਸ ਬੋਲਚਾਲ ਉੱਤੇ ਖੜਾ ਹੈ, ਪਰ ਗੂੰਗੇ ਦਾ ਵਿਕਾਸ ਰੁੱਕ ਜਾਂਦਾ ਹੈ। ਗੂੰਗਾ ਨਾ ਤਾਂ ਤੁਹਾਨੂੰ ਚੰਗਾ ਵਪਾਰੀ ਮਿਲੇਗਾ, ਨਾ ਚੰਗਾ ਦਾਰਸ਼ਨਿਕ ਮਿਲੇਗਾ, ਨਾ ਚੰਗਾ ਫ਼ਿਲੋਸਫ਼ਰ ਮਿਲੇਗਾ। ਗੂੰਗੇ ਦੇ ਵਿਕਾਸ ਦੇ ਸਾਰੇ ਦਰਵਾਜ਼ੇ ਬੰਦ ਹਨ, ਕਿਉਂਕਿ ਉਹ ਸੰਬੰਧ ਜੋੜਨ ਵਿਚ ਅਸਮਰੱਥ ਹੈ। ਪੰਜਾਬੀ ਵਿਚ ਕਹਿੰਦੇ ਹਨ, 'ਗੂੰਗੇ ਦੇ ਇਸ਼ਾਰੇ ਗੂੰਗੇ ਦੀ ਮਾਂ ਜਾਣੇ।' ਮਾੜਾ ਮੋਟਾ ਸੰਬੰਧ ਮਾਂ ਨਾਲ ਹੀ ਜੁੜਿਆ ਹੁੰਦਾ ਹੈ।

ਬੋਲ ਕੇ ਹੀ ਸੰਸਾਰ ਨਾਲ ਸੰਬੰਧ ਜੁੜਦਾ ਹੈ। ਬੋਲ ਕੇ ਹੀ ਨਿਰੰਕਾਰ ਨਾਲ ਸੰਬੰਧ ਜੁੜਦਾ ਹੈ। ਹਰ ਇਕ ਚੀਜ਼ ਦੀ ਗ਼ਲਤ ਵਰਤੋਂ ਵੀ ਕੀਤੀ ਜਾ ਸਕਦੀ ਹੈ। ਕੁਝ ਅਜਿਹੇ ਵੀ ਬੋਲ ਹਨ ਜੋ ਮਨੁੱਖ ਨੂੰ ਪ੍ਰਮਾਤਮਾ ਤੋਂ ਦੂਰ ਕਰ ਦਿੰਦੇ ਹਨ ਅਤੇ ਕੁਝ ਅਜਿਹੇ ਵੀ ਬੋਲ ਹਨ ਜਿਹੜੇ ਮਨੁੱਖ ਨੂੰ ਮਿੱਤਰ ਬਣਾ ਦਿੰਦੇ ਹਨ। ਪਰ ਕੁਝ ਅਜਿਹੇ ਵੀ ਬੋਲ ਹਨ ਜੋ ਮਨੁੱਖ ਨੂੰ ਪ੍ਰਮਾਤਮਾ ਦਾ ਬੋਲ ਬਣਾ ਦਿੰਦੇ ਹਨ। ਕੁਝ ਅਜਿਹੇ ਵੀ ਬੋਲ ਹਨ ਜੋ ਸੰਸਾਰ ਨਾਲ ਸਾਂਝ ਪਾ ਦਿੰਦੇ ਹਨ।

ਮਨੁੱਖ ਦੇ ਕੋਲ ਅਵਾਜ਼ ਵੀ ਹੈ, ਅਲਫ਼ਾਜ਼ ਵੀ ਹਨ, ਧੁੰਨ ਵੀ ਹੈ। ਇਸ ਤਰੀਕੇ ਦੇ ਨਾਲ ਜ਼ਬਾਨ ਇਕ ਬਹੁਤ ਵੱਡੀ ਪ੍ਰਮਾਤਮਾ ਨੇ ਸ਼ਕਤੀ ਦਿੱਤੀ ਹੈ। ਅੱਖਾਂ ਇਕ ਬਹੁਤ ਵੱਡੀ ਸ਼ਕਤੀ ਹੈ। ਰੱਸ ਵੀ ਹੈ, ਸ਼ਕਤੀ ਵੀ ਹੈ। ਹੁਣ ਸਾਰੇ ਭਗਤ ਕਹਿੰਦੇ ਹਨ ਕਿ ਇਹਨਾਂ ਇੰਦਰਿਆਂ ਦੀ ਸ਼ਕਤੀ ਦੇ ਨਾਲ ਮਨੁੱਖ ਪ੍ਰਮਾਤਮਾ ਨੂੰ ਨਹੀਂ ਸਮਝ ਸਕਦੇ। ਭਾਵੇਂ ਅੱਖਾਂ ਮਹਾਨ ਸ਼ਕਤੀ ਹਨ, ਪਰ ਨਹੀਂ ਵੇਖ ਸਕਦੀਆਂ। ਜ਼ਬਾਨ ਮਹਾਨ ਸ਼ਕਤੀ ਹੈ, ਪਰ ਪੂਰਾ ਕਥਨ ਨਹੀਂ ਕਰ ਸਕਦੀ। ਪ੍ਰਮਾਤਮਾ ਅਕੱਥ ਹੈ, ਉਸ ਨੂੰ ਪੂਰਾ ਸੁਣ ਨਹੀਂ ਸਕਦੇ, ਪੂਰਾ ਵੇਖ ਨਹੀਂ ਸਕਦੇ। ਇਹਨਾਂ ਇੰਦਰਿਆਂ ਦੀ ਸ਼ਕਤੀ ਦੇ ਨਾਲ ਉਹਨੂੰ ਪੂਰਾ ਜਾਣਨਾ ਕਠਿਨ ਹੈ। ਪ੍ਰਮਾਤਮਾ ਅਗਮ ਅਗੋਚਰ ਹੈ। ਇਕ ਪ੍ਰਮਾਤਮਾ ਦਾ ਰੂਪ ਹੋ ਗਿਆ। ਇਕ ਤਾਂ ਪ੍ਰਮਾਤਮਾ ਦੀ ਮਹਿਮਾ ਪੂਰੀ ਬਿਆਨ ਨਹੀਂ ਕੀਤੀ ਜਾ ਸਕਦੀ। ਇਕ ਤਾਂ ਸਾਗਰ ਦੀ ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ। ਇਕ ਉਸ ਬੂੰਦ ਦੀ ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ, ਜੋ ਸਾਗਰ ਵਿਚ ਲੀਨ ਹੋ ਕੇ ਸਾਗਰ ਹੋ ਗਈ।



**ਸਾਧ ਕੀ ਮਹਿਮਾ ਬੇਦ ਨ ਜਾਨਹਿ॥ ਜੇਤਾ ਸੁਨਹਿ ਤੇਤਾ ਬਖਿਆਨਹਿ॥**

**(ਸੁਖਮਨੀ ਸਾਹਿਬ)**

ਅਕੱਥ ਹੈ ਪ੍ਰਮਾਤਮਾ, ਅਕੱਥ ਹੈ ਸੰਤ, ਬ੍ਰਹਮ ਗਿਆਨੀ, ਭਗਤ, ਨਹੀਂ ਉਸ ਦੀ ਮਹਿਮਾ ਬਿਆਨ ਕੀਤੀ ਜਾ ਸਕਦੀ।

ਧੰਨ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਅਹਿੰਸਾ ਇਕ ਧਰਮ ਦਾ ਨਿੱਕਾ ਜਿਹਾ ਅੰਗ ਹੈ, ਪੂਰਾ ਧਰਮ ਨਹੀਂ ਹੈ। ਜਿਵੇਂ ਉਂਗਲ ਸਰੀਰ ਦਾ ਇਕ ਹਿੱਸਾ ਹੈ, ਪੂਰਾ ਸਰੀਰ ਨਹੀਂ ਹੈ। ਇਕ ਉਂਗਲ ਤੋਂ ਬਿਨਾਂ ਵੀ ਸਰੀਰ ਹੋ ਸਕਦਾ ਹੈ। ਅਹਿੰਸਾ ਧਰਮ ਦਾ ਇਕ ਅੰਗ ਹੈ। ਕਦੀ-ਕਦੀ ਹਾਲਾਤ ਦਾ ਤਕਾਜ਼ਾ ਬਣਦਾ ਹੈ ਕਿ ਧਰਮ ਦੀ ਖ਼ਾਤਰ ਉਹ ਅੰਗ ਕੁਰਬਾਨ ਕਰਨਾ ਪੈਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ ਕਿ ਲਾਚਾਰ ਹੋ ਕੇ ਮੈਂ ਤਲਵਾਰ ਚੁੱਕੀ। ਮੇਰਾ ਸ਼ੌਕ ਨਹੀਂ ਸੀ। ਮੇਰੀ ਖ਼ੁਸ਼ੀ ਨਹੀਂ ਸੀ। ਅਜਿਹੀ ਕੀ ਲਾਚਾਰੀ ਸੀ ? ਤੁਸੀਂ ਸੰਤ, ਤੁਸੀਂ ਮਾਲਾ ਫੇਰਨ ਵਾਲੇ, ਪ੍ਰਭੂ ਦਾ ਜੱਪ ਕਰਨ ਵਾਲੇ, ਉਪਦੇਸ਼ ਦੇਂਦੇ ਹੋ :

**ਜਾਗਤਿ ਜੋਤ ਜਪੈ ਨਿਸ ਬਾਸੁਰ ਏਕ ਬਿਨਾਂ ਮਨ ਨੈਕ ਨ ਆਨੈ॥**

ਤਲਵਾਰ ਚੁੱਕ ਲਈ, ਬੰਦੂਕ ਚੁੱਕ ਲਈ। ਉਥੇ ਮੈਂ ਹਿੰਸਾ ਦੀ ਪਾਲਣਾ ਨਹੀਂ ਕਰਾਂਗਾ, ਅਹਿੰਸਾ ਦੀ ਪਾਲਣਾ ਕਰਾਂਗਾ। ਦੇਸ਼ ਤੇ ਕੌਮ ਦੀ ਖ਼ਾਤਰ ਮੈਨੂੰ ਸ਼ਸਤਰ ਚੁੱਕਣੇ ਪੈਂਦੇ ਹਨ।

ਪਿਆਰ ਦੇ ਬੋਲਾਂ ਨਾਲ ਰਾਵਣ ਨਹੀਂ ਸੀ ਮਰਿਆ, ਤੀਰ ਕਮਾਨ ਚੁੱਕਣੀ ਪਈ ਸੀ ਰਾਮ ਚੰਦ੍ਰ ਜੀ ਨੂੰ। ਕੋਈ ਪਿਆਰ ਦੇ ਬੋਲਾਂ ਨਾਲ ਦੁਰਯੋਧਨ ਖ਼ਤਮ ਨਹੀਂ ਸੀ ਹੋਇਆ, ਜਰਾਸਿੰਧ ਖ਼ਤਮ ਨਹੀਂ ਸੀ ਹੋਇਆ, ਸ਼ਸਤਰ ਚੁੱਕਣਾ ਪਿਆ ਸੀ ਸ੍ਰੀ ਕ੍ਰਿਸ਼ਨ ਜੀ ਨੂੰ। ਇਹ ਤਾਂ ਇਤਿਹਾਸ ਹੈ। ਭਾਵੇਂ ਜੰਗਲ ਵਿਚ ਰਹਿੰਦੇ ਸਨ, ਬੈਰਾਗੀ ਸਨ, ਪਰ ਆਪਣੀ ਰੱਖਿਆ ਲਈ ਤ੍ਰਿਸ਼ੂਲ ਚੁੱਕਣਾ ਪੈ ਗਿਆ ਸ਼ਿਵਜੀ ਨੂੰ। ਇਹ ਤਾਂ ਅਸੀਂ ਦੇਖਦੇ ਹਾਂ ਕਿ ਅਹਿੰਸਾ ਪਰਮੋ ਧਰਮ ਦੇ ਨਾਅਰੇ ਨੇ ਇਕ ਹਜ਼ਾਰ ਸਾਲ ਤੋਂ ਜ਼ਿਆਦਾ ਇਸ ਦੇਸ਼ ਨੂੰ ਗ਼ੁਲਾਮ ਰੱਖਿਆ। ਜੇਕਰ ਦੇਸ਼ ਅੱਜ ਆਜ਼ਾਦੀ ਦੀ ਹਵਾ ਵਿਚ ਜੀਅ ਰਿਹਾ ਹੈ ਤਾਂ ਇਸ ਵਿਚ ਕੁਰਬਾਨੀ ਗੁਰੂ ਤੇਗ ਬਹਾਦਰ ਜੀ, ਗੁਰੂ ਗੋਬਿੰਦ ਸਿੰਘ ਜੀ ਦੀ ਹੈ। ਗੀਤਾ ਦੀ ਅਵਾਜ਼, ਵੇਦਾਂ ਦੇ ਪਾਠ ਕਿਧਰੇ ਸੁਣਾਈ ਨਹੀਂ ਸਨ ਦੇਣੇ। ਔਰੰਗਜ਼ੇਬ ਦੇ ਅਹਿਲਕਾਰਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਆਖਿਆ—"ਤੁਸੀਂ ਸੰਤ, ਤੁਸੀਂ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਵਾਰਿਸ ਵਲੀ ਅੱਲ੍ਹਾ ਹੋ। ਤੁਹਾਨੂੰ ਸੋਭਾ ਨਹੀਂ ਦੇਂਦਾ ਕਿ ਤੁਸੀਂ ਸ਼ਸਤਰ ਚੁੱਕੋ। ਅਸੀਂ ਤੁਹਾਡੀ ਸੁਲਾਹ ਕਰਾ ਦੇਂਦੇ ਹਾਂ। ਤੁਸੀਂ ਕੀ ਚਾਹੁੰਦੇ ਹੋ ?" ਮਹਾਰਾਜ ਕਹਿੰਦੇ ਹਨ, "ਅਸੀਂ ਤਾਂ ਹਰ ਹਾਲਤ ਵਿਚ ਸੁਲਾਹ ਚਾਹੁੰਦੇ ਹਾਂ।"

"ਫਿਰ ਅਸੀਂ ਸੁਲਾਹ ਕਰਾ ਦੇਈਏ ?"

ਸਾਹਿਬ ਕਹਿੰਦੇ ਹਨ, "ਕਰਾ ਦਿਉ।"

"ਇਕ ਸ਼ਰਤ ਹੈ।"

"ਕੀ ?"

"ਤੁਸੀਂ ਹਾਰ ਮੰਨ ਲਉ, ਅਸੀਂ ਸੁਲਾਹ ਕਰਾ ਦੇਂਦੇ ਹਾਂ।"

ਸਤਿਗੁਰੂ ਕਹਿੰਦੇ ਹਨ, "ਇਹ ਨਹੀਂ ਹੋ ਸਕਦਾ।"

ਫਿਰ ਅਹਿਲਕਾਰ ਕਹਿੰਦੇ ਹਨ, "ਇਕ ਸੰਤ ਨੂੰ ਸਚਾਈ ਕਬੂਲ ਕਰਨ ਵਿਚ ਇਤਰਾਜ਼ ਕੀ ਹੈ ? ਸੱਚਾਈ ਇਹ ਹੈ ਕਿ ਤੁਸੀਂ ਹਾਰ ਗਏ ਹੋ। ਪਿਤਾ ਤੁਹਾਡਾ ਸ਼ਹੀਦ ਹੋ ਗਿਆ ਹੈ। ਬੱਚੇ ਤੁਹਾਡੇ ਸ਼ਹੀਦ ਹੋ ਗਏ ਹਨ। ਕਿਲ੍ਹੇ ਤੁਹਾਡੇ ਢਾਹ ਦਿੱਤੇ ਗਏ ਹਨ। ਫ਼ੌਜ ਤੁਹਾਡੀ ਖ਼ਤਮ ਹੋ ਗਈ ਹੈ। ਤੁਹਾਡੇ ਪਾਸ ਤਾਂ ਤੁਹਾਡਾ ਘੋੜਾ ਵੀ ਨਹੀਂ ਹੈ। ਤੁਹਾਡੇ ਨਾਲ ਕੋਈ ਵੀ ਸਾਥੀ ਨਹੀਂ ਹੈ। ਇਕ ਹਾਰੇ ਹੋਏ ਮਨੁੱਖ ਦੀ ਜੋ ਹਾਲਤ ਹੁੰਦੀ ਹੈ, ਉਹ ਤੁਹਾਡੀ ਹੈ।"

"ਐ ਔਰੰਗਜ਼ੇਬ ਦੇ ਅਹਿਲਕਾਰ ! ਸੁਣ ਲੈ। ਹਾਰ ਹੋ ਜਾਣੀ ਇਕ ਹੋਰ ਗੱਲ ਹੈ, ਹਾਰ ਮੰਨ ਲੈਣੀ ਇਕ ਹੋਰ ਗੱਲ ਹੈ। ਹੋ ਗਈ ਹਾਰ ਤਾਂ ਹੋ ਗਈ, ਪਰ ਮੈਂ ਮੰਨ ਨਹੀਂ ਸਕਦਾ।"

"ਚੱਲੋ ਏਨਾ ਤਾਂ ਕਬੂਲ ਕਰ ਲਉ ਕਿ ਤੁਹਾਡੇ ਕੋਲ ਕੁਝ ਵੀ ਨਹੀਂ ਹੈ।" "ਮਹਾਰਾਜ ਕਹਿੰਦੇ ਹਨ, "ਇਹ ਵੀ ਮੈਂ ਕਬੂਲ ਨਹੀਂ ਕਰ ਸਕਦਾ ਕਿ ਮੇਰੇ ਕੋਲ ਕੁਝ ਵੀ ਨਹੀਂ ਹੈ। ਮੇਰੇ ਹਿਰਦੇ ਵਿਚ ਖ਼ੁਦਾ ਬੈਠਾ ਹੈ ਅਤੇ ਜਿਸ ਦੇ ਹਿਰਦੇ ਵਿਚ ਪ੍ਰਮਾਤਮਾ ਬੈਠਾ ਹੋਵੇ, ਉਹ ਹਾਰ ਕਿਵੇਂ ਮੰਨ ਸਕਦਾ ਹੈ ? ਕੀ ਮੈਂ ਪ੍ਰਮਾਤਮਾ ਦੀ ਤੌਹੀਨ ਕਰਾਂ ? ਮੈਂ ਹਾਰ ਨਹੀਂ ਮੰਨ ਸਕਦਾ।"

ਛੋਟਾ ਜਿਹਾ ਕੰਡਾ ਮਨੁੱਖ ਨੂੰ ਲੱਗ ਜਾਂਦਾ ਹੈ ਤਾਂ ਬੰਦਾ ਕਹਿੰਦਾ ਹੈ, ਪਤਾ ਨਹੀਂ ਰੱਬ ਹੈ ਵੀ ਜਾਂ ਨਹੀਂ। ਮਾੜੀ ਮੋਟੀ ਘਟਨਾ ਘਟ ਜਾਂਦੀ ਹੈ ਤਾਂ ਬੰਦਾ ਕਹਿੰਦਾ ਹੈ, ਪਤਾ ਨਹੀਂ ਰੱਬ ਹੈ ਵੀ ਜਾਂ ਨਹੀਂ। ਥੋੜਾ ਬਹੁਤ ਨੁਕਸਾਨ ਹੋ ਜਾਂਦਾ ਹੈ ਤਾਂ ਮਨੁੱਖ ਕਹਿੰਦਾ ਹੈ, ਪਤਾ ਨਹੀਂ ਗੁਰੂ ਹੈ ਵੀ ਜਾਂ ਨਹੀਂ। ਕੁਝ ਵੀ ਨਹੀਂ ਰਿਹਾ, ਪਰ ਸਤਿਗੁਰੂ ਕਹਿੰਦੇ ਹਨ ਕਿ ਰੱਬ ਤਾਂ ਹੈ। ਨਹੀਂ ਹੈ ਫ਼ੌਜ ਤਾਂ ਨਾ ਸਹੀ। ਧਨ ਨਹੀਂ ਹੈ ਤਾਂ ਨਾ ਸਹੀ, ਮੇਰਾ ਰੱਬ ਤਾਂ ਹੈ।"

ਅਹਿਲਕਾਰ ਨੇ ਕਿਹਾ, "ਮਹਾਰਾਜ ਇਕ ਨਿੱਕੀ ਜਿਹੀ ਗੱਲ ਨਾਲ ਵੀ ਅਸੀਂ ਸੁਲਾਹ ਕਰਾ ਸਕਦੇ ਹਾਂ। ਚੱਲੋ, ਇਹ ਸਭ ਕੁਝ ਤੁਸੀਂ ਕਬੂਲ ਨਹੀਂ ਕਰਦੇ ਤਾਂ ਨਾ ਸਹੀ। ਤੁਸੀਂ ਇੰਨਾ ਹੀ ਕਬੂਲ ਕਰ ਲਉ ਕਿ ਤੁਹਾਡੇ ਬੱਚੇ ਮਾਰ ਦਿੱਤੇ ਗਏ ਹਨ। ਤੁਸੀਂ ਦੱਬੇ ਹੋਏ ਸ਼ਬਦਾਂ ਨਾਲ ਇੰਨਾ ਹੀ ਕਬੂਲ ਕਰ ਲਉ। ਅਸੀਂ ਇਸ ਨੂੰ ਵੀ ਆਧਾਰ ਬਣਾ ਕੇ ਸੁਲਾਹ ਕਰਾ ਸਕਦੇ ਹਾਂ।"



"ਦੁਸ਼ਟ ਮਨੁੱਖ, ਬੁਰਾ ਬੋਲਣ ਵਾਲਾ ਜ਼ਾਲਮ ਬੰਦਾ ਭਾਰੀ ਪੱਥਰ ਚੁੱਕ ਕੇ ਸੋਨੇ ਦੇ ਪਿਆਲੇ ਨੂੰ ਤੋੜਨ ਦੀ ਕੋਸ਼ਿਸ਼ ਕਰੇ ਤਾਂ ਮਹਾਰਾਜ ਕਹਿੰਦੇ ਹਨ, ਮੈਂ ਕਬੂਲ ਕਰਦਾ ਹਾਂ ਕਿ ਸੋਨੇ ਦਾ ਪਿਆਲਾ ਟੁੱਟ ਜਾਏਗਾ, ਪਰ ਪੱਥਰ ਨਹੀਂ ਟੁੱਟੇਗਾ। ਸੋ ਅਹਿਲਕਾਰੋ ! ਇਕ ਗੱਲ ਚੇਤੇ ਰੱਖੋ, ਟੁੱਟ ਕੇ ਵੀ ਸੋਨੇ ਦੇ ਪਿਆਲੇ ਦੀ ਕੀਮਤ ਘੱਟਣੀ ਨਹੀਂ ਅਤੇ ਨਾ ਟੁੱਟ ਕੇ ਵੀ ਪੱਥਰ ਦੀ ਕੀਮਤ ਵੱਧਣੀ ਨਹੀਂ। ਟੁੱਟ ਕੇ ਵੀ ਮੇਰੇ ਬੱਚਿਆਂ ਦੀ ਕੀਮਤ ਘੱਟਣੀ ਨਹੀਂ ਅਤੇ ਨਾ ਟੁੱਟ ਕੇ ਵੀ ਔਰੰਗਜ਼ੇਬ ਦੀ ਕੀਮਤ ਵੱਧਣੀ ਨਹੀਂ।"

ਮਹਾਤਮਾ ਬੁੱਧ ਵਰਗੇ ਗੁਰੂ ਗੋਬਿੰਦ ਸਿੰਘ ਜੀ ਨਹੀਂ ਹਨ। ਗੁਰੂ ਗੋਬਿੰਦ ਸਿੰਘ ਵਰਗੇ ਮਹਾਤਮਾ ਬੁੱਧ ਨਹੀਂ ਹਨ। ਮਹਾਤਮਾ ਬੁੱਧ ਵਰਗੇ ਕ੍ਰਿਸ਼ਨ ਨਹੀਂ ਹਨ। ਕ੍ਰਿਸ਼ਨ ਵਰਗੇ ਰਾਮ ਨਹੀਂ ਹਨ। ਸਾਰਿਆਂ ਦੇ ਖਾਣ-ਪੀਣ ਵੀ ਅਲੱਗ-ਅਲੱਗ ਹਨ ਅਤੇ ਪਹਿਰਾਵੇ ਵੀ ਅਲੱਗ-ਅਲੱਗ ਹਨ। ਕਿਰਿਆ ਤੋਂ ਕੁਝ ਵੀ ਫ਼ੈਸਲਾ ਨਹੀਂ ਹੋ ਸਕਦਾ, ਪਰੰਤੂ ਧਾਰਮਿਕ ਸਟੇਜ 'ਤੇ ਬੈਠਿਆ ਹੋਇਆ ਹਿਰਦੇ ਦੀ ਗਹਿਰਾਈ ਤੋਂ ਮੈਂ ਕਹਿ

ਸਕਦਾ ਹਾਂ ਕਿ ਇਹ ਸਾਰੇ ਹੀ ਸੰਤ ਹਨ, ਸਾਰੇ ਹੀ ਅਵਤਾਰ ਹਨ। ਮਾਨਸਿਕ ਅਵਸਥਾ ਸਾਰਿਆਂ ਦੀ ਇਕੋ ਜਿਹੀ ਹੈ। ਹੁਣ ਉਹ ਜਿਹੜੀ ਮਾਨਸਿਕ ਅਵਸਥਾ ਹੈ, ਉਹ ਬਿਆਨ ਨਹੀਂ ਕੀਤੀ ਜਾ ਸਕਦੀ। ਕਾਰਨ ? ਜਿਹੜੀ ਬੂੰਦ ਸਾਗਰ ਵਿਚ ਲੀਨ ਹੋ ਗਈ ਹੈ ਤੇ ਜੇ ਸਾਗਰ ਨਹੀਂ ਨਾਪਿਆ ਜਾ ਸਕਦਾ ਤਾਂ ਫਿਰ ਉਸ ਬੂੰਦ ਨੂੰ ਕੌਣ ਨਾਪ ਸਕਦਾ ਹੈ ਜੋ ਬੂੰਦ ਸਾਗਰ ਹੋ ਗਈ ਹੈ ? ਸੰਤ ਨੂੰ ਕਿਸ ਤਰ੍ਹਾਂ ਨਾਪੋਗੇ ? ਚੱਲੋ, ਇਕ ਤੁਲਸੀ ਦਾ ਬੋਲ ਮੈਂ ਤੁਹਾਡੇ ਸਾਹਮਣੇ ਰੱਖਾਂ :

**ਸੰਤ ਰਿਦਾ ਨਵ ਨੀਤ ਸਮਾਣਾ॥**

ਸੰਤ ਦਾ ਹਿਰਦਾ ਤਾਂ ਮੱਖਣ ਦੀ ਤਰ੍ਹਾਂ ਹੁੰਦਾ ਹੈ। ਜਿਵੇਂ ਮੱਖਣ ਕੋਮਲ ਹੈ, ਇਸ ਤਰ੍ਹਾਂ ਸੰਤ ਕੋਮਲ ਹੈ। ਜਿਵੇਂ ਮੱਖਣ ਪਵਿੱਤਰ ਹੈ, ਇਸ ਤਰ੍ਹਾਂ ਸੰਤ ਪਵਿੱਤਰ ਹੈ।

**ਕਹਾ ਕਵਨੇ ਪਰ ਕਿਹਾ ਨਾ ਜਾਣਾ॥**

ਤੁਲਸੀ ਕਹਿੰਦੇ ਹਨ, ਮੈਂ ਕਹਿ ਤਾਂ ਦਿੱਤਾ ਹੈ, ਪਰ ਮੈਨੂੰ ਕਹਿਣ ਦਾ ਢੰਗ ਨਹੀਂ ਆਇਆ। ਮੈਂ ਦਲੀਲ ਤਾਂ ਪੇਸ਼ ਕੀਤੀ ਹੈ, ਪਰ ਪੂਰੀ ਨਹੀਂ ਉਤਰਦੀ। ਮੈਂ ਪ੍ਰਮਾਣ ਤਾਂ ਰੱਖ ਦਿੱਤਾ ਹੈ, ਪਰ ਇਹ ਅਧੂਰਾ ਹੈ। ਕਿਉਂ ? ਕਹੀ ਵੀ ਤੁਸੀਂ, ਫਿਰ ਅਧੂਰੀ ਕਿਉਂ ਕਹੀ ? ਤੁਲਸੀਂ ਕਹਿੰਦੇ ਹਨ, ਮੈਂ ਪੂਰੀ ਕਹਿ ਨਹੀਂ ਸਕਦਾ। ਸੰਤ ਦਾ ਹਿਰਦਾ ਮੱਖਣ ਦੀ ਤਰ੍ਹਾਂ ਹੈ, ਮੈਂ ਦਲੀਲ ਤਾਂ ਦਿੱਤੀ ਹੈ, ਪਰ ਪੂਰੀ ਨਹੀਂ। ਕਿਉਂ ?

**ਨਿਜ ਪ੍ਰਤਾਪ ਦ੍ਰਵੈ ਨਵ ਨੀਤਾ॥**



ਮੱਖਣ ਨੂੰ ਸੇਕ ਲੱਗੇ ਤਾਂ ਪਿਘਲਦਾ ਹੈ, ਪਰ :

**ਦੁਖ ਦ੍ਰਵੇ ਸੰਤ ਪਨੀਤਾ॥**

ਪਰ ਸੰਤ ਤਾਂ ਉਦੋਂ ਵੀ ਪਿਘਲ ਜਾਂਦਾ ਹੈ ਜਦੋਂ ਦੂਜਿਆਂ ਨੂੰ ਸੇਕ ਲੱਗੇ। ਹਿੰਦੁਸਤਾਨ ਦੇ ਮਾਸੂਮ ਬੱਚਿਆਂ ਨੂੰ ਸੇਕ ਲੱਗਿਆ ਤਾਂ ਕਲਗੀਧਰ ਨੇ ਆਪਣੇ ਬੱਚੇ ਸ਼ਹੀਦ ਕਰਵਾ ਦਿੱਤੇ। ਹਿੰਦੁਸਤਾਨ ਦੀ ਜ਼ਿੰਦਗੀ ਖ਼ਤਰੇ ਵਿਚ ਹੋਈ ਤਾਂ ਨੌਂ ਸਾਲ ਦਾ ਬੱਚਾ ਆਪਣੇ ਪਿਤਾ ਨੂੰ ਕਹਿੰਦਾ ਹੈ ਕਿ ਤੁਹਾਡੇ ਬਿਨਾਂ ਹੋਰ ਕੌਣ ਮਹਾਨ ਹੋ ਸਕਦਾ ਹੈ।

ਕਿਸੇ ਨੂੰ ਤੈਰਨ ਦੀ ਜਾਚ ਸਿਖਾਉਣੀ ਹੋਵੇ ਤਾਂ ਪਹਿਲਾਂ ਆਪ ਪਾਣੀ ਵਿਚ ਜਾਣਾ ਪੈਂਦਾ ਹੈ, ਕਿਸੇ ਨੂੰ ਮਰਨ ਦੀ ਜਾਚ ਸਿਖਾਉਣੀ ਹੋਵੇ ਤਾਂ ਪਹਿਲਾਂ ਆਪ ਮਰਨਾ ਪੈਂਦਾ ਹੈ। ਇਹ ਤਾਂ ਦੂਜਿਆਂ ਨੂੰ ਰੋਂਦਿਆਂ ਹੋਇਆਂ ਦੇਖ ਕੇ ਅੱਖਾਂ ਵਿਚ ਹੰਝੂ ਆ ਗਏ। ਆਪਣੇ ਰੋਂਦੇ ਹੋਇਆਂ ਨੂੰ ਦੇਖ ਕੇ ਤਾਂ ਕਈਆਂ ਦੀਆਂ ਅੱਖਾਂ ਭਰ ਜਾਣਗੀਆਂ, ਪਰ ਜਗਤ ਦੁੱਖੀ ਹੈ ਤਾਂ ਸੰਤ ਦਾ ਹਿਰਦਾ ਦੁੱਖੀ ਹੋ ਗਿਆ। ਇਹ ਦਲੀਲ ਭਾਈ ਨੰਦ ਲਾਲ ਜੀ ਦੀ ਦੇਣ ਹੈ। ਕਹਿੰਦੇ ਹਨ, ਹੇ ਕਲਗੀਧਰ ! ਹੇ ਧੰਨ ਗੁਰੂ ਗੋਬਿੰਦ ਸਿੰਘ ! ਤੁਹਾਡੀ ਜ਼ਬਾਨ ਵਿੱਚੋਂ ਜਿਹੜੇ ਬੋਲ ਨਿਕਲਦੇ ਹਨ, ਇਕ ਇਕ ਬੋਲ ਇਕ ਬੋਰੀ ਖੰਡ

ਵਰਗੇ ਹਨ। ਉਸ ਬੋਲ ਵਿਚ ਇੰਨੀ ਮਿਠਾਸ ਹੁੰਦੀ ਹੈ। ਕਹਿੰਦੇ ਹਨ, ਮੈਂ ਇਹ ਮਿਸਾਲ ਤਾਂ ਦਿੱਤੀ ਹੈ, ਪਰ ਠੀਕ ਨਹੀਂ ਹੈ। ਆਪਣੀ ਮਿਸਾਲ ਨੂੰ ਆਪ ਹੀ ਖੰਡਨ ਕਰਦੇ ਹਨ। ਕਿਉਂ ? ਇਕ ਬੋਰੀ ਖੰਡ ਇਕ ਹਜ਼ਾਰ ਬੰਦਿਆਂ ਦੇ ਮੂੰਹ ਨੂੰ ਮਿੱਠਾ ਕਰ ਦੇਵੇਗੀ ਤੇ ਮੂੰਹ ਵਿਚ ਮਿਠਾਸ ਸਿਰਫ਼ ਥੋੜੀ ਦੇਰ ਲਈ ਰਹੇਗੀ, ਫਿਰ ਗਈ ਮਿਠਾਸ। ਹੇ ਕਲਗੀਧਰ! ਤੁਹਾਡਾ ਇਕ ਬਚਨ ਕਰੋੜਾਂ ਜ਼ਿੰਦਗੀਆਂ ਵਿਚ ਮਿਠਾਸ ਭਰਦਾ ਰਹੇਗਾ ਅਤੇ ਸ਼ਬਦ ਕਦੀ ਖ਼ਤਮ ਨਹੀਂ ਹੋਵੇਗਾ। ਮੈਂ ਕਿਵੇਂ ਕਹਿ ਦੇਵਾਂ ਕਿ ਤੁਹਾਡਾ ਇਕ ਬੋਲ ਇਕ ਬੋਰੀ ਸ਼ੱਕਰ ਦੀ ਤਰ੍ਹਾਂ ਹੈ। ਤੁਹਾਡਾ ਬੋਲ ਹਜ਼ਾਰਾਂ ਜ਼ਿੰਦਗੀਆਂ ਨੂੰ ਰੋਜ਼ ਮਿਠਾਸ ਦੇਵੇਗਾ ਅਤੇ ਸ਼ਬਦ ਵੀ ਆਪਣੀ ਥਾਂ 'ਤੇ ਬਣਿਆ ਰਹੇਗਾ।

ਜ਼ਬਾਨ ਇਕ ਸ਼ਕਤੀ ਹੈ, ਪਰ ਇਸ ਸ਼ਕਤੀ ਦੇ ਨਾਲ ਉਸ ਮਹਾਂ-ਸ਼ਕਤੀ ਨੂੰ ਬਿਆਨ ਕਰਨਾ ਬੜਾ ਔਖਾ ਹੈ। ਅੱਖਾਂ ਇਕ ਸ਼ਕਤੀ ਹਨ, ਪਰ ਇਸ ਸ਼ਕਤੀ ਨਾਲ ਉਸ ਮਹਾਂ-ਸ਼ਕਤੀ ਨੂੰ ਦੇਖਣਾ ਬੜਾ ਔਖਾ ਹੈ। ਕੰਨ ਵੀ ਇਕ ਸ਼ਕਤੀ ਹੈ, ਪਰੰਤੂ ਪ੍ਰਮਾਤਮਾ ਨੂੰ ਪੂਰੇ ਦਾ ਪੂਰਾ ਸੁਣਨਾ ਬਹੁਤ ਕਠਿਨ ਹੈ। ਮਨ ਵੀ ਇਕ ਸ਼ਕਤੀ ਹੈ ਅਤੇ ਪ੍ਰਮਾਤਮਾ ਨੂੰ ਪੂਰੇ ਦਾ ਪੂਰਾ ਸਮਝਣਾ ਬਹੁਤ ਔਖਾ ਹੈ। ਫਿਰ ਕੀ ਕਰੀਏ ?

ਪ੍ਰਮਾਤਮਾ ਹੋਣ ਦਾ ਹਰ ਇਕ ਨੂੰ ਮੌਕਾ ਮਿਲਿਆ ਹੈ ਅਤੇ ਉਹ ਹਰ ਇਕ ਹੈ ਮਨੁੱਖ। ਪਸ਼ੂ ਨਹੀਂ ਹੈ। ਬਨਸਪਤੀ ਨਹੀਂ ਹੈ। ਪੱਥਰ ਦੀ ਮੂਰਤੀ ਘੜ ਕੇ ਰਾਮ ਵਰਗੀ ਬਣਾ ਸਕਦੇ ਹਾਂ, ਪਰ ਰਾਮ ਨਹੀਂ ਹੈ। ਪੱਥਰ ਨੂੰ ਘੜ ਕੇ ਕ੍ਰਿਸ਼ਨ ਵਰਗਾ ਬਣਾ ਸਕਦੇ ਹਾਂ, ਪਰ ਫਿਰ ਵੀ ਪੱਥਰ ਕ੍ਰਿਸ਼ਨ ਨਹੀਂ ਹੈ। ਕ੍ਰਿਸ਼ਨ, ਕ੍ਰਿਸ਼ਨ ਹੈ। ਮੈਂ ਅਜਿਹਾ ਜ਼ਰੂਰ ਕਹਿ ਸਕਦਾ ਹਾਂ ਕਿ ਹਰ ਪੱਥਰ ਦਾ ਭਵਿਸ਼ ਰਾਮ ਹੋਣਾ ਜ਼ਰੂਰ ਹੈ। ਸਮਾਂ ਪਾ ਕੇ ਹੋਵੇਗਾ। ਹਰ ਪੱਥਰ ਦਾ ਭਵਿੱਖ ਹੈ ਸ੍ਰੀ ਕ੍ਰਿਸ਼ਨ ਹੋਣਾ। ਹਰ ਪੱਥਰ ਦਾ ਭਵਿੱਖ ਹੈ ਪ੍ਰਮਾਤਮਾ ਹੋਣਾ, ਪਰ ਅਜੇ ਬੜੀ ਯਾਤਰਾ ਹੈ। ਹਰ ਪੱਥਰ ਬਨਸਪਤੀ ਬਣੇਗਾ, ਬਨਸਪਤੀ ਪਸ਼ੂ ਪੰਛੀ ਬਣੇਗੀ ਅਤੇ ਪਸ਼ੂ ਪੰਛੀ ਮਨੁੱਖ ਬਣ ਗਏ ਹਨ ਅਤੇ ਮਨੁੱਖ ਨੂੰ ਇਹ ਮੌਕਾ ਮਿਲਿਆ ਹੈ। ਮਨੁੱਖ ਇਕ ਮੌਕਾ ਹੈ। ਕੀ ? ਪ੍ਰਮਾਤਮਾ ਹੋਣ ਦਾ। ਪਰ ਮਨੁੱਖ ਵਿਚ ਦੋਨਾਂ ਸੰਭਾਵਨਾਵਾਂ ਲੁੱਕੀਆਂ ਪਈਆਂ ਹਨ।

ਪੱਥਰ ਅੱਗੇ ਗਿਆ ਤਾਂ ਬਨਸਪਤੀ ਬਣਿਆ। ਬਨਸਪਤੀ ਅੱਗੇ ਗਈ ਤਾਂ ਪਸ਼ੂ ਪੰਛੀ ਬਣੀ। ਪਸ਼ੂ ਪੰਛੀ ਅੱਗੇ ਗਏ ਤਾਂ ਮਨੁੱਖ ਬਣਿਆ, ਪਰ ਮਨੁੱਖ ਵਿਚ ਇਕ ਖ਼ਤਰਾ ਵੀ ਹੈ। ਇਹ ਅੱਗੇ ਗਿਆ ਤਾਂ ਪ੍ਰਮਾਤਮਾ ਵਰਗਾ ਹੋਵੇਗਾ ਅਤੇ ਪਿੱਛੇ ਗਿਆ ਤਾਂ ਸ਼ੈਤਾਨ ਵਰਗਾ ਹੋਵੇਗਾ। ਇਹ ਪਿੱਛੇ ਵੀ ਮੁੜ ਸਕਦਾ ਹੈ। ਜੇਕਰ ਮਨੁੱਖ ਪਸ਼ੂ ਬਣਦਾ ਹੈ, ਤਾਂ ਰੂਹੇ-ਜ਼ਮੀਨ 'ਤੇ ਕੋਈ ਪਸ਼ੂ ਏਨਾ ਖ਼ਤਰਨਾਕ ਨਹੀਂ ਹੁੰਦਾ, ਜਿੰਨਾ ਮਨੁੱਖ ਖ਼ਤਰਨਾਕ ਹੁੰਦਾ ਹੈ। ਜੇ ਕਿਤੇ ਇਕ ਸੱਪ ਡੰਗ ਮਾਰੇ ਅਤੇ ਦੋ ਤਿੰਨ ਬੰਦਿਆਂ ਨੂੰ ਕੱਟੇਗਾ ਤਾਂ ਜ਼ਹਿਰ ਖ਼ਤਮ ਹੋ ਜਾਂਦੀ ਹੈ, ਪਰੰਤੂ ਢਾਈ ਕਰੋੜ ਬੰਦਿਆਂ ਨੂੰ ਮਾਰ ਕੇ ਵੀ ਹਿਟਲਰ ਦਾ ਹਿਰਦਾ ਸ਼ਾਂਤ ਨਹੀਂ ਸੀ ਹੋਇਆ। 300 ਬੰਦਿਆਂ ਨੂੰ ਮਾਣ ਕੇ ਵੀ ਮਾਊ-ਸਿ-ਤੁੰਗ ਨੂੰ

ਚੈਨ ਨਹੀਂ ਸੀ ਮਿਲਿਆ। ਹਲਾਕੂ ਤੇ ਚੰਗੇਜ਼ ਖ਼ਾਨ ਬਸਤੀਆਂ ਉਜਾੜ ਕੇ ਲੰਘਦੇ ਸਨ। ਮਨੁੱਖ ਜਦ ਪਸ਼ੂ ਬਣਦਾ ਹੈ ਤਾਂ ਬਹੁਤ ਖ਼ਤਰਨਾਕ ਹੋ ਜਾਂਦਾ ਹੈ :

**ਕਰਤੂਤ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥**

**(ਅੰਗ ੨੬੭)**

ਇਹ ਭਗਵਾਨ ਵਰਗਾ ਹੋ ਸਕੇ ਤਾਂ ਕੀ ਕਰਨਾ ਪਏਗਾ ? ਪੂਰਾ ਜਾਗ ਜਾਏ ਤਾਂ ਭਗਵਾਨ ਵਰਗਾ, ਜੇਕਰ ਇਸ ਦਾ ਬਹੁਤ ਹਿੱਸਾ ਸੁੱਤਾ ਹੋਇਆ ਹੈ ਤਾਂ ਇਹ ਪਸ਼ੂ ਹੈ ਅਤੇ ਥੋੜਾ ਜਿਹਾ ਮਨੁੱਖ ਹੈ। ਜਿੰਨਾ-ਜਿੰਨਾ ਜਾਗਦਾ ਜਾਏਗਾ, ਮਨੁੱਖ ਹੁੰਦਾ ਜਾਏਗਾ। ਇਸ ਵਾਸਤੇ ਕਈਆਂ ਨੂੰ ਅਸੀਂ ਕਹਿ ਦੇਂਦੇ ਹਾਂ ਕਿ ਐ ਮਨੁੱਖ ! ਤੂੰ ਮਨੁੱਖ ਬਣ। ਕਦੀ ਸਾਨੂੰ ਕਹਿਣ ਦੀ ਲੋੜ ਨਹੀਂ ਪੈਂਦੀ ਕਿ ਐ ਕੁੱਤੇ ! ਤੂੰ ਕੁੱਤਾ ਬਣ। ਐ ਗਊ ! ਤੂੰ ਗਊ ਬਣ। ਐ ਖੋਤੇ ! ਤੂੰ ਖੋਤਾ ਬਣ। ਖੋਤਾ ਤਾਂ ਖੋਤਾ ਹੈ ਹੀ, ਕੁੱਤਾ ਤਾਂ ਕੁੱਤਾ ਹੈ ਹੀ, ਗਊ ਤਾਂ ਗਊ ਹੈ ਹੀ। ਸਾਨੂੰ ਆਖਣ ਦੀ ਲੋੜ ਨਹੀਂ ਪੈਂਦੀ ਕਿ ਐ ਸ਼ੇਰ ! ਤੂੰ ਸ਼ੇਰ ਬਣ। ਐ ਘੋੜੇ ! ਤੂੰ ਘੋੜਾ ਬਣ, ਪਰ ਸਾਨੂੰ ਰੋਜ਼ ਕਹਿਣਾ ਪੈਂਦਾ ਹੈ ਕਿ ਐ ਬੰਦੇ ! ਤੂੰ ਬੰਦਾ ਬਣ। ਕੁੱਤਾ ਅੰਦਰੋਂ ਬਾਹਰੋਂ ਕੁੱਤਾ ਹੈ। ਘੋੜਾ ਅੰਦਰੋਂ ਬਾਹਰੋਂ ਘੋੜਾ ਹੈ। ਮਨੁੱਖ, ਮਨੁੱਖ ਤਾਂ ਦਿਖਾਈ ਦੇ ਰਿਹਾ ਹੈ, ਪਰ ਅੰਦਰੋਂ ਤਾਂ ਪਸ਼ੂ ਹੈ। ਇਹ ਜਦ ਪੂਰਨ ਪੂਰਨ ਹੁੰਦਾ ਹੈ ਤਾਂ ਫਿਰ ਭਗਵਾਨ ਦਾ ਰੂਪ ਹੋ ਜਾਂਦਾ ਹੈ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ, ਮੇਰਾ ਰੂਪ ਹੋ ਗਿਆ :



**ਖ਼ਾਲਸਾ ਮੇਰੋ ਰੂਪ ਹੈ ਖ਼ਾਸ॥ ਖ਼ਾਲਸਹ ਮਹਿ ਹਉਂ ਕਰਹੁੰ ਨਿਵਾਸ॥**

ਪਰ ਕਿਹੜਾ ?

**ਪੂਰਨ ਜੋਤ ਜਗੈ ਘਟ ਮੈ ਤਬ ਖ਼ਾਲਸ ਤਾਹਿ ਨਖਾਲਸ ਜਾਨੈ॥**

ਇਹ ਪੂਰੀ ਜੋਤਿ ਜਗ ਜਾਏ, ਇਹ ਪੂਰਾ ਜਾਗ ਜਾਏ ਤਾਂ ਕਰੇ ਕੀ ?

**ਜਾਗਤਿ ਜੋਤ ਜਪੈ ਨਿਸ ਬਾਸੁਰ ਏਕ ਬਿਨਾਂ ਮਨ ਨੈਕ ਨ ਆਨੈ॥**

ਬਸ ! ਇਹ ਆਖ਼ਰੀ ਨੁੱਕਤਾ ਮੈਂ ਬਿਆਨ ਕਰ ਦੇਵਾਂ, ਤੁਸੀਂ ਪੱਲੇ ਬੰਨ੍ਹ ਕੇ ਲੈ ਜਾਉ—ਜੱਪ ਨੇ ਹੀ ਮਨੁੱਖ ਨੂੰ ਭਗਵਾਨ ਬਣਾ ਦਿੱਤਾ। ਜ਼ਬਾਨ ਜਪੇ, ਵਾਹਿਗੁਰੂ, ਵਾਹਿਗੁਰੂ ਅਤੇ ਮਨ ਸੁਣੇ, ਫਿਰ ਰਸ ਆਉਂਦਾ ਹੈ, ਪਰ ਮਨ ਨਹੀਂ ਸੁਣਦਾ, ਕਿਉਂ ? ਮਨੁੱਖ ਦਾ ਮਨ ਰਹਿੰਦਾ ਹੈ ਭਵਿਸ਼ ਦੀ ਚਿੰਤਾ ਦੇ ਵਿਚ ਤੇ ਭੂਤਕਾਲ ਦੀਆਂ ਯਾਦਾਂ ਦੇ ਵਿਚ, ਇਹ ਵਰਤਮਾਨ ਵਿਚ ਨਹੀਂ ਹੁੰਦਾ। ਕਹਿੰਦੇ ਹਨ ਕਿ ਭਗਵਾਨ ਤਾਂ ਵਰਤਮਾਨ ਦੇ ਵਿਚ ਹੈ। ਭਗਵਾਨ ਕੋਈ ਭਵਿਸ਼ ਵਿਚ ਨਹੀਂ ਹੈ। ਭਗਵਾਨ ਨੂੰ ਭੂਤਕਾਲ ਵਿਚ ਲੱਭਣ ਦੀ ਲੋੜ ਵੀ ਨਹੀਂ, ਵਰਤਮਾਨ ਵਿਚ ਭਗਵਾਨ ਹੈ। ਤਾਂ ਫਿਰ ਵਰਤਮਾਨ ਕਿੰਨਾ ਹੈ ? ਅੱਜ ਦੀ ਰਾਤ ਵਰਤਮਾਨ ਹੈ ? ਇਹ ਕਦੇ ਵੀ ਨਹੀਂ। ਇਹ

ਅੱਜ ਦਾ ਦਿਨ ਵਰਤਮਾਨ ਸੀ ? ਕਦੇ ਵੀ ਨਹੀਂ। ਵਰਤਮਾਨ ਬਹੁਤ ਛੋਟਾ ਹੈ, ਬਹੁਤ ਛੋਟਾ ਹੈ। ਭਵਿਸ਼ ਬਹੁਤ ਲੰਬਾ ਹੈ, ਬਹੁਤ ਲੰਬਾ ਹੈ। ਪਤਾ ਨਹੀਂ ਕਿੰਨਾ ਚਿਰ ਜੰਮਦੇ ਰਹਾਂਗੇ, ਮਰਦੇ ਰਹਾਂਗੇ।

**ਜਮਿ ਜਮਿ ਮਰੈ ਮਰੈ ਫਿਰਿ ਜਮੈ॥ ਬਹੁਤੁ ਸਜਾਇ ਪਇਆ ਦੇਸਿ ਲੰਮੈ॥**

(ਅੰਗ ੧੦੨੦)

ਪਤਾ ਨਹੀਂ ਕਿੰਨੀ ਲੰਬੀ ਯਾਤਰਾ ਕਰ ਕੇ ਅਸੀਂ ਇਥੋਂ ਤੱਕ ਪਹੁੰਚੇ ਹਾਂ। ਤਾਂ ਫਿਰ ਭੂਤਕਾਲ ਵੀ ਬਹੁਤ ਲੰਬਾ ਹੈ। ਭਵਿਸ਼ ਵੀ ਬਹੁਤ ਲੰਬਾ ਹੈ, ਪਰ ਵਰਤਮਾਨ ਬਹੁਤ ਛੋਟਾ ਹੈ। ਭਗਵਾਨ ਦੀ ਝਲਕ ਮਿਲਦੀ ਹੈ ਵਰਤਮਾਨ ਦੇ ਵਿਚ, ਤਾਂ ਫਿਰ ਵਰਤਮਾਨ ਦੇ ਵਿਚ ਜੋ ਟਿੱਕ ਗਿਆ ਮਨੁੱਖ, ਉਹ ਭਗਵਾਨ ਦਾ ਰੂਪ ਹੋ ਜਾਂਦਾ ਹੈ। ਤਾਂ ਫਿਰ ਵਰਤਮਾਨ ਕਿੰਨਾ ਹੈ ? ਗੁਰਬਾਣੀ ਦੇ ਕਥਨ ਅਨੁਸਾਰ ਇਕ ਦਮ। ਭਗਤ ਕਬੀਰ ਜੀ ਦੇ ਕਥਨ ਅਨੁਸਾਰ ਇਕ ਦਮ, ਇਹੀ ਵਰਤਮਾਨ ਹੈ। ਜੋ ਦਮ ਚਲਾ ਗਿਆ, ਉਹ ਭੂਤਕਾਲ, ਜੋ ਦਮ ਅਜੇ ਆਇਆ ਨਹੀਂ, ਉਹ ਭਵਿਸ਼ ਕਾਲ।

ਮਨੁੱਖ ਜਿਊਂਦਾ ਹੈ ਗੁਜ਼ਰੇ ਹੋਏ ਦਮਾਂ ਦੀ ਯਾਦ ਦੇ ਵਿਚ। ਮਨੁੱਖ ਜਿਊਂਦਾ ਹੈ ਆਉਣ ਵਾਲੇ ਦਮਾਂ ਦੀ ਚਿੰਤਾ ਦੇ ਵਿਚ। ਮਨੁੱਖ ਜਿੱਥੇ ਵੀ ਬੈਠਾ ਹੋਵੇਗਾ, ਉਹਦਾ ਮੱਥਾ ਉਹਦੀਆਂ ਅੱਖਾਂ ਵੇਖ ਕੇ ਕਹਿ ਸਕਦੇ ਹੋ ਕਿ ਜਾਂ ਤਾਂ ਫਿਰ ਗੁਜ਼ਰੇ ਹੋਏ ਸਮੇਂ ਦੀ ਯਾਦਾਂ ਦੇ ਵਿਚ ਹੈ ਜਾਂ ਤਾਂ ਆਉਣ ਵਾਲੇ ਦਮਾਂ ਦੀ ਯਾਦਾਂ ਦੇ ਵਿਚ ਹੈ। ਜੇਕਰ ਵਰਤਮਾਨ ਦੇ ਵਿਚ ਆ ਜਾਏ ਤਾਂ ਸਮਾਧੀ ਲੱਗ ਜਾਏਗੀ ਤੇ ਭਗਵਾਨ ਦਾ ਰੂਪ ਹੋ ਜਾਏਗਾ।

ਇਕ ਦਮ ਵਿਚ ਆਉਣ ਦੀ ਕੋਸ਼ਿਸ਼ ਕਰਨਾ ਔਖਾ ਹੈ। ਮਨੁੱਖ ਦਾ ਮਨ ਇਕ ਦਮ ਦੇ ਵਿਚ ਨਹੀਂ ਆਉਂਦਾ। ਕਹਿੰਦੇ ਹਨ, ਵਾਹਿਗੁਰੂ ਇਕ ਦਮ ਦੇ ਵਿਚ ਪੂਰਾ ਹੋ ਜਾਂਦਾ ਹੈ। ਜਿੰਨਾ ਇਕ ਦਮ ਹੈ, ਓਨਾ ਹੀ ਵਾਹਿਗੁਰੂ ਇਕ ਦਮ ਦੇ ਵਿਚ ਹੈ। ਕੁਝ ਮੰਤਰ ਨਾਭੀ 'ਤੇ ਗਹਿਰੀ ਚੋਟ ਕਰਦੇ ਹਨ। ਸਤਿਗੁਰੂ ਕਹਿੰਦੇ ਹਨ, ਇਕ ਦਮ ਦੇ ਵਿਚ ਸਾਰੀ ਖੇਡ ਬਣ ਸਕਦੀ ਹੈ। ਇਕ ਵਾਰੀ ਵਾਹਿਗੁਰੂ ਆਖਦਿਆਂ ਤੁਸੀਂ ਵਾਹਿਗੁਰੂ ਦਾ ਰੂਪ ਹੋ ਸਕਦੇ ਹੋ।

**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥**

(ਅੰਗ ੭੨੭)

ਜ਼ਬਾਨ ਨੇ ਆਖਿਆ ਵਾਹਿਗੁਰੂ ਅਤੇ ਇਧਰ ਮਨ ਨੇ ਭਵਿਸ਼ ਦੀ ਚਿੰਤਾ ਨੂੰ ਇਕ ਪਾਸੇ ਰੱਖ ਕੇ, ਭੂਤਕਾਲ ਦੀਆਂ ਯਾਦਾਂ ਨੂੰ ਇਕ ਪਾਸੇ ਰੱਖ ਕੇ ਪੂਰੀ ਇਕਾਗਰਤਾ ਨਾਲ ਵਾਹਿਗੁਰੂ ਸੁਣਿਆ ਤੇ ਫਿਰ ਮਨ ਜੋਤਿ ਸਰੂਪ ਹੋ ਗਿਆ :

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥** (ਅੰਗ ੪੪੧)

ਇਸੇ ਨੂੰ ਕਹਿੰਦੇ ਹਨ :

**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥** (ਅੰਗ ੮੪੬)

ਇਹ ਤਾਂ ਪੂਰਨ ਹੋ ਗਿਆ। ਇਹ ਤਾਂ ਜੋਤ ਵਿਚ ਜੋਤ ਹੋ ਗਿਆ। ਇਹ ਤਾਂ ਬੂੰਦ ਸਾਗਰ ਦੇ ਵਿਚ ਸਾਗਰ ਹੋ ਗਈ। ਅੰਮ੍ਰਿਤ ਵੇਲੇ ਬੈਠ ਕੇ ਕੋਸ਼ਿਸ਼ ਕਰਨਾ, ਕੋਸ਼ਿਸ਼ ਸਫਲਤਾ ਦੇ ਵਿਚ ਨਹੀਂ ਮਿਲਦੀ। ਇਕ ਦਮ ਦੇ ਵਿਚ ਵਾਹਿਗੁਰੂ ਕਹਿਣਾ ਅੱਜ ਵੀ ਬਹੁਤ ਔਖਾ ਹੈ ਤੇ ਗੁਰੂ ਨਾਨਕ ਨੂੰ ਆਖੀਏ ਕੀ ਔਖਾ ਹੈ ? ਵਾਹਿਗੁਰੂ ਕਹਿਣਾ ਕੀ ਔਖਾ ਹੈ ? ਇਸ ਢੰਗ ਨਾਲ ਔਖਾ ਹੈ, ਜਿਸ ਤਰ੍ਹਾਂ ਸਤਿਗੁਰੂ ਕਹਿ ਰਹੇ ਹਨ। ਕਰੋੜ ਦਫ਼ਾ ਵਾਹਿਗੁਰੂ ਵਾਹਿਗੁਰੂ ਆਖਦਿਆਂ ਕੁਝ ਵੀ ਨਹੀਂ ਹੋਣਾ, ਇਕ ਦਫ਼ਾ ਵਾਹਿਗੁਰੂ ਆਖਦਿਆਂ ਸਭ ਕੁਝ ਹੋ ਜਾਂਦਾ ਹੈ। ਕਰੋੜ ਦਫ਼ਾ ਵਾਹਿਗੁਰੂ ਵਾਹਿਗੁਰੂ ਆਖਦਿਆਂ ਦੁੱਖ ਨਹੀਂ ਮਿਟਣੇ, ਇਕ ਦਫ਼ਾ ਵਾਹਿਗੁਰੂ ਆਖਦਿਆਂ ਸਾਰੇ ਦੁੱਖ ਮਿੱਟ ਜਾਣੇ ਹਨ। ਕਰੋੜ ਦਫ਼ਾ ਵਾਹਿਗੁਰੂ ਵਾਹਿਗੁਰੂ ਇਸ ਵਾਸਤੇ ਕਹਿਣਾ ਹੈ ਕਿ ਇਕ ਦਫ਼ਾ ਵਾਹਿਗੁਰੂ ਕਹਿਣ ਦੀ ਜਾਚ ਆ ਜਾਵੇ। ਇਹ ਰੋਜ਼ ਅਭਿਆਸ ਕਰਨਾ ਕਿ ਤੁਸੀਂ ਆਖੋ ਕਿ ਕਰੋੜ ਦਫ਼ਾ ਵਾਹਿਗੁਰੂ ਕਹਿਣਾ ਔਖਾ ਹੈ।

ਵਾਹਿਗੁਰੂ ਵਾਹਿਗੁਰੂ ਤਾਂ ਕਈ ਸਟੇਜਾਂ 'ਤੇ ਵੀ ਕਰਦੇ ਹਨ ਤੇ ਕਈ ਦਫ਼ਾ ਤਾਂ ਇਸ ਤਰ੍ਹਾਂ ਕਰਦੇ ਹਨ ਕਿ ਮੈਂ ਵੇਖ ਕੇ ਹੈਰਾਨ ਹੁੰਦਾ ਹਾਂ ਕਿ ਇਹ ਐਕਸਰਸਾਈਜ਼ ਕਰ ਰਹੇ ਹਨ ਕਿ ਜੱਪ ਕਰ ਰਹੇ ਹਨ। ਲੜਦੇ ਹਨ ਵਾਹਿਗੁਰੂ ਦੇ ਨਾਲ ਕਿ ਜੱਪ ਕਰਦੇ ਹਨ ? ਜ਼ਬਾਨ ਕਹੇ ਵਾਹਿਗੁਰੂ। ਕਬੀਰ ਕਹਿੰਦੇ ਹਨ :



**ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ॥** (ਅੰਗ ੧੩੬੪)

ਕਬੀਰ ਕਹਿੰਦੇ ਹਨ, ਮੈਨੂੰ ਮਾਲਾ ਦੀ ਲੋੜ ਨਹੀਂ। ਮਾਲਾ ਮੈਂ ਤਾਂ ਪਕੜਾਂ ਜੇ ਮੇਰੀ ਜ਼ਬਾਨ ਨਾ ਹੋਵੇ। ਸਾਰੀ ਉਮਰ ਜਿਹੜੇ ਮਾਲਾ ਫੇਰਦੇ ਹਨ, ਮੈਨੂੰ ਕਈ ਦਫ਼ਾ ਉਹਨਾਂ 'ਤੇ ਤਰਸ ਵੀ ਆ ਜਾਂਦਾ ਹੈ ਕਿ ਕਦੋਂ ਤੱਕ ਇਹ ਮਾਲਾ ਫੇਰੋਗੇ ? ਜ਼ਬਾਨ ਦੀ ਮਾਲਾ ਕਦੋਂ ਫੇਰੋਗੇ ? ਭਗਤ ਜੀ ਕਹਿ ਰਹੇ ਹਨ ਕਿ ਮੇਰੇ ਕੰਠ ਵਿਚ ਮਾਲਾ ਹੈ। ਮੇਰੇ ਗਲੇ ਦੇ ਵਿਚ ਮਾਲਾ ਹੈ। ਕਿਹੜੀ ?

**ਕੰਠੇ ਮਾਲਾ ਜਿਹਵਾ ਰਾਮੁ॥** (ਅੰਗ ੪੭੯)

ਜ਼ਬਾਨ 'ਤੇ ਰਾਮ ਹੈ, ਬਸ ਇਹੀ ਮਾਲਾ ਹੈ। ਕੀ ਵਾਕਈ ਰਸਨਾ ਦੇ ਉੱਪਰ ਰਾਮ ਆ ਗਿਆ ? ਪਹਿਚਾਣ ਕਿਸ ਤਰ੍ਹਾਂ ਹੋਵੇਗੀ ? ਮਠਿਆਈ ਜ਼ਬਾਨ 'ਤੇ ਰੱਖੀ, ਸਵਾਦ ਆ ਗਿਆ। ਵਾਹਿਗੁਰੂ ਜ਼ਬਾਨ 'ਤੇ ਟਿੱਕ ਗਿਆ ਤਾਂ ਯਕੀਨ ਜਾਣੋ, ਰਸਨਾ ਰਸ ਨਾਲ ਭਰ ਜਾਂਦੀ ਹੈ ਇਕ ਅਗੰਮੀ ਰਸਨਾ ਨਾਲ, ਇਕ ਅਗੰਮੀ ਅਵਸਥਾ ਦੇ ਨਾਲ ਤੇ ਸਾਹਿਬ ਕਹਿੰਦੇ ਹਨ :

**ਪ੍ਰਭ ਜੀ ਬਸਹਿ ਸਾਧ ਕੀ ਰਸਨਾ॥ ਨਾਨਕ ਜਨ ਕਾ ਦਾਸਨਿ ਦਸਨਾ॥** (ਸੁਖਮਨੀ ਸਾਹਿਬ)

ਮੈਂ ਉਸ ਦੇ ਦਾਸਾਂ ਦਾ ਵੀ ਦਾਸ ਹਾਂ। ਕਿਸ ਦਾ ? ਜਿਸ ਦੀ ਜ਼ਬਾਨ ਦੇ ਉੱਪਰ ਹੇ ਵਾਹਿਗੁਰੂ ! ਤੂੰ ਵੱਸ ਗਿਆ, ਜਿਸ ਦੇ ਕੋਲ ਤੇਰੇ ਨਾਮ ਦਾ ਉਚਾਰਨ ਹੁੰਦਾ ਹੈ, ਉਹ ਰਸ ਨਾਲ ਭਰ ਜਾਂਦਾ ਹੈ। ਹੁਣ ਤਾਂ ਪੂਰੇ ਦਾ ਪੂਰਾ ਪ੍ਰਭੂ ਦਾ ਹੋ ਗਿਆ ਹਾਂ।

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥**

(ਅੰਗ ੯੬੯)

ਐ ਸਤਿਗੁਰੂ ! ਇਸ ਅਉਸਰ ਨੂੰ ਚੁਕਾਉਣਾ ਨਾ। ਇਸ ਅਉਸਰ ਤੋਂ ਅਸੀਂ ਲਾਭ ਲੈ ਸਕੀਏ :

**ਇਹੀ ਤੇਰਾ ਅਉਸਰੁ ਇਹ ਤੇਰੀ ਬਾਰ॥ ਘਟਿ ਭੀਤਰਿ ਤੂ ਦੇਖੁ ਬਿਚਾਰਿ॥**

(ਅੰਗ ੧੧੫੯)

ਇੰਨੀਆਂ ਹੀ ਬੇਨਤੀਆਂ ਪ੍ਰਵਾਨ ਕਰਨਾ ਜੀ।

**ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫ਼ਤਹਿ॥**





# ਰੋਗ ਰਹਿਤ ਮੇਰਾ ਸਤਿਗੁਰ ਜੋਗੀ

ਸਨਮਾਨ ਯੋਗ ਗੁਰੂ ਰੂਪ ਸਤਿਸੰਗੀ ਜਨੋਂ !

**ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫ਼ਤਹਿ॥**

ਮਨੁੱਖ ਨੂੰ ਪ੍ਰਮਾਤਮਾ ਨੇ ਤਨ ਤਾਂ ਇਕ ਦਿੱਤਾ ਹੈ, ਪਰ ਤਨ ਦੀਆਂ ਸਮੱਸਿਆਵਾਂ ਅਨੇਕ ਹਨ, ਰੋਗ ਅਨੇਕ ਹਨ। ਪੂਰੀ ਮਨੁੱਖਤਾ ਅੱਜ ਤੱਕ ਪਤਾ ਨਹੀਂ ਕਿੰਨੀਆਂ ਮਹਾਂ-ਮਾਰੀਆਂ 'ਚੋਂ ਲੰਘ ਚੁੱਕੀ ਹੈ। ਟੀ.ਬੀ., ਦਮੇ ਦੀ ਬੀਮਾਰੀ, ਮਿਆਦੀ ਬੁਖ਼ਾਰ। ਇਕ ਨੂੰ ਸ਼ਮਸ਼ਾਨ ਤੱਕ ਪਹੁੰਚਾਉਣਾ ਅਤੇ ਦੂਸਰਾ ਸ਼ਮਸ਼ਾਨ ਤੱਕ ਪਹੁੰਚਣ ਲਈ ਤਿਆਰ। ਇਸ ਤਰ੍ਹਾਂ ਦੀਆਂ ਮਹਾਂਮਾਰੀਆਂ ਸਮੁੱਚੇ ਵਿਸ਼ਵ ਵਿਚ ਆਈਆਂ ਹਨ। ਹਰ ਦੇਸ਼ ਕਿਸੇ ਨਾ ਕਿਸੇ ਮਹਾਂਮਾਰੀ ਤੋਂ ਲੰਘਿਆ ਹੈ। ਮਹਾਂਮਾਰੀ, ਜਿਸ ਵਿਚ ਬਹੁਤੇ ਜੀਅ ਲਪੇਟ ਵਿਚ ਆ ਜਾਣ, ਪਰ ਇਕ-ਇਕ ਰੋਗ ਦੀ ਗਿਣਤੀ ਕਰੀਏ, ਮਹਾਰਾਜ ਦੇ ਇਸ ਬਚਨ ਨੂੰ ਪੜ੍ਹੀਏ :



**ਜੋ ਜੋ ਦੀਸੈ ਸੋ ਸੋ ਰੋਗੀ॥**

ਤਾਂ ਫਿਰ ਇਸ ਢੰਗ ਨਾਲ ਮਹਾਂਮਾਰੀ ਹਰ ਸਮੇਂ ਮੌਜੂਦ ਹੈ। ਜੇਕਰ ਸਾਰੇ ਰੋਗੀ ਹਨ ਤਾਂ ਮਹਾਂਮਾਰੀ ਹਰ ਸਮੇਂ ਮੌਜੂਦ ਹੈ। ਅਨੇਕਾਂ ਰੋਗ ਅਤੇ ਸਰੀਰ ਇਕ। ਅਨੇਕਾਂ ਤਨ ਅਤੇ ਬੀਮਾਰੀ ਇਕ। ਜਿੰਨੇ ਗਿਆਨ-ਇੰਦਰੇ ਹਨ, ਓਨੇ ਹੀ ਇਹਨਾਂ ਦੇ ਰੋਗ ਵੀ ਹਨ। ਕਦੀ ਅੱਖਾਂ ਦੁੱਖਦੀਆਂ ਹਨ ਤਾਂ ਦੇਖਣਾ ਔਖਾ ਹੋ ਜਾਂਦਾ ਹੈ। ਕਦੀ ਕੰਨ ਦੁੱਖਣ ਲੱਗ ਪੈਂਦੇ ਹਨ ਤਾਂ ਸੁਣਨਾ ਔਖਾ ਹੋ ਜਾਂਦਾ ਹੈ। ਕਦੀ ਕੰਠ ਦੁੱਖਣ ਲੱਗ ਪੈਂਦਾ ਹੈ ਤਾਂ ਬੋਲਣਾ ਔਖਾ ਹੋ ਜਾਂਦਾ ਹੈ। ਕਦੀ ਜ਼ੁਕਾਮ ਨਾਲ ਨਾਸਿਕਾ ਇੰਨੀ ਭਾਰੀ ਹੋ ਜਾਂਦੀ ਹੈ ਕਿ ਸੁੰਘਣਾ ਔਖਾ ਹੋ ਜਾਂਦਾ ਹੈ। ਕਦੀ ਸਮੁੱਚੇ ਸਰੀਰ ਉੱਤੇ ਬੁਖ਼ਾਰ ਇਸ ਢੰਗ ਨਾਲ ਹੁੰਦਾ ਹੈ ਕਿ ਸਪਰਸ਼ਤਾ ਦਾ ਬੋਧ ਵੀ ਨਹੀਂ ਰਹਿੰਦਾ।

ਗਿਆਨ-ਇੰਦਰਿਆਂ ਦੀ ਬੀਮਾਰੀ ਤੋਂ ਇਲਾਵਾ ਸਮੁੱਚੇ ਸਰੀਰ ਦੇ ਅਨੇਕਾਂ ਰੋਗ ਹਨ। ਕਿਤੇ ਦਿਲ ਦੀ ਬੀਮਾਰੀ, ਕਿਤੇ ਦਿਮਾਗ਼ ਦੀ ਸਮੱਸਿਆ, ਕਿਤੇ ਗੁਰਦਿਆਂ ਦੀ ਬੀਮਾਰੀ, ਕਿਤੇ ਫੇਫੜਿਆਂ ਦੀ ਸਮੱਸਿਆ, ਕਿਤੇ ਹੱਡੀਆਂ ਦਾ ਕਮਜ਼ੋਰ ਹੋ ਜਾਣਾ ਅਤੇ ਟੁੱਟ ਜਾਣਾ। ਤਨ ਤਾਂ ਇਕ ਹੈ, ਪਰ ਅਨੇਕਾਂ ਤਰ੍ਹਾਂ ਦੀ ਸਮੱਸਿਆਵਾਂ ਨਾਲ ਘਿਰਿਆ

ਹੋਇਆ ਹੈ।

ਕੁਝ ਵਿਚਾਰਕਾਂ ਨੇ ਤਾਂ ਭੁੱਖ ਨੂੰ ਵੀ ਰੋਗ ਕਹਿ ਦਿੱਤਾ ਹੈ। ਕਈ ਵਾਰੀ ਇਹ ਦਿਨ ਵਿਚ ਚਾਰ-ਚਾਰ ਵਾਰੀ ਰੋਗ ਲੱਗਦਾ ਹੈ, ਪਰ ਦਿਨ ਵਿਚ ਦੋ ਵਾਰੀ ਤਾਂ ਇਹ ਲੱਗਦਾ ਹੀ ਹੈ। ਇਹ ਭੁੱਖ ਦਾ ਰੋਗ ਮਿੱਟਦਾ ਹੈ ਭੋਜਨ ਦੀ ਦਵਾਈ ਨਾਲ। ਕੁਝ ਚਿੰਤਕ ਪਿਆਸ ਨੂੰ ਵੀ ਰੋਗ ਕਹਿੰਦੇ ਹਨ। ਪਿਆਸ ਨੇ ਬੇਹਾਲ ਕਰ ਦਿੱਤਾ ਹੈ। ਹੁਣ ਇਸ ਦਾ ਇਲਾਜ ਵੀ ਪਾਣੀ ਹੈ। ਨਾ ਦਿਉ ਤਾਂ ਇਹ ਰੋਗ ਜਾਨ-ਲੇਵਾ ਵੀ ਸਾਬਤ ਹੋ ਸਕਦਾ ਹੈ। ਭੋਜਨ ਨਾ ਦਿਉ ਤਾਂ ਇਹ ਭੁੱਖ ਜਾਨ-ਲੇਵਾ ਵੀ ਸਾਬਤ ਹੋ ਸਕਦੀ ਹੈ। ਇਸ ਲਈ ਭਗਤਾਂ ਦੀ ਦੁਨੀਆਂ ਵਿਚ ਤਾਂ ਇਹ ਬੋਲ ਪ੍ਰਚਲਿਤ ਰਹੇ ਹਨ ਕਿ ਮੌਤ ਨਾਲੋਂ ਵੀ ਭੁੱਖ ਬੁਰੀ ਹੈ। ਸ਼ਾਇਦ ਮੌਤ ਵੀ ਇੰਨਾ ਦੁੱਖ ਨਾ ਦਿੰਦੀ ਹੋਵੇ, ਜਿੰਨਾ ਭੁੱਖ ਦੁੱਖੀ ਕਰ ਦਿੰਦੀ ਹੈ। ਇਸ ਤਰ੍ਹਾਂ ਅਨੇਕਾਂ ਤਰ੍ਹਾਂ ਦੀਆਂ ਸਮੱਸਿਆਵਾਂ ਨਾਲ ਤਨ ਉਲਝਿਆ ਹੋਇਆ ਹੈ।

ਕਈ ਵਾਰੀ ਇਕ ਸਮੱਸਿਆ ਦਾ ਸਮਾਧਾਨ ਲੱਭਦਾ ਹੈ ਤਾਂ ਦੂਜੀ ਆਣ ਘੇਰਦੀ ਹੈ। ਇਕ ਰੋਗ ਦਾ ਇਲਾਜ ਕਰਦੇ ਹਾਂ ਅਤੇ ਉਹ ਠੀਕ ਹੋਣ ਲੱਗਦਾ ਹੈ ਤਾਂ ਦੂਸਰਾ ਪੈਦਾ ਹੋ ਜਾਂਦਾ ਹੈ। ਕਹਿੰਦੇ ਹਨ, ਜ਼ਿਆਦਾਤਰ ਦਵਾਈਆਂ ਸਾਈਡ-ਅਫੈਕਟ ਕਰਦੀਆਂ ਹਨ। ਇਕ ਰੋਗ ਨੂੰ ਦਬਾਉਂਦੀਆਂ ਹਨ ਅਤੇ ਦੂਸਰੀਆਂ ਪੈਦਾ ਕਰਦੀਆਂ ਹਨ, ਪਰ ਮੈਂ ਤਾਂ ਅਜਿਹਾ ਅਨੁਭਵ ਕਰਦਾ ਹਾਂ ਕਿ ਜੇ ਆਪਣੇ ਆਪ ਵਿਚ ਵੀ ਲਈਏ ਤਾਂ ਇਕ ਬੁਖ਼ਾਰ ਦੱਬਦਾ ਹੈ, ਦੂਸਰਾ ਪੈਦਾ ਹੁੰਦਾ ਹੈ। ਇਕ ਰੋਗ ਹੱਟਦਾ ਹੈ, ਦੂਸਰਾ ਆ ਜਾਂਦਾ ਹੈ। ਪਤਾ ਨਹੀਂ ਕਿੰਨੀਆਂ ਜ਼ਿੰਦਗੀਆਂ ਰੋਗ ਵਿਚ ਗ੍ਰਸੀਆਂ ਹੋਈਆਂ ਹਨ। ਜੀਵਨ ਭਰ ਰੋਗਾਂ ਵਿਚ ਗ੍ਰਸੀਆਂ ਹੋਈਆਂ ਹਨ। ਆਮ ਤਾਂ ਕਹਿੰਦੇ ਹਨ ਕਿ ਅਸੀਂ ਸੰਸਾਰ ਵਿਚ ਜੀਅ ਰਹੇ ਹਾਂ, ਪਰਿਵਾਰ ਵਿਚ ਜੀਅ ਰਹੇ ਹਾਂ, ਪਦਾਰਥਾਂ ਵਿਚ ਜੀਅ ਰਹੇ ਹਾਂ, ਪਰ ਮੈਨੂੰ ਤਾਂ ਅਜਿਹਾ ਮਹਿਸੂਸ ਹੁੰਦਾ ਹੈ ਕਿ ਉਹ ਰੋਗਾਂ ਵਿਚ ਜੀਅ ਰਹੇ ਹਨ। ਹਰ ਸਮੇਂ ਬੀਮਾਰੀਆਂ ਵਿਚ ਜੀਅ ਰਹੇ ਹਨ।

ਇਹਨਾਂ ਰੋਗਾਂ ਦੇ ਕਾਰਨ ਵਿਗਿਆਨ ਆਪਣੇ ਢੰਗ ਨਾਲ ਦੱਸਦਾ ਹੈ ਅਤੇ ਧਰਮ ਆਪਣੇ ਢੰਗ ਨਾਲ ਦੱਸਦਾ ਹੈ। ਵਿਗਿਆਨ ਅਜਿਹਾ ਕਹਿੰਦਾ ਹੈ ਕਿ ਜ਼ਿਆਦਾਤਰ ਲੋਕ ਆਹਾਰਕ ਲੋਕ ਹਨ। ਸਰੀਰ ਦੇ ਅਨੁਕੂਲ ਆਹਾਰ ਨਹੀਂ ਕੀਤਾ ਤਾਂ ਸਰੀਰ ਰੋਗੀ ਹੋ ਗਿਆ। ਸਰੀਰ ਪੰਜ ਤੱਤਾਂ ਦਾ ਬਣਿਆ ਹੋਇਆ ਹੈ। ਖ਼ਾਸ ਕਰਕੇ ਇਸ ਵਿਚ ਤਿੰਨ ਤੱਤ ਜ਼ਿਆਦਾ ਹਨ। ਜੇਕਰ ਇਹ ਵੱਧਣ ਜਾਂ ਘੱਟਣ ਤਾਂ ਇਸ ਦੇ ਨਾਲ ਸਰੀਰ ਦਾ ਸੰਤੁਲਨ ਡਾਵਾਂਡੋਲ ਹੋ ਜਾਂਦਾ ਹੈ—ਉਹ ਹੈ ਵਾਯੂ, ਪਾਣੀ ਅਤੇ ਅਗਨੀ। ਜੇਕਰ ਇਹ ਵੱਧ ਜਾਣ ਤਾਂ ਵੀ ਸਰੀਰ ਰੋਗੀ ਅਤੇ ਜੇ ਘੱਟ ਜਾਣ ਤਾਂ ਵੀ ਸਰੀਰ ਰੋਗੀ। ਮੂਲ ਸਰੀਰ ਦੀਆਂ ਬੀਮਾਰੀਆਂ ਦਾ ਕਾਰਨ ਆਯੁਰਵੇਦ ਆਚਾਰੀਆ ਇਹੀ ਦੱਸਦੇ ਰਹੇ ਹਨ ਕਿ ਅਗਨ ਵੱਧ ਗਈ ਹੈ ਜਾਂ ਅਗਨ ਘੱਟ ਗਈ ਹੈ। ਪਾਣੀ ਦੀ ਤਸੀਰ ਵੱਧ

ਗਈ ਹੈ ਜਾਂ ਘੱਟ ਗਈ ਹੈ। ਵਾਯੂ ਵੱਧ ਗਈ ਹੈ ਜਾਂ ਮਿਕਦਾਰ ਤੋਂ ਘੱਟ ਗਈ ਹੈ। ਫਿਰ ਸਰੀਰ ਅਸਵੱਸਥ ਹੋ ਜਾਏਗਾ।

ਇਹ ਕਿਵੇਂ ਵੱਧਦਾ ਹੈ ਅਤੇ ਕਿਵੇਂ ਘੱਟਦਾ ਹੈ ? ਇਹ ਖਾਣ-ਪੀਣ ਨਾਲ ਹੀ ਹੁੰਦਾ ਹੈ। ਮਨੁੱਖ ਉਹਨਾਂ ਹੀ ਚੀਜ਼ਾਂ ਨੂੰ ਖਾ ਰਿਹਾ ਹੈ, ਜਿਨ੍ਹਾਂ ਦੀ ਤਾਸੀਰ ਗਰਮ ਹੈ। ਬਹੁਤ ਸਾਰੀਆਂ ਇਸ ਤਰ੍ਹਾਂ ਦੀਆਂ ਸਬਜ਼ੀਆਂ ਤੇ ਪਦਾਰਥ ਹਨ, ਜੋ ਗਰਮ ਹਨ। ਇਕ ਮਸਾਲਾ ਜੋ ਆਮ ਵਰਤਿਆ ਜਾਂਦਾ ਹੈ, ਉਸ ਦਾ ਤਾਂ ਨਾਮ ਹੀ ਪੈ ਗਿਆ ਗਰਮ ਮਸਾਲਾ। ਦਿਨ ਰਾਤ ਕੋਈ ਮਨੁੱਖ ਅਜਿਹੀਆਂ ਚੀਜ਼ਾਂ ਖਾਵੇ, ਜਿਨ੍ਹਾਂ ਦੀ ਤਾਸੀਰ ਗਰਮ ਹੈ ਅਤੇ ਲਗਾਤਾਰ ਖਾਂਦਾ ਜਾਏ ਅਤੇ ਜ਼ਰੂਰਤ ਤੋਂ ਜ਼ਿਆਦਾ ਖਾਂਦਾ ਜਾਏ ਤਾਂ ਇਹ ਸਰੀਰ ਗਰਮੀ ਪ੍ਰਧਾਨ ਹੋ ਜਾਏਗਾ। ਅਜਿਹੀਆਂ ਵੀ ਚੀਜ਼ਾਂ ਹਨ, ਜਿਨ੍ਹਾਂ ਦੀ ਤਾਸੀਰ ਬਹੁਤ ਠੰਢੀ ਹੈ, ਪਾਣੀ ਦਾ ਸੁਭਾਅ ਹੈ ਉਹਨਾਂ ਵਿਚ। ਪਾਣੀ ਪ੍ਰਧਾਨ ਹੈ। ਅਜਿਹੀ ਚੀਜ਼ ਕੋਈ ਬਹੁਤ ਮਿਕਦਾਰ ਵਿਚ ਖਾਵੇ, ਲੋੜ ਤੋਂ ਵੱਧ ਖਾਵੇ ਤਾਂ ਫਿਰ ਸਰੀਰ ਵਿਚ ਕੱਫ ਪ੍ਰਧਾਨ ਹੋ ਜਾਏਗੀ।

ਦਰਅਸਲ ਬੇਸ਼ਤਰ ਦਵਾਈਆਂ ਇਨ੍ਹਾਂ ਤੱਤਾਂ ਦੇ ਸੰਤੁਲਨ ਨੂੰ ਕਾਇਮ ਰੱਖਣ ਲਈ ਹਨ। ਜੋ ਤਵਾਜ਼ਨ ਵਿਗੜ ਗਿਆ ਹੈ ਉਸ ਨੂੰ ਸਹੀ ਰੱਖਣ ਲਈ ਹਨ, ਪਰ ਕਈ ਵਾਰੀ ਤਵਾਜ਼ਨ ਨੂੰ ਠੀਕ ਕਰਦਿਆਂ-ਕਰਦਿਆਂ ਕੁਝ ਨਾ ਕੁਝ ਹੋਰ ਰੋਗ ਨਮੂਦਾਰ ਹੋ ਜਾਂਦੇ ਹਨ। ਅਜਿਹਾ ਦੇਖਦੇ ਹਾਂ ਕਿ ਮਨੁੱਖ ਨੂੰ ਜੀਵਨ ਭਰ ਰੋਗ ਵਿਚ ਆਪਣੀ ਜ਼ਿੰਦਗੀ ਬਤੀਤ ਕਰਨੀ ਪੈਂਦੀ ਹੈ। ਦਾਇਮੀ ਰੋਗ ਭੁੱਖ ਤਾਂ ਹੈ ਹੀ, ਪਿਆਸ ਤਾਂ ਹੈ ਹੀ ਜੱਦੀ ਰੋਗ, ਸਰੀਰਕ ਰੋਗ ਅਤੇ ਫਿਰ ਇਹ ਭੁੱਖ ਤੋਂ ਬਿਹਬਲ ਹੋਇਆ ਮਨੁੱਖ ਖਾਂਦਾ ਹੈ ਅਤੇ ਬਿਨਾਂ ਸੰਜਮ ਦੇ ਖਾਂਦਾ ਹੈ। ਗਿਆਨ-ਹੀਣਾ ਖਾਂਦਾ ਹੈ ਅਤੇ ਸਰੀਰ ਵਿਚ ਸੰਤੁਲਨ ਡਾਵਾਂਡੋਲ ਹੋ ਜਾਂਦਾ ਹੈ। ਇਸ ਤਰ੍ਹਾਂ ਸਰੀਰ ਦੇ ਅੰਤ ਵਿਚ ਬਹੁਤ ਸਾਰੀਆਂ ਬੀਮਾਰੀਆਂ ਆਪਣਾ ਘਰ ਬਣਾ ਲੈਂਦੀਆਂ ਹਨ। ਇਹਨਾਂ ਬੀਮਾਰੀਆ ਦੇ ਕਾਰਨ ਕਰਕੇ ਸਮੇਂ ਤੋਂ ਪਹਿਲਾਂ ਸਰੀਰ ਦਾ ਅੰਤ ਹੋ ਜਾਂਦਾ ਹੈ। ਬੀਮਾਰੀਆਂ ਹੀ ਸਰੀਰ ਦੀ ਕਬਰ ਬਣ ਜਾਂਦੀਆਂ ਹਨ।

ਸਰੀਰ ਵਿਚੋਂ ਰੋਗ ਕੱਢਣ ਲਈ ਕੁਝ ਵੱਖ-ਵੱਖ ਪਦਤੀਆਂ ਅੱਗੇ ਆਈਆਂ, ਜਿਵੇਂ ਪੁਰਾਣੇ ਤਾਂਤਰਿਕ। ਮੰਤਰਾਂ ਦੇ ਰਾਹੀਂ ਉਪਚਾਰ ਕਰਨਾ, ਮੰਤਰਾਂ ਦੇ ਰਾਹੀਂ ਰੋਗਾਂ ਨੂੰ ਦੂਰ ਕਰਨਾ। ਦਾੜ ਦੁੱਖਦੀ ਹੈ ਤਾਂ ਮੰਤਰ। ਕੰਨ ਦੁੱਖਦੇ ਹਨ ਤਾਂ ਮੰਤਰ। ਅੱਖਾਂ ਦੁੱਖਦੀਆਂ ਹਨ ਤਾਂ ਮੰਤਰ। ਕੋਈ ਬੁਖ਼ਾਰ ਚੜ੍ਹਿਆ ਹੈ ਤਾਂ ਮੰਤਰ। ਇਹਨਾਂ ਮੰਤਰਾਂ ਦਾ ਮਨੋਵਿਗਿਆਨ ਇਹੀ ਹੁੰਦਾ ਸੀ ਕਿ ਮਰੀਜ਼ ਉੱਤੇ ਇਹ ਪ੍ਰਭਾਵ ਪਵੇ ਕਿ ਮੰਤਰ ਨੇ ਅਵੱਸ਼ ਕੰਮ ਕਰਨਾ ਹੈ। ਜੇਕਰ ਉਸ ਦੀ ਸ਼ਰਧਾ ਹੁੰਦੀ ਸੀ ਅਤੇ ਉਹ ਮੰਨ ਲੈਂਦਾ ਸੀ ਕਿ ਹਾਂ, ਹੁਣ ਮੈਂ ਠੀਕ ਹੋ ਜਾਵਾਂਗਾ ਤਾਂ ਉਸ ਦਾ ਭਰੋਸਾ ਬਹੁਤ ਵੱਡਾ ਕੰਮ ਕਰ ਜਾਂਦਾ ਸੀ। ਇੰਝ ਕਹਿ ਲਉ ਕਿ ਉਹ ਆਪਣੇ ਭਰੋਸੇ ਨਾਲ ਠੀਕ ਹੋ ਜਾਂਦਾ ਸੀ, ਪਰ ਮੰਤਰ

ਜਿਸ ਨੇ ਸਿੱਧ ਕੀਤਾ ਹੁੰਦਾ ਸੀ, ਜਿਸ ਨੂੰ ਮੰਤਰੀ ਕਹਿੰਦੇ ਸਨ, ਉਸ ਦਾ ਮੰਤਰ ਕਿਸੇ ਇਕ ਰੋਗ 'ਤੇ ਹੀ ਕੰਮ ਕਰਦਾ ਸੀ। ਅਨੇਕਾਂ ਰੋਗਾਂ ਹਨ ਤਾਂ ਅਨੇਕਾਂ ਮੰਤਰੀਆਂ ਦੇ ਕੋਲ, ਅਨੇਕਾਂ ਸਿਆਣਿਆਂ ਦੇ ਕੋਲ ਜਾਣਾ ਪੈਂਦਾ ਸੀ। ਕਾਫ਼ੀ ਲੰਮੇ ਸਮੇਂ ਤੱਕ ਸਾਰੀ ਦੁਨੀਆਂ ਵਿਚ ਅਜਿਹੇ ਲੋਕਾਂ ਦਾ ਪ੍ਰਭਾਵ ਰਿਹਾ ਹੈ ਅਤੇ ਕਿਤੇ-ਕਿਤੇ ਥੋੜੇ ਰੂਪ ਵਿਚ ਅੱਜ ਵੀ ਹੈ।

ਅਗਾਂਹ ਚੱਲ ਕੇ ਆਯੁਰਵੇਦ ਅੱਗੇ ਆਈ। ਉਸ ਨੇ ਕੁਝ ਜੜ੍ਹੀ-ਬੂਟੀਆਂ ਦੀ ਤਾਸੀਰ ਦੇਖੀ ਅਤੇ ਇਸ ਢੰਗ ਦਾ ਇਲਾਜ ਸ਼ੁਰੂ ਹੋਇਆ ਕਿ ਜੇਕਰ ਕੋਈ ਕੱਫ਼ ਸਰੀਰ ਪ੍ਰਧਾਨ ਹੈ ਤਾਂ ਉਸ ਨੂੰ ਉਹ ਜੜ੍ਹੀ ਬੂਟੀਆਂ ਦੇਈਏ ਜੋ ਗਰਮੀ ਕਰਨ। ਜਿਹੜਾ ਵਾਯੂ ਪ੍ਰਧਾਨ ਸਰੀਰ ਹੈ, ਉਸ ਨੂੰ ਅਜਿਹੀਆਂ ਔਸ਼ਧੀਆਂ ਦੇਈਏ ਜੋ ਸਰੀਰ ਵਿੱਚੋਂ ਫ਼ਾਲਤੂ ਵਾਯੂ ਨੂੰ ਕੱਢ ਦੇਣ। ਜੋ ਪਿੱਤ ਪ੍ਰਧਾਨ ਸਰੀਰ ਹੈ, ਉਸ ਨੂੰ ਅਜਿਹੀ ਔਸ਼ਧੀ ਦੇਈਏ, ਜਿਸ ਦੀ ਤਾਸੀਰ ਠੰਢੀ ਹੋਵੇ। ਕਾਫ਼ੀ ਲੰਮੇ ਸਮੇਂ ਤੱਕ ਆਯੁਰਵੇਦ ਦਾ ਆਪਣਾ ਪ੍ਰਭਾਵ ਰਿਹਾ ਹੈ, ਪਰ ਫਿਰ ਵੀ ਪੂਰਨ ਤੌਰ 'ਤੇ ਸਮੁੱਚੀ ਮਨੁੱਖਤਾ ਕਦੀ ਸਵਸੱਥ ਨਾ ਹੋ ਸਕੀ।

ਆਯੁਰਵੇਦ ਤੋਂ ਬਾਅਦ ਐਲੋਪੈਥੀ ਅੱਗੇ ਆਈ ਨਵੇਂ ਉਪਕਰਨ ਲੈ ਕੇ, ਨਵੀਆਂ ਦਵਾਈਆਂ ਲੈ ਕੇ, ਨਵੇਂ ਵਿਚਾਰ ਲੈ ਕੇ। ਸਹਿਜੇ-ਸਹਿਜੇ ਸਾਰੀ ਦੁਨੀਆਂ ਵਿਚ ਇਹ ਐਲੋਪੈਥੀ ਹਾਵੀ ਹੋ ਗਈ। ਮਨੁੱਖ ਇਸ ਦੇ ਹੇਠ ਆ ਗਿਆ। ਮਨੁੱਖ ਇਸ ਦਾ ਬਹੁਤ ਵਿਸ਼ਵਾਸ ਕਰਨ ਲੱਗ ਪਿਆ, ਪਰ ਦੇਖਣ ਵਿਚ ਇਹ ਆਇਆ ਹੈ ਕਿ ਦਵਾਈਆਂ ਨਾਲ ਮੈਡੀਕਲ ਸਟੋਰ ਭਰੇ ਪਏ ਹਨ ਅਤੇ ਰੋਗਾਂ ਨਾਲ ਮਨੁੱਖ ਦੇ ਸਰੀਰ ਭਰੇ ਹੋਏ ਹਨ। ਜਿੰਨੀ ਦੇਰ ਤੱਕ ਨਵੀਂ ਤੋਂ ਨਵੀਂ ਦਵਾਈ ਮਾਰਕਿਟ ਵਿਚ ਆਉਂਦੀ ਹੈ, ਉੱਨੀ ਦੇਰ ਤੱਕ ਸਰੀਰ ਵਿਚ ਕੋਈ ਨਵੇਂ ਤੋਂ ਨਵਾਂ ਰੋਗ ਵੀ ਪੈਦਾ ਹੋ ਜਾਂਦਾ ਹੈ। ਹਸਪਤਾਲ ਮੌਜੂਦ ਹਨ, ਬੀਮਾਰ ਮੌਜੂਦ ਹਨ, ਦਵਾਈਆਂ ਮੌਜੂਦ ਹਨ, ਬੀਮਾਰ ਮੌਜੂਦ ਹਨ। ਭਰੇ ਪਏ ਹਨ ਮੈਡੀਕਲ ਸਟੋਰ ਦਵਾਈਆਂ ਨਾਲ, ਭਰੇ ਪਏ ਹਨ ਸਰੀਰ ਬੀਮਾਰੀਆਂ ਨਾਲ। ਹੁਣ ਤਾਂ ਮੈਡੀਕਲ ਸਾਇੰਸ ਵੀ ਇਹ ਕਹਿਣ ਲੱਗ ਪਈ ਹੈ ਕਿ 60% ਬੀਮਾਰੀਆਂ ਸਾਡੇ ਕਾਬੂ ਵਿਚ ਨਹੀਂ ਹਨ। ਸਾਡੀ ਉਹਨਾਂ ਤੱਕ ਪਹੁੰਚ ਨਹੀਂ ਹੈ। ਇਹਨਾਂ ਵਿਚ ਤਾਂ ਕੁਝ ਮੋਟੀਆਂ-ਮੋਟੀਆਂ ਬੀਮਾਰੀਆਂ, ਜਿਵੇਂ ਸ਼ੂਗਰ, ਕੈਂਸਰ, ਏਡਜ਼ ਅਤੇ ਇਸ ਤਰ੍ਹਾਂ ਦੇ ਹੋਰ ਵੀ ਕਈ ਛੋਟੇ ਮੋਟੇ ਰੋਗ, ਇਹ ਤਾਂ ਵਿਆਪਕ ਹਨ।

ਐਲੋਪੈਥੀ ਜਦੋਂ ਸਾਰੀ ਮਨੁੱਖਤਾ ਨੂੰ ਤੰਦਰੁਸਤ ਨਹੀਂ ਕਰ ਸਕਦੀ ਤਾਂ ਹੋਮਿਉਪੈਥੀ ਅੱਗੇ ਆਈ ਨਵੇਂ ਖ਼ਿਆਲ ਲੈ ਕੇ, ਨਵੀਆਂ ਦਵਾਈਆਂ ਲੈ ਕੇ, ਨਵੇਂ ਵਿਚਾਰ ਲੈ ਕੇ, ਨਵਾਂ ਸਿਧਾਂਤ ਲੈ ਕੇ, ਪਰੰਤੂ ਇਹ ਵੀ ਸਮੁੱਚੀ ਮਨੁੱਖਤਾ ਨੂੰ ਤੰਦਰੁਸਤ ਕਰਨ ਵਿਚ ਅਸਮਰਥ ਰਹੀ ਹੈ। ਅੱਜ ਨੇਚਰਪੈਥੀ ਦਾ ਰੋਲ ਬੜਾ ਅਦਾ ਹੋ ਰਿਹਾ ਹੈ ਅਤੇ ਇਸ ਦਾ ਰੌਲਾ ਪੈ ਰਿਹਾ ਹੈ। ਕੁਝ ਵੀ ਹੋਵੇ, ਹਰ ਤਰ੍ਹਾਂ ਦੀਆਂ ਪੈਥੀਆਂ ਮੌਜੂਦ ਹਨ, ਪਰ ਰੋਗ ਵੀ ਮੌਜੂਦ ਹਨ। ਬੀਮਾਰੀਆ ਵੀ ਮੌਜੂਦ ਹਨ।

ਇਕ ਵੈਦ ਨੇ ਤਰ੍ਹਾਂ-ਤਰ੍ਹਾਂ ਦੀਆਂ ਦਵਾਈਆਂ ਨਾਲ ਆਪਣੀ ਦੁਕਾਨ ਸਜਾ ਕੇ ਰੱਖੀ ਹੋਈ ਹੈ ਅਤੇ ਇਹ ਵੈਦ ਆਏ ਹੋਏ ਰੋਗੀਆਂ ਨੂੰ ਪੁੜੀਆਂ ਬਣਾ ਕੇ ਦੇ ਰਿਹਾ ਹੈ। ਕਿਸੇ ਦੀ ਨਬਜ਼ ਦੇਖ ਰਿਹਾ ਹੈ। ਕਿਸੇ ਦੀ ਜ਼ਬਾਨ ਦੇਖ ਰਿਹਾ ਹੈ। ਕਿਸੇ ਦੀਆਂ ਅੱਖਾਂ ਦੇਖ ਰਿਹਾ ਹੈ। ਕਿਸੇ ਦੇ ਸੀਨੇ 'ਤੇ ਹੱਥ ਰੱਖ ਕੇ ਉਸ ਦੇ ਦਿਲ ਦੀ ਧੜਕਣ ਨੋਟ ਕਰ ਰਿਹਾ ਹੈ।

ਧੰਨ ਗੁਰੂ ਨਾਨਕ ਦੇਵ ਜੀ ਦਾ ਇਥੋਂ ਆਗਮਨ ਹੋਇਆ। ਲਾਂਘਾ ਹੋਇਆ। ਵੈਦ ਨੂੰ ਦੇਖਿਆ। ਰੋਗੀਆਂ ਦੀ ਭੀੜ ਨੂੰ ਦੇਖਿਆ। ਸੱਜੀਆਂ ਹੋਈਆਂ ਦਵਾਈਆਂ ਨੂੰ ਦੇਖਿਆ ਅਤੇ ਖਿੜਖਿੜਾ ਕੇ ਹੱਸ ਪਏ। ਵੈਦ ਹੈਰਾਨ ਹੋਇਆ ਕਿ ਇਹ ਮਹਾਂਪੁਰਸ਼ ਤਾਂ ਕਦੇ ਕਿਸੇ ਉੱਤੇ ਨਹੀਂ ਹੱਸਦੇ, ਮੇਰੇ ਉੱਤੇ ਕਿਉਂ ਹੱਸ ਰਹੇ ਹਨ ? ਕੋਲ ਆਇਆ, ਚਰਨਾਂ 'ਤੇ ਮੱਥਾ ਟੇਕਿਆ, ਹੱਥ ਜੋੜ ਕੇ ਕਿਹਾ, ਬਾਬਾ ਜੀ ! ਆਉ, ਸਾਡੇ ਕੋਲ ਬੈਠੋ ਅਤੇ ਮੈਨੂੰ ਦੱਸੋ ਕਿ ਦੇਖ ਕੇ ਤੁਸੀਂ ਹੱਸੇ ਹੋ, ਮਰੀਜ਼ਾਂ ਨੂੰ ਦੇਖ ਕੇ ਹੱਸੇ ਹੋ ਜਾਂ ਮੇਰੀ ਦੁਕਾਨ ਉੱਤੇ ਸੱਜੀਆਂ ਹੋਈਆਂ ਜੋ ਦਵਾਈਆਂ ਹਨ, ਉਹਨਾਂ ਨੂੰ ਦੇਖ ਕੇ ਹੱਸੇ ਹੋ ? ਗੁਰੂ ਨਾਨਕ ਜੀ ਫਿਰ ਮੁਸਕਰਾਏ। ਕਹਿਣ ਲੱਗੇ, ਵੈਦ ! ਜੇ ਸੱਚ ਪੁੱਛੇਂ ਤਾਂ ਤਿੰਨਾਂ ਨੂੰ ਦੇਖ ਕੇ ਹੱਸੇ ਹਾਂ। ਕਿਉਂ ? ਇਸ ਲਈ ਹੱਸੇ ਹਾਂ ਕਿ ਮੂਲ ਰੋਗ ਦਾ ਤੈਨੂੰ ਪਤਾ ਹੀ ਨਹੀਂ, ਰੋਗਾਂ ਦੀ ਜੜ੍ਹ ਦਾ ਤੈਨੂੰ ਗਿਆਨ ਹੀ ਨਹੀਂ ਤੇ ਤੂੰ ਇਲਾਜ ਕਰ ਰਿਹਾ ਹੈਂ। ਤੇਰੀਆਂ ਦਵਾਈਆਂ ਰੋਗਾਂ ਦੀਆਂ ਜੜ੍ਹਾਂ ਨੂੰ ਕੱਟ ਹੀ ਨਹੀਂ ਸਕਦੀਆਂ ਤੇ ਤੂੰ ਇਹ ਦਵਾਈਆਂ ਦੇ ਰਿਹਾ ਹੈਂ। ਮਰੀਜ਼ਾਂ ਉੱਤੇ ਇਸ ਲਈ ਹੱਸਿਆ ਹਾਂ ਕਿ ਜਦੋਂ ਰੋਗਾਂ ਦਾ ਮੂਲ ਤੂੰ ਦੂਰ ਨਹੀਂ ਕਰ ਸਕਦਾ, ਨਾ ਤੇਰੀਆਂ ਦਵਾਈਆਂ ਤਾਂ ਫਿਰ ਵੀ ਇਹ ਤੇਰੇ ਕੋਲ ਆਉਂਦੇ ਹਨ। ਇਸ ਲਈ ਮੇਰਾ ਹਾਸਾ ਨਿਕਲ ਗਿਆ।



ਵੈਦ ਹੱਥ ਜੋੜ ਕੇ ਕਹਿੰਦਾ ਹੈ, ਬਾਬਾ ਜੀ ! ਦੱਸੋਗੇ ਕਿ ਇਹਨਾਂ ਸਾਰਿਆਂ ਦਾ ਫਿਰ ਮੂਲ ਰੋਗ ਕੀ ਹੈ ? ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਮੂਲ ਰੋਗ ਵੱਖ-ਵੱਖ ਨਹੀਂ ਹੁੰਦਾ। ਸਾਰੇ ਉਸ ਰੋਗ ਦੇ ਗ੍ਰਸੇ ਹੋਏ ਹਨ। ਬਾਬਾ ਜੀ ! ਉਹ ਮੂਲ ਰੋਗ ਕਿਹੜਾ ਹੈ ?

**ਦੁਖੁ ਵਿਛੋੜਾ ਇਕੁ ਦੁਖੁ ਭੂਖ॥ ਇਕੁ ਦੁਖੁ ਸਕਤਵਾਰ ਜਮਦੂਤ॥**
**ਇਕੁ ਦੁਖੁ ਰੋਗੁ ਲਗੈ ਤਨਿ ਧਾਇ॥ ਵੈਦ ਨ ਭੋਲੇ ਦਾਰੂ ਲਾਇ॥**

**(ਅੰਗ ੧੨੫੬)**

ਐ ਭੋਲੇ ਵੈਦ ! ਤੇਰੇ ਦਾਰੂ ਨਾਲ ਇਹ ਰੋਗ ਜਾਣ ਵਾਲੇ ਨਹੀਂ। ਮੂਲ ਰੋਗ ਹੈ ਪ੍ਰਮਾਤਮਾ ਤੋਂ ਵਿਛੋੜਾ। ਜਦੋਂ ਕੋਈ ਵਿਛੜਦਾ ਹੈ, ਟੁੱਟਦਾ ਹੈ, ਉਹ ਤਨ ਕਰਕੇ ਰੋਗਾਂ ਵਿਚ ਗ੍ਰਸਿਆ ਜਾਂਦਾ ਹੈ, ਉਹ ਮਨ ਕਰਕੇ ਸੋਗਾਂ ਵਿਚ ਗ੍ਰਸਿਆ ਜਾਂਦਾ ਹੈ। ਰੋਗ ਅਤੇ ਸੋਗ ਇਸ ਗੱਲ ਦਾ ਸਬੂਤ ਹਨ ਕਿ ਇਹ ਪ੍ਰਮਾਤਮਾ ਤੋਂ ਟੁੱਟਿਆ ਹੋਇਆ ਹੈ। ਹੱਥ ਜੋੜ

ਕੇ ਇਹ ਵੈਦ ਕਹਿੰਦਾ ਹੈ ਇਲਾਜ ਕੀ ਕਰਾਂ ? ਪਹਿਲਾ ਰੋਗ ਤਾਂ ਇਹ ਹੈ ਕਿ ਪ੍ਰਮਾਤਮਾ ਨੂੰ ਮਨੁੱਖ ਭੁੱਲਿਆ ਹੋਇਆ ਹੈ। ਬਸ ਭੁੱਲਣਾ ਹੀ ਵਿਛੜਨਾ ਹੈ। ਇਸ ਲਈ ਭੁੱਲਣਾ ਹੀ ਰੋਗ ਹੈ। ਸਿਰਫ਼ ਰੋਗ ਹੀ ਕਿਉਂ ਰੋਗਾਂ ਦੀ ਖਾਨ ਹੈ। ਭੁੱਲ ਜਾਣਾ ਹੀ ਅਨੇਕਾਂ ਰੋਗਾਂ ਦਾ ਜਨਮ ਦਾਤਾ ਹੈ।

ਵਿਛੜਦਿਆਂ ਜੋ ਦੂਸਰਾ ਰੋਗ ਲੱਗਦਾ ਹੈ, ਉਹ ਹੈ ਤ੍ਰਿਸ਼ਨਾ। ਖਾ ਲਿਆ ਭੋਜਨ, ਪਰ ਭੋਜਨ ਦੀ ਤ੍ਰਿਸ਼ਨਾ ਨਹੀਂ ਮਿੱਟਦੀ। ਪਹਿਨ ਲਏ ਨੇ ਕੱਪੜੇ, ਪਰ ਕੱਪੜਿਆਂ ਦੀ ਤ੍ਰਿਸ਼ਨਾ ਨਹੀਂ ਮਿੱਟਦੀ। ਕਮਾ ਲਿਆ ਹੈ ਧਨ, ਪਰ ਧਨ ਦੀ ਤ੍ਰਿਸ਼ਨਾ ਨਹੀਂ ਮਿੱਟਦੀ। ਚਾਹੀਦੇ ਨੇ ਪਦਾਰਥ, ਮਾਣ ਲਿਆ ਰਸ, ਭਰ ਲਿਆ ਘਰ, ਪਰ ਤ੍ਰਿਸ਼ਨਾ ਨਹੀਂ ਮਿੱਟਦੀ। ਇਹ ਦੂਸਰਾ ਰੋਗ ਹੈ। ਇਹ ਦੋ ਦੁੱਖ ਪੈਦਾ ਕਰ ਦਿੰਦੇ ਹਨ ਜਨਮ ਨੂੰ, ਜਿਸ ਨੂੰ ਦੁੱਖਾਂ ਦੀ ਖਾਨ ਕਹਿ ਦਿੱਤਾ ਗਿਆ ਹੈ।

ਜਨਮ ਹੈ ਤਾਂ ਹੁਣ ਸਾਰੇ ਦੁੱਖ ਮੌਜੂਦ ਹਨ। ਇਹਨਾਂ ਰੋਗਾਂ ਦਾ ਜੋ ਆਯੁਰਵੈਦਿਕ ਆਚਾਰੀਆ ਦੀ ਜੋ ਮੈਡੀਕਲ ਸਾਇੰਸ ਉਪਚਾਰ ਕਰਦੀ ਰਹੀ, ਇਸ ਨਾਲ ਤਾਂ ਮਸਲਾ ਹੱਲ ਨਹੀਂ ਹੋਇਆ, ਪਰੰਤੂ ਗੁਰੂ ਨਾਨਕ ਦੇਵ ਜੀ ਨੇ ਇਕ ਅਉਸ਼ਧੀ ਦੱਸੀ ਹੈ। ਇਸ ਦਵਾਈ ਨਾਲ ਸਾਰੇ ਰੋਗ ਮਿੱਟ ਸਕਦੇ ਹਨ। ਮਨੁੱਖ ਤੰਦਰੁਸਤ ਹੋ ਸਕਦਾ ਹੈ। ਉਹ ਅਉਸ਼ਧੀ ਕੀ ਹੈ ?

**ਸਰਬ ਰੋਗ ਕਾ ਅਉਖਦੁ ਨਾਮੁ॥** (ਅੰਗ ੨੭੪)



ਬਹੁਤ ਯਤਨ ਕੀਤੇ, ਬਹੁਤ ਉਪਾਅ ਕੀਤੇ, ਪਰ ਰੋਗ ਦੂਰ ਨਹੀਂ ਹੋਏ ਤਾਂ ਸਤਿਗੁਰੂ ਕਹਿੰਦੇ ਹਨ, ਹੁਣ ਬਥੇਰੀਆਂ ਅਉਸ਼ਧੀਆਂ ਤੂੰ ਖਾ ਲਈਆਂ ਹਨ, ਹੁਣ ਹਰੀ ਨਾਮ ਦੀ ਅਉਸ਼ਧੀ ਖਾ। ਪ੍ਰਮਾਤਮਾ ਦਾ ਨਾਮ ਜੱਪਣਾ ਇਕ ਦਾਰੂ ਹੈ, ਅਜਿਹੀ ਅਉਸ਼ਧੀ ਜੋ ਸਰੀਰ ਵਿਚੋਂ ਸਾਰੇ ਰੋਗਾਂ ਨੂੰ ਕੱਢ ਦਿੰਦੀ ਹੈ। ਜੇਕਰ ਜੱਪਦਿਆਂ ਵੀ ਸਰੀਰ ਰੋਗੀ ਹੈ ਤਾਂ ਇਕ ਗੱਲ ਸਪੱਸ਼ਟ ਹੋ ਗਈ ਕਿ ਜੱਪ ਵਿਚ ਕੋਈ ਕਮੀ ਹੋਵੇਗੀ। ਦਵਾਈ ਖਾਧੀ ਹੋਵੇਗੀ ਅਤੇ ਪਰਹੇਜ਼ ਨਹੀਂ ਰੱਖਿਆ ਹੋਵੇਗਾ। ਜਾਂ ਦਵਾਈ ਸਿਰਫ਼ ਮੂੰਹ ਵਿਚ ਹੀ ਰੱਖ ਲਈ ਹੋਵੇਗੀ ਅਤੇ ਥੱਲੇ ਨਹੀਂ ਗਈ ਹੋਵੇਗੀ। ਜੇਕਰ ਇਹ ਅਉਸ਼ਧੀ ਵਾਕਈ ਹਿਰਦੇ ਤੱਕ ਪਹੁੰਚ ਜਾਏ ਤਾਂ ਤਨ ਵਿਚੋਂ ਸਾਰੇ ਰੋਗ ਕੱਢ ਦਿੰਦੀ ਹੈ।

ਨਾਮ ਦਾਰੂ ਹੈ। ਨਾਮ ਅਉਸ਼ਧੀ ਹੈ। ਕਾਸ਼ ! ਦੁਨੀਆਂ ਇਸ ਨੂੰ ਸਮਝੇ। ਸਾਰੇ ਰੋਗ ਨਾਮ ਦੇ ਕਾਬੂ ਵਿਚ ਜ਼ਰੂਰ ਹਨ। ਨਾਮ ਸਾਰੇ ਰੋਗਾਂ ਨੂੰ ਕੱਟਣ ਵਿਚ ਸਮਰੱਥ ਹੈ। ਧੰਨ ਗੁਰੂ ਨਾਨਕ ਦੇਵ ਜੀ ਇਸੇ ਲਈ ਉਸ ਵੈਦ ਨੂੰ ਕਹਿੰਦੇ ਹਨ ਕਿ ਇਹ ਰੋਗ ਤੇਰੀਆਂ ਦਵਾਈਆਂ ਨਾਲ ਠੀਕ ਨਹੀਂ ਹੋਣਗੇ।

ਸੰਸਾਰ ਨੂੰ ਸਮਝਾਉਣਾ ਪਵੇਗਾ ਕਿ ਪ੍ਰਥਮ ਤੂੰ ਰੋਗੀ ਹੈਂ ਅਤੇ ਦਾਰੂ ਇਹ ਹੈ। ਇਹਨਾਂ ਵੱਖ-ਵੱਖ ਰੋਗਾਂ ਦਾ ਇਲਾਜ ਇਕੋ ਹੈ। ਦੁਨੀਆਂ ਦੀਆਂ ਦਵਾਈਆਂ ਰੋਗ ਨੂੰ

ਦਬਾਅ ਤਾਂ ਦਿੰਦੀਆਂ ਹਨ, ਪਰ ਮਿਟਾਉਂਦੀਆਂ ਨਹੀਂ। ਨਾਮ ਰੋਗ ਨੂੰ ਦਬਾਉਂਦਾ ਨਹੀਂ, ਰੋਗ ਨੂੰ ਮਿਟਾ ਹੀ ਦਿੰਦਾ ਹੈ। ਨਾਮ ਹੀ ਇਕ ਅਉਸ਼ਧੀ ਹੈ। ਨਾਮ ਹੀ ਵੈਦ ਹੈ। ਨਾਮ ਹੀ ਇਕ ਅਜਿਹਾ ਅੰਮ੍ਰਿਤ ਹੈ ਜਿਹੜਾ ਸਰੀਰ ਵਿਚ ਕਿਸੇ ਵੀ ਪ੍ਰਕਾਰ ਦੀ ਜ਼ਹਿਰ ਨੂੰ ਰਹਿਣ ਨਹੀਂ ਦਿੰਦਾ। ਸਰੀਰ ਕੰਚਨ ਵਰਗਾ ਹੋ ਜਾਂਦਾ ਹੈ। ਸਰੀਰ ਵਿਚ ਚੰਦਨ ਵਰਗੀ ਮਹਿਕ ਉਤਪੰਨ ਹੋ ਜਾਂਦੀ ਹੈ। ਇਸ ਤਰ੍ਹਾਂ ਨਾਮ ਦਾ ਜੋ ਦਾਰੂ ਹੈ, ਉਹ ਬਣਾ ਦਿੰਦੀ ਹੈ।

ਪਰੀਪੂਰਨ ਪ੍ਰਮਾਤਮਾ ਨੇ ਮਨੁੱਖ ਨੂੰ ਦੋ ਤਨ ਦਿੱਤੇ ਹਨ—ਇਕ ਅਸਥੂਲ ਤੇ ਇਕ ਸੂਖਸ਼ਮ। ਉਹ ਜੋ ਸੂਖਸ਼ਮ ਹੈ, ਉਹ ਮਨ ਹੈ। ਜੋ ਅਸਥੂਲ ਹੈ, ਉਹ ਤਨ ਹੈ। ਰੋਗ ਹਮੇਸ਼ਾ ਤਨ ਦੇ ਤੱਲ 'ਤੇ ਪ੍ਰਗਟ ਹੁੰਦੇ ਹਨ ਅਤੇ ਸੋਗ ਹਮੇਸ਼ਾ ਮਨ ਵਿਚ ਹੁੰਦਾ ਹੈ। ਇਸ ਤਰ੍ਹਾਂ ਰੋਗ ਅਤੇ ਸੋਗ ਵਿਚ ਸਾਰੀ ਜ਼ਿੰਦਗੀ ਲੰਘ ਜਾਂਦੀ ਹੈ। ਸੂਖਸ਼ਮ ਸਰੀਰ ਸੋਗ ਨਾਲ ਗ੍ਰਸਿਆ ਹੁੰਦਾ ਹੈ ਅਤੇ ਅਸਥੂਲ ਸਰੀਰ ਰੋਗ ਨਾਲ ਗ੍ਰਸਿਆ ਹੁੰਦਾ ਹੈ। ਸੋਗ ਕਿਵੇਂ ਦੂਰ ਹੋਵੇ ? ਸੋਗ ਕੀ ਹੈ ? ਚਾਹਿਆ ਸੀ ਕੁਝ, ਪਰ ਹੋ ਗਿਆ ਕੁਝ। ਮੰਗੀ ਸੀ ਕੁਝ ਹੋਰ ਚੀਜ਼, ਪਰ ਮਿਲ ਗਈ ਕੁਝ ਹੋਰ ਚੀਜ਼—ਸੋਗ। ਜਾਣਾ ਸੀ ਕਿਸੇ ਹੋਰ ਪਾਸੇ, ਪਰ ਪਹੁੰਚ ਗਏ ਕਿਸੇ ਹੋਰ ਟਿਕਾਣੇ 'ਤੇ—ਸੋਗ। ਰੋਜ਼-ਰੋਜ਼ ਅਸੀਂ ਜੋ ਕੁਝ ਚਾਹੁੰਦੇ ਹਾਂ, ਨਹੀਂ ਹੁੰਦਾ, ਉਸ ਤੋਂ ਵਿਪਰੀਤ ਹੋ ਜਾਂਦਾ ਹੈ ਤਾਂ ਮਨ ਸੋਗ ਨਾਲ ਭਰ ਜਾਂਦਾ ਹੈ।

ਹਰ ਨਵਾਂ ਦਿਨ ਨਵੇਂ ਸੋਗਾਂ ਨੂੰ ਜਨਮ ਦਿੰਦਾ ਹੈ। ਕਿਉਂ ? ਕਿਉਂਕਿ ਹਰ ਦਿਨ ਸਾਡੀ ਕੁਝ ਨਾ ਕੁਝ ਮੰਗ ਤਾਂ ਹੁੰਦੀ ਹੈ। ਜਦੋਂ ਵੀ ਉਸ ਤੋਂ ਵਿਪਰੀਤ ਹੋ ਜਾਏ ਤਾਂ ਮਨ ਦੇ ਤੱਲ 'ਤੇ ਸੋਗ ਪੈਦਾ ਹੋ ਜਾਂਦੇ ਹਨ। ਪ੍ਰਭੂ ਦੀ ਜੋ ਚਾਹਤ ਹੈ, ਉਸ ਨਾਲ ਮੈਂ ਰਾਜ਼ੀ ਨਹੀਂ। ਮੇਰੀ ਜੋ ਚਾਹਤ ਹੈ, ਉਹ ਪੂਰੀ ਨਹੀਂ ਹੋ ਰਹੀ ਤਾਂ ਫਿਰ ਸੋਗ। ਸੋਗ ਇਕ ਅਜਿਹੀ ਅਗਨੀ ਹੈ, ਜਿਸ ਵਿਚ ਮਨੁੱਖ ਦੀ ਵਿਚਾਰ-ਸ਼ਕਤੀ ਵੀ ਸੜ ਜਾਂਦੀ ਹੈ। ਮਨ ਵਿਚ ਸੋਗ ਹੋਵੇ, ਤਨ ਵਿਚ ਰੋਗ ਹੋਵੇ ਤਾਂ ਅਜਿਹਾ ਮਨੁੱਖ ਨਰਕ ਹੀ ਭੋਗ ਰਿਹਾ ਹੈ। ਜਿੱਥੇ ਇੱਛਾ ਹੈ, ਉਥੇ ਸੰਕਲਪ ਹਨ। ਜਿੱਥੇ ਦ੍ਰਿੜ੍ਹ ਸੰਕਲਪ ਹੈ ਇੱਛਾ ਦੀ ਪੂਰਤੀ ਲਈ, ਉਥੇ ਤ੍ਰਿਸ਼ਨਾ ਹੈ। ਜਿੱਥੇ ਪ੍ਰਬਲ ਤ੍ਰਿਸ਼ਨਾ ਹੈ, ਉਥੇ ਵਿਆਕੁਲਤਾ ਹੈ। ਜਿੱਥੇ ਵਿਆਕੁਲਤਾ ਹੈ, ਉਥੇ ਧੀਰਜ ਨਹੀਂ ਹੈ। ਜਿੱਥੇ ਧੀਰਜ ਨਹੀਂ ਹੈ, ਉਥੇ ਅਕਲ ਵੀ ਨਹੀਂ ਹੈ। ਉਥੇ ਬੁੱਧੀ ਵੀ ਨਹੀਂ ਹੈ। ਜਿੱਥੇ ਅਕਲ ਨਹੀਂ ਹੈ, ਬੁੱਧੀ ਵੀ ਨਹੀਂ ਹੈ ਤਾਂ ਭਰਥਰੀ ਕਹਿੰਦੇ ਹਨ, ਉਥੇ ਸੁੱਖ ਵੀ ਨਹੀਂ ਹੈ। ਸਿਵਾਏ ਬਿਪਤਾ ਤੋਂ ਉਥੇ ਕੁਝ ਵੀ ਨਹੀਂ ਹੈ। ਰੋਜ਼ ਨਵੇਂ ਤੋਂ ਨਵੇਂ ਦੁੱਖ। ਵਿਆਕੁਲਤਾ, ਤ੍ਰਿਸ਼ਨਾ ਮਨੁੱਖ ਨੂੰ ਵਾਸ਼ਨਾ ਦੇ ਖੱਡ ਵਿਚ ਸੁੱਟ ਦੇਵੇਗੀ।

ਇਹ ਵਾਸ਼ਨਾ ਦੇ ਪੰਛੀ, ਇਹ ਵਾਸ਼ਨਾ ਦੇ ਬਗਲੇ ਇਸ ਨਦੀ ਦੇ ਤੱਟ 'ਤੇ ਬਹੁਤ ਹੁੰਦੇ ਹਨ। ਬਗਲਾ ਬਿਲਕੁਲ ਸ਼ਰੀਫ਼ ਦਿਖਾਈ ਦੇ ਰਿਹਾ ਹੈ। ਸੰਤ ਵਰਗਾ ਦਿਖਾਈ ਦੇ ਰਿਹਾ ਹੈ, ਪਰ ਗ਼ਜ਼ਬ ਦੀ ਗੱਲ ਕਿ ਕੱਪੜੇ ਵੀ ਸੰਤ ਵਰਗੇ। ਸੰਤ ਵਾਂਗ ਹੀ ਅੱਖਾਂ ਬੰਦ ਕਰ ਕੇ ਅੰਤਰਮੁੱਖੀ ਹੋਣ ਦੀ ਕੋਸ਼ਿਸ਼ ਕਰਦੇ ਹਨ ਅਤੇ ਇਹ ਵੀ ਅੱਖਾਂ ਬੰਦ ਕਰਕੇ ਖੜਾ

ਹੈ, ਅਡੋਲ ਖੜਾ ਹੈ। ਭਗਤ ਦਿਖਾਈ ਦਿੰਦਾ ਹੈ, ਪਰੰਤੂ ਕੌਣ ਦੱਸੇ ਕਿ ਇਹ ਨਾਮ ਕਰਕੇ ਅਡੋਲ ਨਹੀਂ ਹੋਇਆ, ਸਗੋਂ ਕੰਮ ਕਰ ਕੇ ਅਡੋਲ ਹੋਇਆ ਹੈ। ਇਹ ਪ੍ਰਾਰਥਨਾ ਕਰਕੇ ਨਹੀਂ ਟਿੱਕਿਆ, ਇਹ ਵਾਸ਼ਨਾ ਕਰਕੇ ਟਿਕਿਆ ਹੈ। ਜਦੋਂ ਇਸ ਨੇ ਦੇਖਿਆ ਕਿ ਸ਼ਿਕਾਰ ਮੇਰੇ ਨੇੜੇ ਹੈ ਤਾਂ ਝੱਪਟਾ ਮਾਰ ਲੈਣਾ ਹੈ ਇਸ ਨੇ। ਇਸ ਤਰ੍ਹਾਂ ਦਾ ਪੁਰਸ਼ ਬੜੀ ਵੱਡੀ ਵਾਸ਼ਨਾ ਵਿਚ ਗ੍ਰਸਿਆ ਹੋਵੇਗਾ।

ਇਸ ਨਦੀ ਦਾ ਇਕ ਚੱਕਰ ਵੀ ਹੈ। ਕੀ ? ਮੋਹ। ਪਾਣੀ ਦੇ ਚੱਕਰ ਦਾ ਇਹ ਵਿਗਿਆਨ ਹੈ ਕਿ ਜੇਕਰ ਕੋਈ ਮਨੁੱਖ ਉਸ ਵਿਚ ਫੱਸ ਗਿਆ ਹੈ ਤਾਂ ਜੀਉਂਦਿਆਂ ਨਹੀਂ ਨਿਕਲ ਸਕਦਾ, ਮਰ ਕੇ ਹੀ ਨਿਕਲੇਗਾ, ਮੁਰਦੇ ਨਿਕਲਦੇ ਹਨ। ਮਨੁੱਖ ਜਿਸ ਦਿਨ ਲਾਸ਼ ਬਣ ਜਾਏਗਾ, ਸ਼ਾਇਦ ਉਸ ਦਿਨ ਇਸ ਮੋਹ ਦੇ ਚੱਕਰ ਵਿਚੋਂ ਨਿਕਲੇ, ਉਂਝ ਮੁਸ਼ਕਿਲ ਹੈ। ਫਿਰ ਤਾਂ ਬਾਅਦ ਵਿਚ ਲੋਕੀਂ ਮੋਢਿਆਂ ਉੱਤੇ ਚੁੱਕ ਕੇ ਕਹਿਣਗੇ—ਰਾਮ ਨਾਮ ਸਤ ਹੈ। ਜਦੋਂ ਕਿ ਇਹੀ ਮਨੁੱਖ ਸਾਰੀ ਜ਼ਿੰਦਗੀ ਕਹਿੰਦਾ ਰਿਹਾ ਕਿ ਰਾਮ ਨਾਮ ਝੂਠ ਹੈ।

ਇਸ ਨਦੀ ਵਿਚ ਦੋ ਬੜੇ ਪ੍ਰਬਲ ਮਗਰਮੱਛ ਵੀ ਹਨ। ਜੇ ਮਨੁੱਖ ਉਂਝ ਤੈਰ ਕੇ ਪਾਰ ਕਰਨ ਦੀ ਕੋਸ਼ਿਸ਼ ਕਰੇ ਤਾਂ ਬੜੇ ਪ੍ਰਬਲ ਮਗਰਮੱਛ ਹਨ। ਕਦੀ ਹੱਸ ਪੈਣਾ, ਕਦੀ ਰੋ ਪੈਣਾ। ਕਦੀ ਪ੍ਰਫੁੱਲਤਾ, ਕਦੀ ਕੁਮਲਾਉਣਾ। ਇਹ ਦੋਵੇਂ ਇਸ ਨੂੰ ਨਦੀ ਤੋਂ ਪਾਰ ਨਹੀਂ ਜਾਣ ਦੇਣਗੇ। ਹਰ ਨਦੀ ਉਸ ਵਿਚ ਇਸ਼ਨਾਨ ਕਰੀਏ ਤਾਂ ਤਨ ਠੰਢਾ ਹੋ ਜਾਂਦਾ ਹੈ। ਇਹੀ ਨਦੀ ਹੈ, ਜਿਸ ਵਿਚ ਇਸ਼ਨਾਨ ਕਰੀਏ ਤਾਂ ਅੱਗ ਲੱਗ ਜਾਂਦੀ ਹੈ। ਸਾੜਾ ਹੀ ਸਾੜਾ। ਫ਼ਕੀਰ ਅੰਤ ਵਿਚ ਕਹਿ ਰਿਹਾ ਹੈ, ਇਸ ਦਰਿਆ ਦੇ ਕੰਢੇ 'ਤੇ ਉਹਨਾਂ ਤੱਟਾਂ ਦਾ ਨਾਮ ਕੀ ਹੈ ? ਇਕ ਨਾਮ ਹੈ ਬਹੁਤ ਲੰਮਾ ਅਤੇ ਉਸ ਦਾ ਨਾਮ ਹੈ ਚਿੰਤਾ। ਸਾਰੇ ਭੋਗੀ ਇਸੇ ਨਦੀ ਵਿਚ ਡੁੱਬ ਰਹੇ ਹਨ। ਕਦੀ ਕਦਾਈਂ ਕੋਈ ਇਕ ਅੱਧ ਜੋਗੀ ਇੱਛਾਵਾਂ ਤੋਂ ਪਾਰ, ਸੰਕਲਪਾਂ ਤੋਂ ਪਾਰ, ਤ੍ਰਿਸ਼ਨਾ ਤੋਂ ਪਰ੍ਹੇ, ਵਿਆਕੁਲਤਾ ਤੋਂ ਪਰ੍ਹੇ, ਬਿਪਤਾ ਤੋਂ ਪਰ੍ਹੇ, ਵਾਸ਼ਨਾ ਤੋਂ ਪਰ੍ਹੇ, ਮੋਹ ਤੋਂ ਪਰ੍ਹੇ, ਪਰਮ ਆਨੰਦ ਮਾਣਦਾ ਹੈ, ਨਹੀਂ ਤਾਂ ਸਾਰਾ ਸੰਸਾਰ ਸੋਗ ਵੀ ਹੀ ਜੀਉਂਦਾ ਹੈ। ਚਿੰਤਾ ਹੈ, ਇੱਛਾ ਹੈ, ਸੰਕਲਪ ਹੈ, ਬਿਪਤਾ ਹੈ ਅਤੇ ਇਹ ਮਜਮੂਹਾ ਕੀ ਬਣੇਗਾ ? ਸੋਗ।

ਸੋਗੀ ਮਨੁੱਖ ਹਰ ਸਮੇਂ ਸੰਕੁਚਿਤ ਹੁੰਦਾ ਹੈ। ਸੋਗੀ ਮਨੁੱਖ ਹਰ ਸਮੇਂ ਆਪਣੇ ਵਿਚ ਗੁਆਚਾ ਰਹਿੰਦਾ ਹੈ। ਸੋਗੀ ਮਨੁੱਖ ਆਪਣੇ ਆਪ ਵਿਚ ਹੀ ਡੁੱਬ ਕੇ ਰਹਿ ਜਾਂਦਾ ਹੈ। ਸੋਗ ਇਕ ਅਜਿਹੀ ਅਗਨੀ ਹੈ, ਜਿਸ ਵਿਚ ਸਭ ਕੁਝ ਸੜ ਜਾਂਦਾ ਹੈ। ਬੱਚਦਾ ਕੁਝ ਵੀ ਨਹੀਂ। ਜੇ ਰੋਗ ਪ੍ਰਮਾਤਮਾ ਦੇ ਨਾਮ ਨਾਲ ਦੂਰ ਹੁੰਦੇ ਹਨ ਤਾਂ ਸੋਗ ਕਿਵੇਂ ਦੂਰ ਹੋਵੇਗਾ ? ਪਾਤਿਸ਼ਾਹ ਦੀ ਬਾਣੀ ਕਹਿੰਦੀ ਹੈ :

**ਰੋਗ ਸੋਗ ਦੁਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ॥** (ਅੰਗ ੭੧੧)

ਨਾਮ ਹੀ ਰੋਗ ਦਾ ਦਾਰੂ ਹੈ ਅਤੇ ਨਾਮ ਹੀ ਸੋਗ ਦਾ ਦਾਰੂ ਹੈ। ਨਾਮ ਹੀ ਮਨ ਵਿਚੋਂ ਰੋਗ ਕੱਢ ਦਿੰਦਾ ਹੈ ਅਤੇ ਨਾਮ ਹੀ ਮਨ ਵਿਚੋਂ ਸੋਗ ਕੱਢ ਦਿੰਦਾ ਹੈ। ਅਜਿਹਾ ਦਾਰੂ ਜੋ ਤਨ ਨੂੰ ਤੰਦਰੁਸਤ ਕਰ ਦੇਵੇ, ਮਨ ਨੂੰ ਤੰਦਰੁਸਤ ਕਰ ਦੇਵੇ। ਮਹਾਰਾਜ ਕਹਿੰਦੇ ਹਨ, ਰੋਗ ਅਤੇ ਸੋਗ ਨੇੜੇ ਵੀ ਨਹੀਂ ਜਾਂਦੇ, ਪ੍ਰਵੇਸ਼ ਕਰਨਾ ਤਾਂ ਇਕ ਪਾਸੇ। ਸਤਿਗੁਰੂ ਸਾਰਿਆਂ ਦੇ ਰੋਗ-ਸੋਗ ਦੂਰ ਕਰੇ ਅਤੇ ਆਪਣਾ ਨਾਮ ਹਿਰਦੇ ਵਿਚ ਵਸਾਵੇ।

**ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫ਼ਤਹਿ॥**



# ਰੇ ਮਨ ਐਸੋ ਕਰਿ ਸੰਨਿਆਸਾ

ਸਨਮਾਨ ਯੋਗ ਸਤਿਸੰਗੀ ਜਨੋਂ !

**ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫ਼ਤਹਿ॥**

ਸੰਨਿਆਸ ਕਿਵੇਂ ਹੁੰਦਾ ਹੈ ? ਮਨ ਵਿਚ ਉਦਾਸੀ ਹੋਵੇ। ਇੰਝ ਕਹਿ ਲਉ ਕਿ ਉਦਾਸੀ ਹੀ ਸੰਨਿਆਸੀ ਹੈ। ਜਿੱਥੇ ਉਦਾਸੀਨਤਾ ਨਹੀਂ, ਉਥੇ ਸੰਨਿਆਸ ਨਹੀਂ ਹੈ। ਸੰਨਿਆਸੀ ਹੋਏ ਬਿਨਾਂ ਪ੍ਰਮਾਤਮਾ ਦੀ ਪ੍ਰਾਪਤੀ ਕਿੱਥੇ ? ਗੁਰੂ ਗੋਬਿੰਦ ਸਿੰਘ ਜੀ ਦੀਆਂ ਪੰਗਤੀਆਂ ਨੂੰ ਆਧਾਰ ਬਣਾ ਕੇ ਅੱਜ ਦੀ ਵਿਚਾਰ ਸ਼ੁਰੂ ਕਰੀਏ। ਜੋ ਇਸ ਜੀਵਨ ਤੋਂ ਉਦਾਸ ਨਹੀਂ, ਉਹ ਪਰਮ ਜੀਵਨ ਦੀ ਆਸ ਨਹੀਂ ਕਰੇਗਾ। ਜੋ ਇਸ ਸੰਸਾਰ ਤੋਂ ਉਦਾਸ ਨਹੀਂ, ਉਹ ਨਿਰੰਕਾਰ ਦੀ ਤਲਾਸ਼ ਨਹੀਂ ਕਰੇਗਾ। ਜੋ ਪਰਿਵਾਰ ਤੋਂ ਉਦਾਸ ਨਹੀਂ, ਉਹ ਕਰਤਾਰ ਦੀ ਤਲਾਸ਼ ਨਹੀਂ ਕਰੇਗਾ। ਜੋ ਪਦਾਰਥ ਤੋਂ ਉਦਾਸ ਨਹੀਂ, ਉਹ ਪ੍ਰਮਾਤਮਾ ਦੀ ਤਲਾਸ਼ ਨਹੀਂ ਕਰੇਗਾ। ਉਦਾਸ ਜੀਵ ਨੇ ਹੀ ਤਲਾਸ਼ ਕੀਤਾ ਹੈ ਅਤੇ ਉਥੇ ਹੀ ਸੰਨਿਆਸ ਪ੍ਰਫੁੱਲਿਤ ਹੋਇਆ ਹੈ।



ਉਦਾਸ ਕੌਣ ਹੁੰਦਾ ਹੈ ? ਜੋ ਨਿਰਾਸ਼ ਹੋ ਜਾਂਦਾ ਹੈ। ਕਿਸ ਤੋਂ ? ਸੰਸਾਰ ਤੋਂ, ਧਨ-ਸੰਪਦਾ ਤੋਂ, ਪਰਿਵਾਰ ਤੋਂ। ਗਹਿਰੀ ਨਿਰਾਸ਼ਾ ਉਸ ਨੂੰ ਫੜ ਲੈਂਦੀ ਹੈ। ਉਹੀ ਨਿਰਾਸ਼ਾ ਉਸ ਨੂੰ ਉਦਾਸ ਬਣਾ ਦਿੰਦੀ ਹੈ। ਇਕ ਤਾਂ ਧਰਮ ਦੀ ਕਰਮ-ਕਾਂਡ ਦੀ ਦੁਨੀਆਂ ਹੈ, ਉਥੇ ਸੰਨਿਆਸ ਨਹੀਂ ਹੁੰਦਾ। ਕਈ ਵਾਰੀ ਮੈਂ ਸੰਗਤਾਂ ਦੇ ਪ੍ਰਸ਼ਨ ਦੇਖ ਕੇ ਹੈਰਾਨ ਹੁੰਦਾ ਹਾਂ। ਸਾਰੇ ਬਾਰ-ਬਾਰ ਪ੍ਰਸ਼ਨ ਕਰਦੇ ਹਨ। ਬਾਹਰ ਦੀਆਂ ਹੀ ਗੱਲਾਂ, ਕੋਈ ਸ਼ਬਦ ਦੀ ਗੱਲ ਨਹੀਂ। ਕੋਈ ਅੰਤਰੀਵ ਗੱਲ ਨਹੀਂ। ਇਸ ਦਾ ਮਤਲਬ ਅਭਿਆਸ ਨਹੀਂ ਚੱਲਦਾ। ਸਵਾਲਾਂ ਤੋਂ ਹੀ ਪਤਾ ਲੱਗ ਜਾਂਦਾ ਹੈ ਕਿ ਇਹ ਬੰਦਾ ਕਿੱਥੇ ਖੜਾ ਹੈ। ਸਵਾਲ ਦੱਸ ਦਿੰਦੇ ਹਨ ਕਿ ਇਸ ਦੀ ਸਮੱਸਿਆ ਸਮਾਜਿਕ ਹੈ। ਸਵਾਲ ਦੱਸ ਦਿੰਦੇ ਹਨ ਕਿ ਇਸ ਦੀ ਸਮੱਸਿਆ ਆਰਥਿਕ ਹੈ। ਸਵਾਲ ਦੱਸ ਦਿੰਦੇ ਹਨ ਕਿ ਇਸ ਦੀ ਸਮੱਸਿਆ ਸਰੀਰਕ ਹੈ। ਸਵਾਲ ਹੀ ਦੱਸ ਦਿੰਦੇ ਹਨ ਕਿ ਇਸ ਦੀ ਸਮੱਸਿਆ ਰਾਜਨੀਤਿਕ ਹੈ। ਧਾਰਮਿਕ ਸਮੱਸਿਆ ਕਿਸੇ ਦੀ ਨਹੀਂ। ਨਹੀਂ ਤਾਂ ਉਸ ਦੇ ਹਿਰਦੇ ਵਿਚੋਂ ਪਹਿਲਾ ਪ੍ਰਸ਼ਨ ਹੀ ਇਹੀ ਨਿਕਲੇਗਾ ਕਿ ਸੁਰਤ ਕਿਉਂ ਨਹੀਂ ਜੁੜਦੀ ? ਉਸ ਪ੍ਰਮਾਤਮਾ ਦੀ ਝਲਕ ਕਿਉਂ ਨਹੀਂ ਮਿਲਦੀ ?

ਕਲਗੀਧਰ ਪਿਤਾ ਕਹਿੰਦੇ ਹਨ ਕਿ ਉਦਾਸ ਨਹੀਂ ਹੈ, ਇਸ ਲਈ ਇਥੇ ਸੰਨਿਆਸ ਘਟਿਤ ਨਹੀਂ ਹੋਇਆ। ਜਿੱਥੇ ਸੰਨਿਆਸ ਹੈ, ਉਥੇ ਪ੍ਰਮਾਤਮਾ ਹੈ। ਸੰਨਿਆਸ ਤੋਂ ਪਹਿਰਾਵਾ ਨਾ ਲੈ ਲੈਣਾ। ਜਿਵੇਂ ਭਾਈ ਗੁਰਦਾਸ ਜੀ ਕਹਿੰਦੇ ਹਨ :

**ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ॥**

(ਵਾਰ ੧੦, ਪਉੜੀ ੫)

ਉਦਾਸ ਹੈ ਤਾਂ ਹੀ ਤਾਂ ਸੰਨਿਆਸ ਪਨਪਦਾ ਹੈ। ਜ਼ਬਾਨ ਤੋਂ ਬੋਲ ਨਿਕਲਦਾ ਹੈ ਤਾਂ ਕੋਈ ਮੰਨਣ ਤੋਂ ਇਨਕਾਰ ਨਹੀਂ ਕਰਦਾ ਕਿ ਇਹ ਉਦਾਸ ਹੈ। ਧਨ ਸੰਪਦਾ ਨਾਲ ਖ਼ਜ਼ਾਨੇ ਭਰੇ ਪਏ ਹਨ, ਉਦਾਸ ਹੈ। ਸਭ ਕੁਝ ਹੁੰਦੇ ਹੋਏ ਉਦਾਸ ਹੋ ਜਾਣਾ, ਬੜੀ ਅਕਲਮੰਦੀ ਹੈ। ਕੋਲ ਕੁਝ ਵੀ ਨਹੀਂ ਹੈ, ਉਦਾਸ ਹੋ ਗਿਆ, ਇਹ ਉਦਾਸੀ ਮਜਬੂਰੀ ਹੈ। ਖਾਣ ਨੂੰ ਰੋਟੀ ਨਹੀਂ, ਪਹਿਨਣ ਨੂੰ ਕੱਪੜਾ ਨਹੀਂ, ਖ਼ਰਚੇ ਲਈ ਧਨ ਨਹੀਂ, ਰਹਿਣ ਲਈ ਮਕਾਨ ਨਹੀਂ, ਪਰਿਵਾਰਕ ਸਮੱਸਿਆ ਹੈ, ਉਦਾਸ ਹੋ ਗਿਆ, ਸੁਭਾਵਿਕ ਹੈ, ਪਰ ਕਮਾਲ ਦੀ ਗੱਲ ਕਿ ਸੋਨੇ ਦਾ ਸਿੰਘਾਸਨ ਹੈ, ਦੁਨੀਆਂ ਸਜਦੇ ਕਰਦੀ ਹੈ, ਨਮਸਕਾਰ ਕਰਦੀ ਹੈ, ਪਰ ਉਦਾਸ ਹੈ। ਇਸ ਲਈ ਭਾਈ ਗੁਰਦਾਸ ਜੀ ਨੂੰ ਕਹਿਣਾ ਪਿਆ ਕਿ ਸਾਰੇ ਭਗਤਾਂ ਵਿਚੋਂ ਇਹ ਵੱਡਾ ਭਗਤ ਹੈ। ਇੰਨੀ ਵੱਡੀ ਕਸੌਟੀ। ਕੁਝ ਵੀ ਕੋਲ ਨਹੀਂ ਤੇ ਉਦਾਸ ਹੋ ਗਿਆ, ਪਰ ਸਭ ਕੁਝ ਕੋਲ ਹੈ, ਉਦਾਸ ਹੋ ਗਿਆ। ਅਜਿਹਾ ਤਾਂ ਕੁਝ ਵੀ ਨਹੀਂ, ਜੋ ਇਸ ਦੇ ਕੋਲ ਨਹੀਂ ਹੈ। ਉਦਾਸ ਹੋਣ ਲਈ ਬਹੁਤ ਵੱਡੀ ਸਿਆਣਪ ਚਾਹੀਦੀ ਹੈ।



ਮੈਂ ਧੰਨ ਗੁਰੂ ਨਾਨਕ ਦੇਵ ਜੀ ਦੇ ਕੁਝ ਬੋਲ ਤੁਹਾਡੇ ਸਾਹਮਣੇ ਰੱਖਾਂ। ਜਦੋਂ ਪਾਤਿਸ਼ਾਹ ਸੁਮੇਰ ਪਰਬਤ ਉੱਤੇ ਗਏ ਹਨ ਤਾਂ ਜੋਗੀਆਂ ਨੇ ਗੁਰੂ ਨਾਨਕ ਸਾਹਿਬ ਨੂੰ ਉਦਾਸੀ ਕਹਿ ਕੇ ਬੁਲਾਇਆ ਹੈ :

**ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ॥ ਕਿਸੁ ਕਾਰਣਿ ਇਹੁ ਭੇਖੁ ਨਿਵਾਸੀ॥**

(ਅੰਗ ੯੩੯)

ਇਹ ਉਦਾਸੀਆਂ ਵਾਲਾ ਬਾਣਾ, ਘਰ-ਬਾਰ ਕਿਉਂ ਛੱਡਿਆ ? ਉਦਾਸ ਕਿਉਂ ਹੋ ਗਏ ? ਜੋਗੀਆਂ ਦੇ ਸਾਹਮਣੇ ਨਾਨਕ ਉਦਾਸੀ ਹੈ। ਪਾਤਿਸ਼ਾਹ ਖ਼ੁਦ ਕਹਿੰਦੇ ਹਨ ਕਿ ਉਦਾਸ ਹੋ ਕੇ ਜਿਸ ਦਰ ਦੀ ਮੈਂ ਤਲਾਸ਼ ਕਰ ਰਿਹਾ ਹਾਂ, ਕੋਈ ਤਾਂ ਦੱਸੇ ਕਿ ਉਹ ਘਰ ਕਿੱਥੇ ਹੈ ? ਆਪਣੇ ਘਰ ਤੋਂ ਜਿਹੜਾ ਉਦਾਸ ਹੋਇਆ ਹੈ, ਉਸ ਨੂੰ ਪ੍ਰਮਾਤਮਾ ਦਾ ਘਰ ਲੱਭੇਗਾ। ਆਪਣੇ ਦਰ ਤੋਂ ਜਿਹੜਾ ਉਦਾਸ ਹੋਇਆ ਹੈ, ਉਹੀ ਪ੍ਰਮਾਤਮਾ ਦਾ ਦਰ ਲੱਭੇਗਾ।

ਗੁਰੂ ਨਾਨਕ ਦੇਵ ਜੀ ਦੇ ਪਹਿਲੇ ਵੱਡੇ ਸਾਹਿਬਜ਼ਾਦੇ ਬਾਬਾ ਸ੍ਰੀ ਚੰਦ, ਇਹ ਜਨਮ ਤੋਂ ਹੀ ਉਦਾਸ ਹਨ। ਥੋੜੀ ਜਿਹੀ ਸੁਰਤ ਸੰਭਾਲੀ, 4-5 ਵਰ੍ਹਿਆਂ ਦੇ ਹੋਏ ਤਾਂ

ਕਈ ਵਾਰੀ ਘਰੋਂ ਬਾਹਰ ਚਲੇ ਜਾਂਦੇ ਸਨ। ਮਾਤਾਵਾਂ ਲੱਭਦੀਆਂ ਸਨ, ਪਰੰਤੂ ਪਤਾ ਹੈ ਲੱਭਦਾ ਕਿੱਥੇ ਸੀ ? ਪਿੰਡ ਤੋਂ ਬਾਹਰ ਕਿਸੇ ਰੁੱਖ ਥੱਲੇ ਬੈਠਾ ਉਦਾਸ। ਮਾਂ ਡਾਂਟਦੀ ਸੀ ਕਿ ਇਹ ਤੇਰੀ ਬੈਠਣ ਦੀ ਜਗ੍ਹਾ ਹੈ ? ਤੂੰ ਬੱਚਾ ਹੈਂ, ਕੁਝ ਵੀ ਹੋ ਸਕਦਾ ਹੈ, ਪਰ ਉਦਾਸ।

ਉਮਰ ਦੇ ਵੱਧਦਿਆਂ ਉਦਾਸੀ ਵੱਧਦੀ ਗਈ। ਸੁੰਦਰ ਭੋਜਨ, ਸਵਾਦਿਸ਼ਟ ਭੋਜਨ ਮਾਤਾ ਤਿਆਰ ਕਰਦੀ ਸੀ, ਪਰ ਨਹੀਂ ਖਾਂਦੇ ਸਨ। ਜੀਵਨ ਬਿਲਕੁਲ ਸਾਦਾ। ਫਿਰ ਆਪ ਦੇ ਨਾਲ ਲਕਬ ਜੁੜ ਗਿਆ ਬਾਬਾ ਸ੍ਰੀ ਚੰਦ ਉਦਾਸੀ। ਜਿੰਨੇ ਵੀ ਉਦਾਸ ਮਨੁੱਖ ਸਨ, ਉਹ ਸਾਰੇ ਬਾਬਾ ਜੀ ਦੇ ਆਲੇ ਦੁਆਲੇ ਇਕੱਠੇ ਹੋ ਗਏ। ਇਸ ਤਰ੍ਹਾਂ ਇਕ ਪੰਥ ਬਣਿਆ।

ਸਿੱਖ ਧਰਮ ਦੇ ਗੁਰੂ ਨਾਨਕ ਪੰਥ ਦੇ ਇਹ ਪਹਿਲੇ ਮਿਸ਼ਨਰੀ ਹਨ, ਜਿਨ੍ਹਾਂ ਨੇ ਅਫ਼ਗਾਨਿਸਤਾਨ ਤੱਕ ਸਿੱਖੀ ਫੈਲਾਈ। ਜਗਨਨਾਥਪੁਰੀ ਵਿਚ ਇਹਨਾਂ ਦਾ ਹੀ ਗੁਰਦੁਆਰਾ ਚੱਲਦਾ ਹੈ। ਅਠਾਹਠ ਤੀਰਥਾਂ ਉੱਤੇ ਗੁਰੂ ਨਾਨਕ ਦੇਵ ਜੀ ਦੇ ਨਾਮ ਦਾ ਝੰਡਾ ਇਹਨਾਂ ਨੇ ਹੀ ਝੁਲਾਇਆ। ਨਿਪਾਲ ਵਿਚ ਵੀ ਉਦਾਸੀਆਂ ਦੇ ਡੇਰੇ ਹਨ। ਜਿਸ ਕੌਮ ਵਿਚ ਮਿਸ਼ਨਰੀ ਨਾ ਹੋਣ, ਉਸ ਕੌਮ ਦਾ ਵਿਕਾਸ ਰੁੱਕ ਜਾਂਦਾ ਹੈ। ਇਹ ਭੁੱਖੇ ਕੋਲ ਅੰਨ ਲੈ ਕੇ ਚਲੇ ਗਏ। ਨੰਗੇ ਕੋਲ ਕੱਪੜੇ ਲੈ ਕੇ ਚਲੇ ਗਏ। ਬੀਮਾਰ ਕੋਲ ਦਵਾਈ ਲੈ ਕੇ ਚਲੇ ਗਏ। ਅਨਪੜ੍ਹ ਕੋਲ ਸਕੂਲ ਲੈ ਕੇ ਚਲੇ ਗਏ। ਯਤੀਮ ਦੇ ਹੰਝੂ ਪੂੰਝਣ ਲੱਗ ਪਏ। ਕਈਆਂ ਦਾ ਸਹਾਰਾ ਬਣ ਗਏ। ਜਿਸ ਬੀਮਾਰ ਦੇ ਕੋਲ ਕੋਈ ਬੈਠ ਕੇ ਰਾਜ਼ੀ ਨਹੀਂ, ਉਸ ਦੀ ਸੇਵਾ ਕਰਨ ਲੱਗ ਪਏ। ਉਸ ਦੇ ਮੂੰਹ ਵਿਚ ਆਪ ਬੁਰਕੀਆਂ ਦੇ ਕੇ, ਉਸ ਨੂੰ ਪਾਣੀ ਪਿਲਾ ਕੇ, ਦਵਾਈ ਖੁਆ ਕੇ ਸੁਰਜੀਤ ਕੀਤਾ।

ਪੰਜ ਸੌ ਸਾਲ ਦਾ ਸਾਡਾ ਇਤਿਹਾਸ ਹੈ। ਜਿੰਨਾ ਗਿਆਨ ਸਾਡੇ ਕੋਲ ਹੈ, ਕਿਸੇ ਕੋਲ ਵੀ ਨਹੀਂ। ਜਿੰਨੀ ਗੁਰੂਆਂ ਦੀ ਸੇਵਾ ਅਸੀਂ ਕੀਤੀ ਹੈ, ਅੱਜ ਤੱਕ ਕਿਸੇ ਨੇ ਵੀ ਨਹੀਂ ਕੀਤੀ। ਜਿੰਨੇ ਸ਼ਹੀਦ ਸਾਡੇ ਕੋਲ ਹਨ, ਕਿਤੇ ਵੀ ਨਹੀਂ। ਜਿੰਨਾ ਈਸ਼ਵਰੀ ਪ੍ਰਬਲ ਸਿਧਾਂਤ ਸਾਡੇ ਕੋਲ ਹੈ, ਕਿਸੇ ਕੋਲ ਵੀ ਨਹੀਂ। ਇਕ ਗੱਲ ਸਪੱਸ਼ਟ ਹੋ ਗਈ ਕਿ ਮਿਸ਼ਨਰੀ ਸਪਿਰਟ ਖ਼ਤਮ ਹੋ ਗਈ ਬਾਬਾ ਸ੍ਰੀ ਚੰਦ ਜੀ ਦੇ ਨਾਲ। ਬਾਬਾ ਸ੍ਰੀ ਚੰਦ ਜੀ ਕਈ ਵਾਰੀ ਆਪ ਵੀ ਕਾਰ ਭੇਟ ਲੈਣ ਲਈ ਆਉਂਦੇ ਸਨ।

ਗੁਰੂ ਰਾਮਦਾਸ ਜੀ ਕੋਲ ਕਾਰ ਭੇਟ ਲੈਣ ਲਈ ਆਏ। ਬੇੜਿਆਂ ਦਾ ਖ਼ਰਚਾ, ਮਿਸ਼ਨਰੀਆਂ ਦਾ ਖ਼ਰਚਾ। ਚਾਰ ਥੈਲੀਆਂ ਗੁਰੂ ਰਾਮਦਾਸ ਜੀ ਨੇ ਕਦਮਾਂ ਵਿਚ ਰੱਖੀਆਂ। ਗੁਰੂ ਰਾਮਦਾਸ ਜੀ ਮਹਾਰਾਜ ਦਾ ਦਾੜ੍ਹਾ ਬੜਾ ਲੰਮਾ ਸੀ। ਖੜੇ ਵੀ ਹੋਣ ਤਾਂ ਦਾੜ੍ਹਾ ਜ਼ਮੀਨ ਨੂੰ ਛੂੰਹਦਾ ਸੀ। ਕਈ ਵਾਰੀ ਬੈਠਣ ਲੱਗਿਆਂ ਦਾੜ੍ਹੇ ਨੂੰ ਮੋਢੇ ਉੱਤੇ ਰੱਖਣਾ ਪੈਂਦਾ ਸੀ ਕਿ ਕਿਤੇ ਪੈਰਾਂ ਵਿਚ ਨਾ ਆਵੇ।

ਸਿਰ ਦੇ ਕੇਸ ਤਾਂ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਵੀ ਬਹੁਤ ਲੰਮੇ ਸਨ। ਆਪ ਜਿਸ ਦਿਨ ਕੇਸੀ ਇਸ਼ਨਾਨ ਕਰਦੇ ਸਨ ਤੇ ਖੜੇ ਵੀ ਹੋਣ ਤਾਂ ਕੇਸ ਜ਼ਮੀਨ ਨੂੰ ਛੂੰਹਦੇ ਸਨ। ਇਸ ਦੇ ਹਵਾਲੇ ਨੰਦ ਲਾਲ ਜੀ ਨੇ ਦਿੱਤੇ ਹਨ।

ਲੰਮਾ ਦਾੜ੍ਹਾ ਬਾਬਾ ਸ੍ਰੀ ਚੰਦ ਜੀ ਨੇ ਦੇਖਿਆ ਹੈ। ਬਾਬਾ ਸ੍ਰੀ ਚੰਦ ਜੀ ਦਾ ਦਾੜ੍ਹਾ ਅਜੇ ਨਹੀਂ ਆਇਆ ਸੀ। ਸਿਰ ਦੀਆਂ ਜਟਾਵਾਂ ਬਹੁਤ ਲੰਮੀਆਂ ਸਨ, ਬਹੁਤ ਲੰਮੀਆਂ। ਕਵੀ ਸੰਤੋਖ ਸਿੰਘ ਕਹਿੰਦੇ ਹਨ, ਜਨਮ ਤੋਂ ਹੀ ਜਟਾਵਾਂ ਸਨ। ਸੁਭਾਵਿਕ ਉਹਨਾਂ ਦੀ ਰਸਨਾ ਤੋਂ ਨਿਕਲਿਆ—ਐ ਗੁਰੂ ਰਾਮਦਾਸ ! ਇੰਨਾ ਲੰਮਾ ਦਾੜ੍ਹਾ ਕਿਸ ਲਈ ? ਧੰਨ ਗੁਰੂ ਰਾਮਦਾਸ ਜੀ ਉਸ ਦਾੜ੍ਹੇ ਨਾਲ ਬਾਬਾ ਸ੍ਰੀ ਚੰਦ ਜੀ ਦੇ ਚਰਨ ਝਾੜਨ ਲੱਗ ਪਏ। ਕਹਿਣ ਲੱਗੇ, ਮਹਾਂਪੁਰਸ਼ੋ ! ਤੁਹਾਡੇ ਚਰਨ ਝਾੜਨ ਲਈ। ਬਾਬਾ ਸ੍ਰੀ ਚੰਦ ਪਾਣੀ ਪਾਣੀ ਹੋ ਗਏ। ਕਹਿਣ ਲੱਗੇ, ਤੁਹਾਡੀ ਇਹੀ ਨਿਰਮਾਣਤਾ ਗੁਰੂ ਨਾਨਕ ਦੀ ਗੱਦੀ ਲੈ ਗਈ ਹੈ। ਤੁਸੀਂ ਲੈ ਗਏ ਹੋ।

ਕ੍ਰੋਧ ਨਾਲ ਉਬਲਿਆ ਹੋਇਆ ਮਨੁੱਖ ਹੋਰ ਕੁਝ ਭਾਵੇਂ ਹੋਵੇ, ਪਰ ਸਿੱਖ ਨਹੀਂ ਹੈ। ਉਸ ਨੂੰ ਸਿੱਖ ਨਹੀਂ ਕਹਿ ਸਕਦੇ। ਕ੍ਰੋਧ ਨੂੰ ਚੰਡਾਲ ਕਿਹਾ ਗਿਆ ਹੈ ਅਤੇ ਚੰਡਾਲ ਨੂੰ ਜਿਸ ਨੇ ਹਿਰਦੇ ਵਿਚ ਰੱਖਿਆ ਹੈ, ਉਸ ਨੂੰ ਸਿੱਖ ਕਿਵੇਂ ਕਹਿ ਸਕਦੇ ਹਾਂ ?

ਪੁਰਾਣੇ ਜ਼ਮਾਨੇ ਵਿਚ ਇਹ ਸਾਰਾ ਪੰਥ ਦਾ ਪ੍ਰਚਾਰ ਇਹਨਾਂ ਉਦਾਸੀਆਂ ਨੇ ਕੀਤਾ। ਬਾਅਦ ਵਿਚ ਨਿਰਮਲਿਆਂ ਨੇ ਪ੍ਰਚਾਰ ਕੀਤਾ। ਨਿਰਮਲੇ ਬਣਾਏ ਗੁਰੂ ਗੋਬਿੰਦ ਸਿੰਘ ਜੀ ਨੇ ਅਤੇ ਉਦਾਸੀ ਚੱਲੇ ਬਾਬਾ ਸ੍ਰੀ ਚੰਦ ਜੀ ਤੋਂ। ਇਕ ਘਰ ਵਿਚ ਇਕ ਬੱਚਾ ਕੇਸਧਾਰੀ ਹੁੰਦਾ ਸੀ ਤੇ ਬਾਕੀ ਨਹੀਂ ਹੁੰਦੇ ਸਨ। ਅਜੇ ਵੀ ਸੈਂਕੜੇ ਘਰਾਂ ਵਿਚ ਇਹ ਪਰੰਪਰਾ ਹੈ। ਇਸ ਤਰ੍ਹਾਂ ਸਹਿਜੇ-ਸਹਿਜੇ ਸਿੱਖੀ ਵੱਧ ਰਹੀ ਸੀ। ਬਦਕਿਸਮਤੀ ਨਾਲ ਦੋ ਤਿੰਨ ਉਦਾਸੀ ਕਿਤੇ ਗੋਰਮਿੰਟ ਦੇ ਅੱਡੇ ਚੜ੍ਹ ਗਏ। ਜਿਵੇਂ ਬਾਬਾ ਪ੍ਰਿਥੀ ਚੰਦ ਮੁਗਲਾਂ ਦੇ ਅੱਡੇ ਚੜ੍ਹ ਗਿਆ। ਜਿਵੇਂ ਬਾਬਾ ਰਾਮ ਰਾਏ ਔਰੰਗਜ਼ੇਬ ਦੇ ਅੱਡੇ ਚੜ੍ਹ ਗਿਆ ਅਤੇ ਗੁਰੂ-ਘਰ ਦੇ ਵਿਰੋਧੀ ਹੋ ਗਏ। ਉਸ ਸਮੇਂ ਦੀ ਹਕੂਮਤ ਦੇ ਸੱਤਾਧਾਰੀਆਂ ਨੇ ਆਪਣੇ ਹੱਥ ਵਿਚ ਲਿਆ ਬਾਬਾ ਪ੍ਰਿਥੀ ਚੰਦ ਨੂੰ, ਬਾਬਾ ਰਾਮ ਰਾਏ ਨੂੰ ਅਤੇ ਧੀਰਮੱਲ ਨੂੰ। ਗੁਰੂ ਅਰਜਨ ਦੇਵ ਜੀ ਦੇ ਮੁਕਾਬਲੇ ਵਿਚ ਗੁਰਗੱਦੀ ਖੜੀ ਕਰ ਦਿੱਤੀ ਜਹਾਂਗੀਰ ਨੇ, ਸ਼ਾਹਜਹਾਨ ਨੇ ਅਤੇ ਅੱਗੇ ਚੱਲ ਕੇ ਔਰੰਗਜ਼ੇਬ ਨੇ। ਰਾਮ ਰਾਏ ਨੂੰ ਉਕਸਾਅ ਕੇ ਗੁਰੂ-ਘਰ ਦੇ ਖ਼ਿਲਾਫ਼ ਖੜਾ ਕਰ ਦਿੱਤਾ।

ਗੁਰੂ ਤੇਗ ਬਹਾਦਰ ਸਾਹਿਬ ਤੱਕ ਪਹੁੰਚਦਿਆਂ-ਪਹੁੰਚਦਿਆਂ ਇਕ ਨਹੀਂ, 22 ਗੁਰੂ ਬਣ ਗਏ। ਫਿਰ ਬਾਬਾ ਰਾਮ ਸਿੰਘ ਨੂੰ ਕਿਹਾ ਗਿਆ ਗੁਰੂ ਰਾਮ ਸਿੰਘ। ਰਾਧਾ ਸੁਆਮੀ ਖੜੇ ਕੀਤੇ ਗਏ। ਫਿਰ ਨਿਰੰਕਾਰੀ ਖੜੇ ਕੀਤੇ ਗਏ ਗੁਰੂ-ਘਰ ਨੂੰ ਕਮਜ਼ੋਰ ਕਰਨ ਲਈ। ਇਹ ਨਵੀਂ ਖੇਡ ਨਹੀਂ, ਪੁਰਾਣੇ ਸਮੇਂ ਤੋਂ ਚੱਲੀ ਆ ਰਹੀ ਹੈ।

ਨਨਕਾਣਾ ਸਾਹਿਬ ਦੇ ਮਹੰਤ ਨਾਰਾਇਣ ਦਾਸ ਨੂੰ ਸਮੇਂ ਦੀ ਹਕੂਮਤ ਨੇ ਸਿੱਖਾਂ ਦੇ ਖ਼ਿਲਾਫ਼ ਖੜਾ ਕੀਤਾ। ਇੰਨਾ ਕਾਬੂ ਕੀਤਾ ਕਿ ਸਿੱਖਾਂ ਦਾ ਅਤੇ ਇਸ ਉਦਾਸੀ ਸੰਤ ਦਾ ਸੰਘਰਸ਼ ਹੋਇਆ। ਇਹ ਠੀਕ ਹੈ ਕਿ ਇਸ ਵਿਚ ਸਮੇਂ ਦੀ ਹਕੂਮਤ ਅਤੇ ਮਹੰਤ ਨਾਰਾਇਣ ਦਾਸ ਦੀ ਹਾਰ ਹੋਈ। ਉਸ ਸਮੇਂ ਦੇ ਰਾਜਨੀਤਿਕ ਲੀਡਰ ਮਹਾਤਮਾ ਗਾਂਧੀ ਨੇ ਵੀ ਕਹਿ ਦਿੱਤਾ ਕਿ ਦੇਸ਼ ਦੀ ਆਜ਼ਾਦੀ ਦੀ ਪਹਿਲੀ ਲੜਾਈ ਸਿੱਖਾਂ ਨੇ ਜਿੱਤ ਲਈ ਹੈ, ਪਰ ਸੰਤ ਬਾਬਾ ਅਤਰ ਸਿੰਘ ਜੀ ਦੀ ਰਸਨਾ ਤੋਂ ਸੁਭਾਵਿਕ ਨਿਕਲਿਆ—ਮਿਸ਼ਨਰੀ ਪ੍ਰਚਾਰਕ ਗੁਰੂ-ਘਰ 'ਚੋਂ ਨਿਕਲ ਗਏ।

ਬਾਂਹ 'ਤੇ ਜ਼ਖ਼ਮ ਹੋਵੇ ਤਾਂ ਜ਼ਖ਼ਮ ਦਾ ਇਲਾਜ ਚਾਹੀਦਾ ਸੀ, ਪਰ ਬਾਂਹ ਨਹੀਂ ਕੱਟਣੀ ਚਾਹੀਦੀ ਸੀ। ਉਦਾਸੀ ਸਾਰੇ ਕੱਟ ਗਏ। ਸਿਰਫ਼ ਨਨਕਾਣਾ ਸਾਹਿਬ ਹੀ ਨਾ ਖੋਹਿਆ, ਬਾਕੀ ਡੇਰੇ ਵੀ ਖੋਹ ਲਏ। ਉਹ ਟੁੱਟ ਗਏ ਅਤੇ ਪ੍ਰਚਾਰ ਖ਼ਤਮ ਹੋ ਗਿਆ। ਜਿਨ੍ਹਾਂ-ਜਿਨ੍ਹਾਂ ਉੱਤੇ ਜ਼ਿੰਮੇਵਾਰੀ ਆਈ ਕਿ ਤੁਸੀਂ ਪ੍ਰਚਾਰ ਕਰਨਾ ਹੈ, ਉਹਨਾਂ ਦੇ ਆਪਣੇ ਹੀ ਬੱਚੇ ਪਤਿਤ ਹੋ ਗਏ। ਦੋ ਧੜੇ ਬਣ ਗਏ ਕਿ ਗੁਰਦੁਆਰਿਆਂ ਦਾ ਪ੍ਰਬੰਧ ਪ੍ਰਬੰਧਕ ਕਰਨ ਅਤੇ ਪ੍ਰਚਾਰ ਪ੍ਰਚਾਰਕ ਕਰਨ, ਪਰ ਬਦਕਿਸਮਤੀ ਨਾਲ ਕੁਝ ਵੀ ਚੱਲ ਨਹੀਂ ਰਿਹਾ। ਹਰ ਗੁਰਦੁਆਰੇ ਦਾ ਫ਼ਰਜ਼ ਹੈ ਕਿ ਆਲੇ ਦੁਆਲੇ ਦੀ ਫ਼ਿਜ਼ਾਅ ਨੂੰ ਦੱਸੇ ਕਿ ਗੁਰੂ ਨਾਨਕ ਦੀ ਬਾਣੀ ਕੀ ਕਹਿ ਰਹੀ ਹੈ।

ਮੈਂ ਨਿਊਜ਼ੀਲੈਂਡ ਸੀ ਤੇ ਗੁਰਦੁਆਰੇ ਵਿਚ ਠਹਿਰਿਆ ਹੋਇਆ ਸੀ। ਚਾਰ ਮਿਸ਼ਨਰੀ ਉਥੇ ਆ ਗਏ। ਕਿਤੇ ਉਹਨਾਂ ਨੂੰ ਪਤਾ ਚੱਲਿਆ ਹੋਣੈ ਕਿ ਕੋਈ ਸਿੱਖ ਮਿਸ਼ਨਰੀ ਆਇਆ ਹੈ ਅਤੇ ਇਹ ਵੀ ਪਤਾ ਚੱਲਿਆ ਹੋਣੈ ਕਿ ਉਸ ਦੀ ਇੰਗਲਿਸ਼ ਇੰਨੀ ਹਾਈ ਨਹੀਂ ਹੈ। ਪੰਜਾਬੀ ਦੀਆਂ ਕਿਤਾਬਾਂ ਲੈ ਆਏ। ਇਕ ਪੰਜਾਬੀ ਬੋਲਣ ਵਾਲੀ ਕੁੜੀ ਵੀ ਨਾਲ ਲੈ ਆਏ। ਉਹ ਬਾਈਬਲ ਦੇ ਵਿਚੋਂ ਕੁਝ-ਕੁਝ ਤੁਕਾਂ ਪਹਿਲੇ ਤੋਂ ਨੋਟ ਕਰਕੇ ਲੈ ਆਏ ਅਤੇ ਮੈਨੂੰ ਸੁਣਾਉਣ ਲੱਗ ਪਏ। ਮੈਂ ਕਿਹਾ, ਕਮਾਲ ਹੋ ਗਈ। ਇਕ ਘੰਟਾ ਗੱਲਬਾਤ ਹੋਈ ਅਤੇ ਉਹ ਉੱਠਦੇ ਬਣੇ। ਮੈਂ ਉਹਨਾਂ ਨੂੰ ਕਿਹਾ ਕਿ ਆਪਣੇ ਲਿਟਰੇਚਰ ਵੀ ਚੁੱਕ ਕੇ ਲੈ ਜਾਉ, ਮੈਂ ਇਹ ਸਭ ਦੇਖੇ ਹੋਏ ਹਨ, ਪਰ ਫਿਰ ਵੀ ਉਹ ਛੱਡ ਕੇ ਚਲੇ ਗਏ। ਮੈਂ ਕਾਫ਼ੀ ਦੇਰ ਤੱਕ ਸੋਚਦਾ ਰਿਹਾ ਕਿ ਇਹ ਮਸਜਿਦ ਵਿਚ ਵੀ ਪਹੁੰਚਦੇ ਹਨ। ਇਹ ਮੰਦਿਰਾਂ ਵਿਚ ਵੀ ਪਹੁੰਚਦੇ ਹਨ। ਇਹ ਮੁਸਲਮਾਨਾਂ ਦੇ ਘਰ ਵਿਚ ਵੀ ਪਹੁੰਚਦੇ ਹਨ, ਪਰੰਤੂ ਸਿੱਖ ਗੁਰੂ ਨਾਨਕ ਦੀ ਬਾਣੀ ਸਿੱਖਾਂ ਦੇ ਘਰਾਂ ਵਿਚ ਹੀ ਨਹੀਂ ਪਹੁੰਚਾ ਸਕਿਆ ਤੇ ਉਹ ਸਾਰੀ ਦੁਨੀਆਂ ਵਿਚ ਪਹੁੰਚਦੇ ਪਏ ਹਨ। ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਮੁੰਬਈ ਵਿਚ ਇਕ ਬਜ਼ਾਰ ਹੈ, ਉਸ ਨੂੰ ਔਰਤਾਂ ਦਾ ਬਾਜ਼ਾਰ ਕਹਿੰਦੇ ਹਨ—ਵੇਸ਼ਵਾਵਾਂ ਦੀ ਮੰਡੀ। ਇਹ ਈਸਾਈ ਪਾਦਰੀ ਉਹਨਾਂ ਕੋਲ ਵੀ ਟੋਲਾ ਬਣਾ ਕੇ ਜਾਂਦੇ ਹਨ, ਉਹਨਾਂ ਨੂੰ ਕਰਿਸ਼ਚਨ ਬਣਾਉਣ ਲਈ। ਉਹਨਾਂ ਨੂੰ ਕਿਤਾਬਾਂ ਦੇ ਕੇ ਆਉਂਦੇ ਹਨ। ਇਹ ਹਿੰਮਤ ਇਹੀ ਕਰ ਸਕਦੇ ਹਨ। ਸਾਡੇ ਵਿਚ ਤਾਂ ਕਿੰਤੂ ਪਰੰਤੂ ਤੋਂ

ਇਲਾਵਾ ਕੁਝ ਹੋਰ ਹੈ ਹੀ ਨਹੀਂ।

ਇਕ ਪੁਰਾਣੀ ਕਥਾ ਨੂੰ ਭਾਈ ਗੁਰਦਾਸ ਜੀ ਨੇ ਇੰਝ ਵੀ ਲਿਖਿਆ ਹੈ :

**ਮਹਾਂ ਪੁਰਖੁ ਆਚਾਣਚਕ ਗਨਿਕਾ ਵਾੜੇ ਆਇ ਖਲੋਤਾ॥**

**(ਵਾਰ ੧੦, ਪਉੜੀ ੨੧)**

ਕਿਤੇ ਬੜਾ ਜ਼ੋਰਦਾਰ ਮੀਂਹ ਪੈ ਰਿਹਾ ਸੀ। ਇਕ ਸਾਧੂ ਵਿਚਾਰਾ ਗਲੀ ਵਿਚੋਂ ਲੰਘਿਆ ਜਾ ਰਿਹਾ ਹੈ। ਸਾਧੂ ਬੜਾ ਰਮਜ਼ੀ ਹੈ। ਸਾਧੂ ਬੜਾ ਭਜਨੀਕ ਹੈ। ਸਾਧੂ ਅੰਤਰਮੁੱਖੀ ਹੈ। ਜਿਸ ਦਾ ਸਵਾਲ ਕੋਈ ਗਹਿਰਾ ਨਹੀਂ, ਉਸ ਦਾ ਜਵਾਬ ਉੱਚਾ ਵੀ ਨਹੀਂ ਹੋ ਸਕਦਾ। ਜਿਸ ਦਰੱਖ਼ਤ ਨੇ ਆਪਣੀਆਂ ਸ਼ਾਖ਼ਾਵਾਂ ਨੂੰ ਉਤਾਂਹ ਲੈ ਕੇ ਜਾਣਾ ਹੈ, ਉਸ ਨੂੰ ਆਪਣੀਆਂ ਜੜ੍ਹਾਂ ਪਾਤਾਲ ਵਿਚ ਲੈ ਕੇ ਜਾਣੀਆਂ ਪੈਂਦੀਆਂ ਹਨ। ਜਿਹੜਾ ਦਰੱਖ਼ਤ ਕਹੇ ਕਿ ਮੈਂ ਆਪਣੀਆਂ ਜੜ੍ਹਾਂ ਨੂੰ ਗਹਿਰਾ ਨਹੀਂ ਲੈ ਕੇ ਜਾਣਾ ਤਾਂ ਠੀਕ ਹੈ, ਤੂੰ ਨਾ ਲੈ ਕੇ ਜਾ, ਪਰੰਤੂ ਸ਼ਾਖ਼ਾਵਾਂ ਨੂੰ ਉੱਚਾ ਵੀ ਨਹੀਂ ਲੈ ਕੇ ਜਾ ਸਕਦਾ। ਜ਼ਿੰਦਗੀ ਉਹਨਾਂ ਦੀ ਉੱਚੀ ਹੁੰਦੀ ਹੈ, ਸੋਚਣੀ ਉਹਨਾਂ ਦੀ ਉੱਚੀ ਹੁੰਦੀ ਹੈ, ਜਿਨ੍ਹਾਂ ਦੀ ਸੁਰਤ ਬੜੀ ਗਹਿਰੀ ਹੁੰਦੀ ਹੈ, ਜੋ ਗਹਿਰੇ ਤੱਲ ਵਿਚ ਝਾਤ ਮਾਰਦੇ ਹਨ।

ਸਿੱਖ ਜਗਤ ਦੇ ਤਾਂ ਅਜੇ ਪ੍ਰਸ਼ਨ ਹੀ ਉੱਪਰੋਂ ਉੱਪਰੋਂ ਹਨ। ਕੋਈ ਗਹਿਰਾਈ ਵਾਲੀ ਗੱਲ ਨਹੀਂ ਕਰਦੇ ਪਏ, ਜਦੋਂ ਕਿ ਦੁਨੀਆਂ ਦੀ ਗਹਿਰੀ ਗੱਲ, ਮੈਂ ਅਰਜ਼ ਕਰਾਂ, ਗੁਰੂ ਗ੍ਰੰਥ ਸਾਹਿਬ ਤੋਂ ਛੁੱਟ ਦੁਨੀਆਂ ਦੇ ਕਿਸੇ ਧਾਰਮਿਕ ਗ੍ਰੰਥ ਵਿਚ ਨਹੀਂ ਹੈ। ਦੁਨੀਆਂ ਦੇ ਬਾਕੀ ਗ੍ਰੰਥਾਂ ਵਿਚ ਸਿਰਫ਼ ਤੁੱਕਾਂ ਹੀ ਹਨ। ਫਿਰ ਉਹਨਾਂ ਵਿਚ ਇਕ ਚੌਥਾਈ ਮਿਥਿਹਾਸ ਹੈ। ਮਿੱਥ ਕੇ ਗੱਲਾਂ ਕੀਤੀਆਂ ਗਈਆਂ ਹਨ। ਉਹਨਾਂ ਵਿਚ ਇਕ ਹਿੱਸਾ ਅਜਿਹਾ ਹੈ, ਜਿਸ ਨੂੰ ਬ੍ਰਹਮ ਗਿਆਨ ਕਹਿੰਦੇ ਹਨ। ਬਾਕੀ ਤਾਂ ਇਤਿਹਾਸ ਹੈ, ਮਿਥਿਹਾਸ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਤਾਂ ਤੁਹਾਨੂੰ ਕੋਈ ਮਿਥਿਹਾਸ ਨਹੀਂ ਮਿਲੇਗਾ। ਨਿਰੋਲ ਧੁਰ ਕੀ ਬਾਣੀ, ਪ੍ਰਮਾਤਮਾ ਦਾ ਗਿਆਨ, ਖਸਮ ਦੀ ਬਾਣੀ ਮਿਲੇਗੀ, ਪਰ ਬਦਕਿਸਮਤੀ ਜਿੱਥੇ ਸਿਰਫ਼ ਇਤਿਹਾਸ ਹੈ, ਮਿਥਿਹਾਸ ਹੈ, ਉਹ ਘਰ-ਘਰ ਸੁਣਾਇਆ ਜਾ ਰਿਹਾ ਹੈ, ਪਰ ਜਿਹੜਾ ਨਿਰੋਲ ਬ੍ਰਹਮ ਗਿਆਨ ਹੈ, ਉਸ ਨੂੰ ਤਾਂ ਅਸੀਂ ਸਹੀ ਢੰਗ ਨਾਲ ਗੁਰਦੁਆਰਿਆਂ ਵਿਚ ਵੀ ਨਹੀਂ ਪਹਿਚਾਣ ਰਹੇ। ਬਸ, ਇਹ ਇਕ ਕਮੀ ਹੈ ਬਹੁਤ ਵੱਡੀ। ਇਸ ਨੂੰ ਸੋਚਣਾ ਪਏਗਾ।

ਕਾਰਨ ਕੀ ਹੈ ? ਮਿਸ਼ਨਰੀ ਨਹੀਂ ਹੈ। ਉਹ ਦਿਨ ਰਾਤ ਪੜ੍ਹਦੇ ਰਹਿੰਦੇ ਸਨ ਅਤੇ ਉਹਨਾਂ ਦੇ ਡੇਰਿਆਂ ਵਿਚ ਚਾਰ ਕਥਾਵਾਂ ਹੁੰਦੀਆਂ ਸਨ। ਸਵੇਰੇ ਗੁਰੂ ਗ੍ਰੰਥ ਸਾਹਿਬ ਜੀ ਦੀ, ਦੁਪਹਿਰੇ ਦਸਮ ਗ੍ਰੰਥ ਦੀ, ਸ਼ਾਮ ਨੂੰ ਗੁਰ-ਪ੍ਰਤਾਪ ਸੂਰਜ ਅਤੇ ਰਾਤ ਨੂੰ ਸੌਣ ਤੋਂ ਪਹਿਲਾਂ ਖੁੱਲ੍ਹੀਆਂ ਵਿਚਾਰਾਂ। ਇਸ ਤਰ੍ਹਾਂ ਹਰ ਇਕ ਸੋਚਣੀ ਨੂੰ ਪ੍ਰਮਾਤਮਾਮਈ ਬਣਾਉਣ

ਦੀ ਕੋਸ਼ਿਸ਼ ਕਰਦੇ ਸਨ।

ਅੱਜ ਈਸਾਈ ਪਤਾ ਹੈ ਕੀ ਕਰ ਰਹੇ ਹਨ ? ਇਹ ਬਾਈਬਲ ਵਿਚ ਕੁਝ ਗੀਤਾ ਦੇ ਅੰਗ ਜੋੜੀ ਜਾਂਦੇ ਹਨ। ਆਪਣੇ ਇਤਿਹਾਸ ਨਾਲ ਜੋੜੀ ਜਾਂਦੇ ਹਨ। ਬਹੁਤ ਕੁਝ ਅਜਿਹਾ ਲਿਖਿਆ ਹੋਇਆ ਹੈ ਜੋ ਨਾ ਗਿਆਨ 'ਤੇ ਪੂਰਾ ਉਤਰਦਾ ਹੈ ਅਤੇ ਨਾ ਵਿਗਿਆਨ 'ਤੇ ਪੂਰਾ ਉਤਰਦਾ ਹੈ। ਜਿਵੇਂ ਬਾਈਬਲ ਕਹਿੰਦੀ ਹੈ ਕਿ ਜ਼ਮੀਨ ਚੱਪਟੀ ਹੈ, ਪਰ ਇਹ ਤਾਂ ਗੋਲ ਹੈ। ਬੱਚਾ ਬੱਚਾ ਅੱਜ ਪੜ੍ਹ ਰਿਹਾ ਹੈ। ਜ਼ਮੀਨ ਰੁਕੀ ਹੋਈ ਹੈ, ਬਾਈਬਲ ਇਹ ਕਹਿ ਰਹੀ ਹੈ, ਪਰ ਇਹ ਤਾਂ ਘੁੰਮ ਰਹੀ ਹੈ। ਜੋ ਗ੍ਰੰਥ ਗਿਆਨ ਵਿਗਿਆਨ ਵਿਚ ਪੂਰਾ ਨਹੀਂ ਉਤਰਦਾ, ਉਸ ਦੇ ਵਿਚੋਂ ਕੁਝ ਚੁਰਾ ਕੇ ਅਤੇ ਪ੍ਰਚਾਰ ਦਾ ਅੰਗ ਬਣਾ ਕੇ ਬਾਈਬਲ ਘਰ-ਘਰ ਵਿਚ ਪਹੁੰਚਾਈ ਜਾ ਰਹੀ ਹੈ। ਜਦਕਿ ਸਾਡੇ ਕੋਲ ਸ਼ੁੱਧ ਗਿਆਨ ਮੌਜੂਦ ਹੈ, ਪਰੰਤੂ ਅਸੀਂ ਆਪਣੇ ਘਰਾਂ ਵਿਚ ਵੀ ਨਹੀਂ ਪਹੁੰਚਾ ਸਕੇ। ਇਸ ਨੂੰ ਸੋਚਣਾ ਪਏਗਾ।

ਗੁਰੂ ਨਾਨਕ ਸਾਹਿਬ ਆਪਣਾ ਨਾਅਰਾ ਮੱਕੇ ਵਿਚ ਵੀ ਲਾਉਂਦੇ ਹਨ। ਅਸੀਂ ਇਹ ਪ੍ਰਚਾਰ ਹਰ ਥਾਂ 'ਤੇ ਕਰਨਾ ਹੈ। ਬਾਜ਼ਾਰ ਵਿਚ ਕਰਨਾ ਹੈ। ਭਾਈ ਗੁਰਦਾਸ ਜੀ ਨੇ ਇਕ ਬੜੀ ਗ਼ਜ਼ਬ ਦੀ ਕਹਾਣੀ ਵੀ ਲਿਖ ਦਿੱਤੀ ਹੈ। ਮੀਂਹ ਪੈ ਰਿਹਾ ਹੈ, ਤੂਫ਼ਾਨ ਚੱਲ ਰਿਹਾ ਹੈ ਅਤੇ ਵਿਚਾਰੇ ਇਕ ਸਾਧੂ ਨੇ ਕਿਤੇ ਪਨਾਹ ਲੈ ਲਈ। ਇਕ ਦੁਆਰ 'ਤੇ ਦਸਤਕ ਦਿੱਤੀ। ਬੂਹਾ ਖੋਲ੍ਹ ਦਿੱਤਾ ਗਿਆ ਹੈ, ਪਰ ਜਿਸ ਨੇ ਬੂਹਾ ਖੋਲ੍ਹਿਆ ਹੈ, ਉਹ ਵੇਸਵਾ ਹੈ। ਬਾਰਿਸ਼ ਜ਼ੋਰ ਦੀ ਹੋ ਰਹੀ ਹੈ। ਅੱਜ ਇਸ ਦੇ ਕੋਠੇ ਉੱਤੇ ਰੌਣਕ ਨਹੀਂ ਹੈ। ਖ਼ੁਸ਼ ਹੋ ਗਈ, ਚੱਲੋ, ਕਿਸੇ ਨੇ ਤਾਂ ਬੂਹਾ ਖਟਖਟਾਇਆ ਹੈ। ਮਹਾਂਪੁਰਖ ਨੂੰ ਕਿਤੇ ਪਤਾ ਨਹੀਂ ਸੀ। ਸਾਧੂ ਕਹਿੰਦਾ ਹੈ, ਮਾਂ ! ਬਾਹਰ ਮੀਂਹ ਬੜਾ ਹੈ। ਜਿੰਨੀ ਦੇਰ ਤੱਕ ਇਹ ਤੂਫ਼ਾਨ ਨਹੀਂ ਥੰਮ੍ਹਦਾ, ਤੂੰ ਆਪਣੇ ਕਦਮਾਂ ਵਿਚ ਮੈਨੂੰ ਥਾਂ ਦੇ ਦੇਵੇਂਗੀ ? ਵੇਸਵਾ ਕੰਬ ਗਈ। ਪਹਿਲੀ ਵਾਰ ਕਿਸੇ ਦੀ ਜ਼ਬਾਨ ਵਿਚੋਂ ਮਾਂ ਸੁਣਿਆ ਹੈ। ਕਹਿੰਦੀ ਹੈ, ਆਉ ਬੈਠੋ। ਸਾਧੂ ਨਿਗਾਹ ਮਾਰਦਾ ਹੈ। ਉਸ ਦੀ ਦ੍ਰਿਸ਼ਟੀ ਵਿਚ ਵੀ ਅੰਮ੍ਰਿਤ ਸੀ। ਕਈਆਂ ਦੇ ਬੋਲਾਂ ਵਿਚ ਵੀ ਜ਼ਹਿਰ ਹੁੰਦਾ ਹੈ, ਉਸ ਦੀ ਦੇਖਣੀ ਵਿਚ ਵੀ ਅੰਮ੍ਰਿਤ ਸੀ। ਜ਼ਬਾਨ ਦੀ ਆਪਣੀ ਭਾਸ਼ਾ ਹੈ, ਅੱਖਾਂ ਦੀ ਆਪਣੀ ਭਾਸ਼ਾ ਹੈ।

ਅੱਜ ਤਾਂ ਮਨੋਵਿਗਿਆਨ ਬੜਾ ਤਰੱਕੀ ਵਿਚ ਚਲਾ ਗਿਆ ਹੈ। ਉਹ ਕਹਿੰਦਾ ਹੈ, ਜ਼ਬਾਨ ਉੱਤੇ ਭਰੋਸਾ ਹੀ ਨਾ ਕਰੋ, ਅੱਖ ਉੱਤੇ ਭਰੋਸਾ ਕਰੋ। ਕਈ ਵਾਰੀ ਜ਼ਬਾਨ 'ਹਾਂ' ਕਰਦੀ ਹੈ, ਪਰ ਅੱਖਾਂ 'ਨਾਂਹ' ਕਰਦੀਆਂ ਹਨ। ਕਈ ਵਾਰੀ ਜ਼ਬਾਨ 'ਨਾਂਹ' ਕਰ ਰਹੀ ਹੁੰਦੀ ਹੈ ਅਤੇ ਅੱਖਾਂ 'ਹਾਂ' ਕਰ ਰਹੀਆਂ ਹੁੰਦੀਆਂ ਹਨ। ਕਈ ਵਾਰੀ ਜ਼ਬਾਨ ਤੋਂ ਮਨੁੱਖ ਕਹਿੰਦਾ ਹੈ ਕਿ ਤੈਨੂੰ ਮਿਲ ਕੇ ਬੜੀ ਖ਼ੁਸ਼ੀ ਹੋਈ, ਪਰ ਅੱਖਾਂ ਕਹਿੰਦੀਆਂ ਹਨ ਕਿ ਇਹ ਕਮਬਖ਼ਤ ਕਿੱਥੋਂ ਟੱਕਰ ਗਿਆ।

ਅੱਜ ਅੱਖ ਸਾਰਥਿਕ ਹੁੰਦੀ ਜਾ ਰਹੀ ਹੈ। ਜੋ ਹਿਰਦੇ ਦੇ ਭਾਵ ਹਨ, ਉਹ ਅੱਖ ਰਾਹੀਂ ਪ੍ਰਗਟ ਹੋ ਹੀ ਜਾਂਦੇ ਹਨ। ਹਿਰਦਾ ਉਸ ਦਾ ਅੰਮ੍ਰਿਤ ਨਾਲ ਭਰਿਆ ਹੋਇਆ ਹੈ। ਉਸ ਦੀ ਦ੍ਰਿਸ਼ਟੀ ਨਾਲ ਉਸ ਕੋਠੇ ਦਾ ਵਾਤਾਵਰਨ ਪਵਿੱਤਰ ਹੁੰਦਾ ਜਾ ਰਿਹਾ ਹੈ ਅਤੇ ਸਹਿਜੇ-ਸਹਿਜੇ ਦ੍ਰਿਸ਼ਟੀ ਵੇਸਵਾ 'ਤੇ ਟਿੱਕ ਗਈ। ਵੇਸਵਾ ਦੀ ਜ਼ਬਾਨ ਤੋਂ ਨਿਕਲ ਗਿਆ ਰਾਮ। ਬਾਹਰ ਮੀਂਹ ਥੰਮ੍ਹ ਗਿਆ ਅਤੇ ਵੇਸਵਾ ਦੇ ਹਿਰਦੇ 'ਤੇ ਰਾਮ ਰਾਮ ਦੀ ਬਾਰਿਸ਼ ਸ਼ੁਰੂ ਹੋ ਗਈ। ਬਾਹਰ ਤੂਫ਼ਾਨ ਥੰਮ੍ਹ ਗਿਆ, ਪਰ ਪਛਤਾਵੇ ਦਾ ਤੂਫ਼ਾਨ ਇਸ ਵੇਸਵਾ ਦੇ ਅੰਦਰ ਪੈਦਾ ਹੋ ਗਿਆ ਕਿ ਮੈਂ ਸਾਰੀ ਜ਼ਿੰਦਗੀ ਅਜਾਈਂ ਗਵਾਈ ਹੈ।

ਮਹਾਂਪੁਰਸ਼ ਉੱਠਿਆ ਹੈ। ਕੋਠਾ ਛੱਡ ਕੇ ਜਦੋਂ ਬਾਹਰ ਜਾਂਦਾ ਹੈ ਤਾਂ ਵੇਸਵਾ ਦਾ ਕੋਠਾ ਮੰਦਿਰ ਬਣ ਗਿਆ ਹੈ। ਮੰਦਿਰ ਵਿਚ ਕੌਣ ਹੁੰਦੇ ਹਨ ? ਦੇਵੀ, ਦੇਵਤੇ। ਵੇਸਵਾ ਦੇਵੀ ਬਣ ਗਈ ਹੈ। ਅੱਜ ਦਾ ਕੋਈ ਸਾਧੂ ਸੰਤ ਸ਼ਾਇਦ ਦੇਵੀ ਦੇ ਕੋਲ ਜਾਏ ਤਾਂ ਉਸ ਨੂੰ ਗਣਕਾ ਹੀ ਬਣਾ ਕੇ ਰੱਖ ਦੇਵੇ। ਜਿਨ੍ਹਾਂ ਸਾਧੂਆਂ ਉੱਤੇ ਬਹੁਤ ਵੱਡੀ ਉਮੀਦ ਹੈ, ਇਹ ਤਾਂ ਇਸ ਢੰਗ ਦੇ ਹੋਣਗੇ। ਇਹ ਆਪਣੀ ਦ੍ਰਿਸ਼ਟੀ ਨਾਲ ਦੁਨੀਆਂ ਨੂੰ ਵੀ ਮੈਲਾ ਕਰਨਗੇ। ਦਿਖਾਵੇ ਦੇ ਸਾਧੂ, ਵਾਸਤਵਿਕਤਾ ਵਿਚ ਕੁਝ ਵੀ ਨਹੀਂ।

ਅਸੀਂ ਤਾਂ ਗੁਰਦੁਆਰੇ ਵਿਚ ਵੀ ਗੱਲ ਪੂਰੀ ਨਹੀਂ ਕਰ ਸਕੇ, ਪਰ ਉਹ ਤਾਂ ਚਰਚ ਵਿਚੋਂ ਗੱਲ ਕੱਢ ਕੇ ਦੂਰ-ਦੂਰ ਲਿਜਾਣ ਲੱਗ ਪਏ ਹਨ। ਜੋ 90% ਸਿੱਖੀ ਫੈਲੀ ਹੋਈ ਹੈ, ਇਹ ਉਦਾਸੀ ਮਿਸ਼ਨਰੀਆਂ ਦੀ ਫੈਲਾਈ ਹੋਈ ਹੈ। ਉਹ ਹਰ ਭਾਸ਼ਾ ਨੂੰ ਸਮਝਦੇ ਸਨ ਅਤੇ ਹਰ ਭਾਸ਼ਾ ਸਮਝਾਉਣ ਦੀ ਉਹਨਾਂ ਕੋਲ ਸ਼ਕਤੀ ਸੀ। ਬੋਧ ਭਿਖਸ਼ੂ ਚਾਈਨਾ ਵਿਚ ਗਏ। ਪਹਿਲਾਂ ਉਥੇ ਜਾ ਕੇ ਉਹਨਾਂ ਵਿਚਾਰਿਆਂ ਨੇ ਚੀਨੀ ਭਾਸ਼ਾ ਸਿੱਖੀ, ਫਿਰ ਮਹਾਤਮਾ ਬੁੱਧ ਦੇ ਖ਼ਿਆਲਾਂ ਨੂੰ ਪ੍ਰਚਾਰਨਾ ਸ਼ੁਰੂ ਕੀਤਾ।



ਉਦਾਸੀ ਪੰਥ ਬਾਬਾ ਸ੍ਰੀ ਚੰਦ ਤੋਂ ਚੱਲਿਆ ਹੈ ਅਤੇ ਬਾਬਾ ਸ੍ਰੀ ਚੰਦ ਜੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਾਹਿਬਜ਼ਾਦੇ ਹਨ। ਇਹਨਾਂ ਨੇ ਪ੍ਰਚਾਰ ਦੀ ਪ੍ਰਥਾ ਨੂੰ ਬੜੀ ਦੂਰ-ਦੂਰ ਤੱਕ ਫੈਲਾਇਆ। ਜੋ ਸੰਸਾਰ ਤੋਂ ਉਦਾਸ ਹੈ, ਉਹੀ ਨਿਰੰਕਾਰ ਦੀ ਤਲਾਸ਼ ਕਰੇਗਾ। ਜੋ ਪਰਿਵਾਰ ਤੋਂ ਉਦਾਸ ਹੈ, ਉਹੀ ਕਰਤਾਰ ਦੀ ਤਲਾਸ਼ ਕਰੇਗਾ। ਜੋ ਇਸ ਜੀਵਨ ਤੋਂ ਉਦਾਸ ਹੈ, ਉਹੀ ਪਰਮ ਜੀਵਨ ਦੀ ਤਲਾਸ਼ ਕਰੇਗਾ, ਨਹੀਂ ਤਾਂ ਮੁਸ਼ਕਿਲ ਹੈ।

ਉਦਾਸ ਹੋਣ ਦੇ ਤਿੰਨ ਕਾਰਨ ਹਨ। ਬੰਦਾ ਬਹੁਤ ਸਿਆਣਾ ਹੋਵੇ, ਦਾਰਸ਼ਨਿਕ ਹੋਵੇ ਅਤੇ ਉਸ ਦੀ ਸਿਆਣਪ ਇੰਨੀ ਵੱਧ ਜਾਏ ਕਿ ਦੁਨੀਆਂ ਛੋਟੀ ਹੋ ਜਾਏ ਤਾਂ ਉਦਾਸ ਹੋ ਜਾਏਗਾ। ਗ਼ਾਲਬ ਕਹਿੰਦਾ ਹੈ, ਮੈਂ ਉਦਾਸ ਹੋ ਗਿਆ। ਗੁਰੂ ਨਾਨਕ ਉਦਾਸ ਹਨ। ਕਿਉਂ ? ਸੰਸਾਰ ਦੀ ਅਸਲੀਅਤ ਦਾ ਪਤਾ ਚੱਲ ਗਿਆ। ਗ਼ਾਲਬ ਕਹਿੰਦਾ ਹੈ, ਮੈਂ ਇਸ ਦੁਨੀਆਂ ਨਾਲ ਨਹੀਂ ਰਹਿ ਸਕਦਾ। ਇਹ ਤਾਂ ਬੱਚਿਆਂ ਦੀ ਖੇਡ ਹੈ ਅਤੇ ਬੱਚਿਆਂ ਨਾਲ ਮੈਂ ਕਿਵੇਂ ਖੇਡਾਂ ? ਦੋਸਤੀ ਬਰਾਬਰ ਨਾਲ ਹੁੰਦੀ ਹੈ। ਸਿਰਫ਼ ਪ੍ਰੇਮ ਹੋ

ਸਕਦਾ ਹੈ, ਸੰਬੰਧ ਹੋ ਸਕਦਾ ਹੈ, ਪਰ ਦੋਸਤੀ ਨਹੀਂ ਹੋ ਸਕਦੀ। ਇਕ ਮੂਰਖ ਅਤੇ ਸਿਆਣੇ ਦੀ ਦੋਸਤੀ ਨਹੀਂ ਹੋ ਸਕਦੀ। ਸੰਬੰਧ ਹੋ ਜਾਣ, ਉਹ ਗੱਲ ਵੱਖਰੀ ਹੈ। ਗਹਿਰੀ ਦੋਸਤੀ ਬਰਾਬਰੀ ਵਾਲੇ ਨਾਲ ਹੁੰਦੀ ਹੈ। ਆਪਣੇ ਤੋਂ ਛੋਟਾ, ਉਸ ਨਾਲ ਦੋਸਤੀ ਨਹੀਂ ਹੋ ਸਕਦੀ। ਆਪਣੇ ਤੋਂ ਵੱਡਾ, ਉਸ ਨਾਲ ਵੀ ਦੋਸਤੀ ਹੋ ਸਕਦੀ। ਦੋਸਤੀ ਵਿਚ ਖ਼ਿਆਲਾਂ ਦਾ ਆਦਾਨ ਪ੍ਰਦਾਨ ਹੁੰਦਾ ਹੈ। ਇਕ ਲੋਭੀ ਅਤੇ ਸੰਤੋਖੀ ਦੀ ਦੋਸਤੀ ਨਹੀਂ ਹੋ ਸਕਦੀ। ਦੁਰਾਚਾਰੀ ਅਤੇ ਸਦਾਚਾਰੀ ਦੀ ਦੋਸਤੀ ਨਹੀਂ ਹੋ ਸਕਦੀ। ਸੰਬੰਧ ਜੁੜ ਜਾਣ, ਉਹ ਗੱਲ ਵੱਖਰੀ ਹੈ। ਅੰਤਰੀਵ ਰਿਸ਼ਤਾ ਨਹੀਂ ਜੁੜੇਗਾ।

ਮੈਨੂੰ ਇਕ ਸੱਜਣ ਮਿਲਿਆ। ਉਹ ਕਹਿਣ ਲੱਗਾ, ਤੁਸੀਂ ਕਿਹਾ ਸੀ ਕਿ ਦੋਸਤੀ ਬਰਾਬਰੀ ਦੀ ਹੁੰਦੀ ਹੈ। ਮੈਨੂੰ ਕਹਿਣ ਲੱਗਾ, ਕ੍ਰਿਸ਼ਨ ਅਤੇ ਸੁਦਾਮੇ ਦੀ ਕੋਈ ਬਰਾਬਰੀ ਨਹੀਂ। ਇਕ ਵਿਚਾਰਾ ਬਿਲਕੁਲ ਮੁਫਲਿਸ ਅਤੇ ਇਕ ਦੁਆਰਕਾ ਦਾ ਰਾਜਾ। ਇਕ ਸਮੇਂ ਦਾ ਅਵਤਾਰ ਅਤੇ ਇਕ ਨੂੰ ਕੋਈ ਵੀ ਨਹੀਂ ਜਾਣਦਾ, ਪਰੰਤੂ ਫਿਰ ਵੀ ਬੜੀ ਗਹਿਰੀ ਦੋਸਤੀ ਹੈ। ਉਸ ਦੋਸਤੀ ਦੀ ਆਪਣੀ ਚਰਚਾ ਹੈ। ਲੋਕੀਂ ਪ੍ਰਮਾਣ ਦਿੰਦੇ ਹਨ। ਉਦਾਹਰਨ ਦਿੰਦੇ ਹਨ। ਤੁਸੀਂ ਇਸ ਨੂੰ ਬਾਹਰੋਂ ਦੇਖੋਗੇ ਤਾਂ ਬਾਹਰੋਂ ਸਮਤੁਲ ਨਹੀਂ ਹੈ, ਪਰ ਅੰਦਰੂਨੀ ਤੌਰ 'ਤੇ ਸਮਤੁਲ ਹੈ। ਜਿਹੜਾ ਗਿਆਨ ਕ੍ਰਿਸ਼ਨ ਕੋਲ ਹੈ, ਉਹੀ ਸੁਦਾਮੇ ਕੋਲ ਹੈ। ਜਿੰਨੀ ਸ਼ਾਂਤੀ ਕ੍ਰਿਸ਼ਨ ਦੇ ਅੰਦਰ ਹੈ, ਓਨੀ ਸ਼ਾਂਤੀ ਸੁਦਾਮੇ ਦੇ ਅੰਦਰ ਹੈ। ਕ੍ਰਿਸ਼ਨ ਪ੍ਰੇਮ ਦੀ ਮੂਰਤੀ ਹੈ, ਸੁਦਾਮਾ ਵੀ ਪ੍ਰੇਮ ਦੀ ਮੂਰਤੀ ਹੈ। ਦੈਵੀ ਗੁਣਾਂ ਕਰਕੇ, ਰੱਬੀ ਗੁਣਾਂ ਕਰਕੇ ਸਮਤੁਲ ਹੈ। ਇਸ ਕਰਕੇ ਇਸ ਦੋਸਤੀ ਦੀ ਬੁਨਿਆਦ ਬਾਹਰੋਂ ਨਹੀਂ ਹੈ, ਅੰਦਰੋਂ ਹੈ। ਗਹਿਰੀ ਦੋਸਤੀ ਹੈ। ਮੈਨੂੰ ਕਹਿਣ ਲੱਗਾ, ਅਸੀਂ ਇਸ ਢੰਗ ਨਾਲ ਨਹੀਂ ਸੋਚਿਆ ਸੀ। ਮੈਂ ਕਿਹਾ, ਫਿਰ ਇਸ ਢੰਗ ਨਾਲ ਸੋਚਣਾ।

ਗਾਲਬ ਕਹਿੰਦੇ ਹਨ, ਇਹ ਦੁਨੀਆਂ ਬਹੁਤ ਛੋਟੀ ਹੋ ਗਈ ਹੈ। ਬੱਚਿਆਂ ਦੀ ਖੇਡ ਹੈ। ਮੈਂ ਇਹ ਖੇਡ ਨਹੀਂ ਖੇਡ ਸਕਦਾ। ਸਿਆਣਾ ਬੰਦਾ ਉਦਾਸ ਹੋ ਜਾਏਗਾ। ਸਤਿਸੰਗੀ, ਜਿਸ ਨੂੰ ਸ਼ਬਦ ਚੋਟ ਕਰ ਗਿਆ ਹੈ, ਉਦਾਸ ਹੋ ਜਾਏਗਾ। ਕੋਈ ਚੋਟ ਲੱਗ ਗਈ ਸੰਸਾਰ ਤੋਂ ਬਹੁਤ ਗਹਿਰੀ, ਉਦਾਸ ਹੋ ਜਾਏਗਾ। ਇੱਜ਼ਤ ਸਾਰੀ ਬੇਇੱਜ਼ਤੀ ਵਿਚ ਚੱਲੀ ਗਈ। ਘਰ ਵਿਚ ਕੋਈ ਬਹੁਤ ਪਿਆਰਾ ਮਰ ਗਿਆ ਹੈ, ਚੋਟ ਖਾ ਗਿਆ, ਉਦਾਸ ਹੋ ਜਾਏਗਾ। ਉਦਾਸ ਹੋਇਆ ਮਨੁੱਖ, ਨਿਰਾਸ਼ ਹੋਇਆ ਮਨੁੱਖ ਇਸ ਜੀਵਨ ਨਾਲ ਰਾਜ਼ੀ ਨਹੀਂ ਹੋਵੇਗਾ, ਜਿਹੜਾ ਉਸ ਨੂੰ ਮਿਲਿਆ ਹੋਇਆ ਹੈ।

ਉਦਾਸ ਹੋਣ ਲਈ ਨਿਰਾਸ਼ਾ ਚਾਹੀਦੀ ਹੈ ਅਤੇ ਨਿਰਾਸ਼ ਹੋਣ ਲਈ ਕੋਈ ਚੋਟ ਤਾਂ ਚਾਹੀਦੀ ਹੀ ਹੈ। ਸਤਿਸੰਗ ਚੋਟ ਕਰੇ ਜਾਂ ਆਪਣੀ ਸਿਆਣਪ ਹਿਰਦੇ 'ਤੇ ਚੋਟ ਕਰੇ। ਬਾਹਰੋਂ ਚੋਟ ਲੱਗ ਜਾਏ, ਦੀਵਾਲੀਆ ਹੋ ਗਿਆ ਹੈ। ਇਹ ਉਦਾਸੀ ਅਗਾਂਹ ਚੱਲ ਕੇ ਤਿੰਨ ਧਾਰਾਵਾਂ ਵਿਚ ਵਹਿੰਦੀ ਹੈ।

ਬਾਬਰ ਕਹਿੰਦਾ ਹੈ, ਨਿਰਾਸ਼ ਹੋਣ ਦੀ ਕੋਈ ਜ਼ਰੂਰਤ ਨਹੀਂ ਹੈ। ਦੁਨੀਆਂ ਬਹੁਤ ਲੰਮੀ ਹੈ। ਬੜਾ ਰਸ ਹੈ। ਬੜਾ ਸੁਆਦ ਹੈ। ਬੜਾ ਧਨ ਅਤੇ ਜੋਬਨ ਹੈ। ਬੜੀ ਮਸਤੀ ਹੈ। ਇਹ ਪਹਿਲਾ ਮੁਗਲ ਸਮਰਾਟ ਹੈ। ਆਖ਼ਰੀ ਮੁਗਲ ਸਮਰਾਟ ਬਹਾਦੁਰ ਸ਼ਾਹ ਜ਼ਫ਼ਰ ਹੈ। ਪਤਾ ਕੀ ਕਹਿੰਦਾ ਹੈ ? ਕੈਦੀ ਹੈ ਅਤੇ ਬੀਮਾਰ ਵੀ ਹੈ। ਇਸ ਨੇ ਅੰਗਰੇਜ਼ਾਂ ਨੂੰ ਦਰਖ਼ਾਸਤ ਵੀ ਦਿੱਤੀ ਕਿ ਮੈਂ ਮਰਨ ਦੇ ਕਿਨਾਰੇ ਹਾਂ, ਮੈਨੂੰ ਦਿੱਲੀ ਲੈ ਚੱਲੋ। ਤਖ਼ਤ ਤਾਂ ਮੇਰਾ ਦਿੱਲੀ ਵਿਚ ਨਹੀਂ ਰਿਹਾ, ਪਰ ਘੱਟੋ-ਘੱਟ ਕਬਰ ਤਾਂ ਦਿੱਲੀ ਵਿਚ ਬਣੇ। ਉਹ ਜੋ ਕੁਝ ਕਹਿੰਦਾ ਹੈ, ਅੰਗਰੇਜ਼ ਨਹੀਂ ਮੰਨੇ। ਉਦਾਸ ਹੋ ਕੇ ਕਹਿੰਦਾ ਹੈ :

**ਲਗਤਾ ਨਹੀਂ ਹੈ ਦਿਲ ਮੇਰਾ ਉਜੜੇ ਦਈਆਰ ਮੇਂ।**

ਇਸ ਝੂਠੀ ਦੁਨੀਆਂ ਵਿਚ ਕਿਸ ਦੇ ਪੱਕੇ ਮਹਿਲ ਬਣੇ ਹਨ।

**ਇਨ ਹਸਰਤੋਂ ਸੇ ਕਹਿ ਦੋ ਕਹੀਂ ਔਰ ਜਾ ਬਸੇਂ,**
**ਇਤਨੀ ਜਗ੍ਹਾ ਕਹਾਂ ਹੈ ਦਿਲੇ ਗ਼ਮਖ਼ਾਰ ਮੇਂ।**
**ਉਮਰੇ ਦਰਾਜ਼ ਮਾਂਗ ਕਰ ਲਾਏ ਥੇ,**
**ਚਾਰ ਦਿਨ, ਦੋ ਆਰਜ਼ੂ ਮੇਂ ਕਟ ਗਏ, ਦੋ ਇੰਤਜ਼ਾਰ ਮੇਂ।**

ਕਹਿੰਦਾ ਹੈ, ਬੜੀ ਲੰਮੀ ਉਮਰ ਲੈ ਕੇ ਆਇਆ ਸੀ ਖ਼ੁਦਾ ਤੋਂ ਮੈਂ। ਦੋ ਦਿਨ ਤਾਂ ਲੰਘ ਗਏ ਕਾਮਨਾਵਾਂ ਕਰਦਿਆਂ ਅਤੇ ਦੋ ਦਿਨ ਲੰਘ ਗਏ ਕਿ ਅੱਜ ਇੱਛਾ ਪੂਰੀ ਹੋਵੇਗੀ, ਕੱਲ ਪੂਰੀ ਹੋਵੇਗੀ। ਜੀਵਨ ਲੰਘ ਗਿਆ :



**ਕਿਤਨਾ ਹੈ ਬਦਨਸੀਬ ਜ਼ਫ਼ਰ ਕਫ਼ਨ ਕੇ ਲੀਏ,**
**ਦੋ ਗਜ਼ ਜ਼ਮੀਨ ਭੀ ਨਾ ਮਿਲੀ ਕੂਏ ਯਾਰ ਮੇਂ।**

ਕਹਿੰਦਾ ਹੈ, ਦੋ ਗਜ਼ ਜ਼ਮੀਨ ਵੀ ਮੇਰੀ ਕਬਰ ਲਈ ਨਹੀਂ ਹੈ। ਉਦਾਸ, ਨਿਰਾਸ਼। ਪਰ ਬਾਬਰ ਉਦਾਸ ਨਹੀਂ ਹੈ। ਕਹਿੰਦਾ ਹੈ, ਇਹ ਦੁਨੀਆਂ ਬੜੀ ਰੰਗੀਨ ਹੈ। ਬਾਬਰ ਮੋਟੇ ਦਿਮਾਗ਼ ਦਾ ਹੈ। ਅਜੇ ਇਸ ਨੂੰ ਠੋਕਰ ਨਹੀਂ ਲੱਗੀ, ਜਿਵੇਂ ਬਹਾਦਰ ਸ਼ਾਹ ਨੂੰ ਲੱਗੀ ਹੈ। ਜੇ ਕਿਤੇ ਲੱਗ ਜਾਂਦੀ ਤਾਂ ਬਾਬਰ ਨੇ ਵੀ ਉਦਾਸ ਹੋ ਜਾਣਾ ਸੀ। ਸਿਆਣਾ ਹੁੰਦਾ ਰਾਜੇ ਜਨਕ ਦੀ ਤਰ੍ਹਾਂ ਤਾਂ ਸਭ ਕੁਝ ਦੇ ਹੁੰਦਿਆਂ ਉਦਾਸ ਹੋ ਜਾਣਾ ਸੀ, ਪਰ ਸਿਆਣਾ ਨਹੀਂ ਸੀ ਅਤੇ ਚੋਟ ਵੀ ਅਜੇ ਨਹੀਂ ਸੀ ਲੱਗੀ।

ਜਿਸ ਦੇ ਉੱਤੇ ਗੁਰਬਾਣੀ ਦੀ ਚੋਟ ਹੋ ਗਈ, ਸ਼ਬਦ ਦੀ ਚੋਟ ਹੋ ਗਈ, ਸਵਾਲ ਹੀ ਪੈਦਾ ਨਹੀਂ ਹੁੰਦਾ ਕਿ ਉਹ ਉਦਾਸ ਨਾ ਹੋਵੇ। ਜਿਵੇਂ ਹੀ ਉਦਾਸ ਬਿਰਤੀ ਅੰਦਰੋਂ ਪੈਦਾ ਹੋਵੇਗੀ, ਸੰਨਿਆਸ ਘਟਤ ਹੋਵੇਗਾ। ਕਹਿੰਦੇ ਹਨ, ਉਦਾਸੀਨਤਾ ਦੇ ਸਿੰਘਾਸਣ ਉੱਤੇ ਹੀ ਸੰਨਿਆਸ ਬਿਰਾਜਮਾਨ ਹੁੰਦਾ ਹੈ। ਉਦਾਸ ਨਹੀਂ ਤਾਂ ਫਿਰ ਸੰਨਿਆਸ ਵੀ ਨਹੀਂ। ਮਨੁੱਖ ਉਦਾਸ ਹੁੰਦਾ ਹੈ ਤਿੰਨ ਕਾਰਨਾਂ ਕਰਕੇ। ਪ੍ਰਥਮ ਬਹੁਤ ਸਿਆਣਾ ਹੋਵੇ,

ਗਹਿਰਾ ਚਿੰਤਕ ਹੋਵੇ, ਦਾਰਸ਼ਨਿਕ ਹੋਵੇ। ਸਿਆਣਪ ਇੰਨੀ ਉਸ ਦੀ ਵੱਧ ਜਾਏ ਕਿ ਦੁਨੀਆਂ ਛੋਟੀ ਹੋ ਜਾਏ। ਉਦਾਸ ਹੋ ਜਾਏਗਾ।

ਦੁਨੀਆਂ ਭਰ ਦੇ ਦਾਰਸ਼ਨਿਕ, ਚਿੰਤਕ ਜਿੰਨੀ ਉਦਾਸ ਜ਼ਿੰਦਗੀ ਬਤੀਤ ਕਰਦੇ ਹਨ, ਸ਼ਾਇਦ ਹੀ ਕੋਈ ਕਰੇ। ਪਸ਼ੂ ਉਦਾਸ ਨਹੀਂ ਹਨ। ਪਸ਼ੂ ਬੇਚੈਨ ਨਹੀਂ ਹਨ। ਕਾਰਨ? ਪਸ਼ੂ ਸਿਰਫ਼ ਤਨ ਦੀਆਂ ਲੋੜਾਂ ਦੇ ਤੱਲ 'ਤੇ ਜੀਅ ਰਹੇ ਹਨ। ਸਿਆਣਾ ਮਨੁੱਖ ਅਕਲ ਦੇ ਤੱਲ 'ਤੇ ਜੀਉਂਦਾ ਹੈ। ਵਿਚਾਰ ਦੇ ਤੱਲ 'ਤੇ ਜੀਉਂਦਾ ਹੈ। ਸੋਚ ਦੇ ਤੱਲ 'ਤੇ ਜੀਉਂਦਾ ਹੈ। ਜਿੰਨਾ ਜ਼ਿਆਦਾ ਸੋਚੀ ਜਾ ਰਿਹਾ ਹੈ, ਓਨੀ ਦੁਨੀਆਂ ਛੋਟੀ ਹੁੰਦੀ ਜਾ ਰਹੀ ਹੈ। ਜਿੰਨਾ ਸੰਸਾਰ ਗਹਿਰੇ ਤੱਲ 'ਤੇ ਜਾ ਰਿਹਾ ਹੈ, ਓਨੀ ਸੰਸਾਰ ਦੀ ਅਹਿਮੀਅਤ ਖ਼ਤਮ ਹੁੰਦੀ ਜਾ ਰਹੀ ਹੈ। ਜਿੰਨਾ ਪਦਾਰਥਾਂ ਦੀ ਗਹਿਰਾਈ ਵਿਚ ਜਾਂਦਾ ਹੈ, ਓਨਾ ਹੀ ਉਸ ਨੂੰ ਇੰਞ ਪ੍ਰਤੀਤ ਹੁੰਦਾ ਹੈ ਕਿ ਇਹ ਬੱਚਿਆਂ ਦੇ ਖਿਡੌਣੇ ਹਨ। ਬੱਚਾ ਜਦੋਂ ਵੱਡਾ ਹੋ ਜਾਏ ਤਾਂ ਉਦੋਂ ਛੋਟੇ ਖਿਡੌਣਿਆਂ ਨਾਲ ਖੇਡਣਾ ਔਖਾ ਹੋ ਜਾਂਦਾ ਹੈ।

ਦਾਰਸ਼ਨਿਕ ਬੜੀ ਪੀੜਾ ਵਿਚੋਂ ਲੰਘਦਾ ਹੈ। ਪ੍ਰੇਸ਼ਾਨ ਹੋ ਜਾਂਦਾ ਹੈ। ਇਹੀ ਪ੍ਰੇਸ਼ਾਨੀ ਉਸ ਨੂੰ ਉਦਾਸ ਕਰ ਦਿੰਦੀ ਹੈ। ਇਕ ਸਿਆਣਾ ਮਨੁੱਖ ਉਦਾਸ ਹੋ ਜਾਏਗਾ, ਦੂਸਰਾ ਸਤਿਸੰਗੀ। ਕਿਹੜਾ ਸਤਿਸੰਗੀ ? ਜਿਸ ਨੇ ਸ਼ਬਦ ਨੂੰ ਸੁਣਿਆ ਹੈ। ਸੁਣਦਿਆਂ ਹੀ ਉਦਾਸ ਹੋ ਜਾਏਗਾ। ਸੁਣਿਆ ਇਸ ਤਰ੍ਹਾਂ ਹੋਵੇ, ਜਿਵੇਂ ਧੰਨ ਗੁਰੂ ਰਾਮਦਾਸ ਮਹਾਰਾਜ ਜੀ ਕਹਿ ਰਹੇ ਹਨ :



**ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ ॥**

**(ਅੰਗ ੮੩੫)**

ਸ਼ਬਦ ਕੀ ਸੁਣਿਆ, ਇਹ ਤਾਂ ਤੀਰ ਦੀ ਤਰ੍ਹਾਂ ਲੱਗਿਆ ਹੈ।

ਇਕ ਤਨ ਵਿਚੋਂ ਦੂਸਰੇ ਤਨ ਨੂੰ ਜਨਮ ਦੇਣਾ ਹੈ, ਪ੍ਰਕਿਰਤੀ ਨੇ ਪੀੜਾ ਬਣਾਈ ਹੈ। ਆਪਣੇ ਹੀ ਮਨ ਵਿਚੋਂ ਪ੍ਰਮਾਤਮਾ ਨੂੰ ਜਨਮ ਦੇਣਾ ਹੈ ਤਾਂ ਬੜੀ ਵੱਡੀ ਮਾਨਸਿਕ ਪੀੜਾ ਤੋਂ ਲੰਘਣਾ ਪੈਂਦਾ ਹੈ। ਜਿਹੜੀ ਇਸਤਰੀ ਪਰਸੂਤ ਦੀ ਪੀੜਾ ਸਹਿਨ ਨਹੀਂ ਕਰਨਾ ਚਾਹੁੰਦੀ, ਸ਼ਾਇਦ ਮਾਂ ਨਹੀਂ ਬਣ ਸਕੇਗੀ। ਜੋ ਮਾਨਸਿਕ ਪੀੜਾ ਤੋਂ ਲੰਘਣਾ ਨਹੀਂ ਚਾਹੁੰਦਾ, ਉਮੀਦ ਨਹੀਂ ਕਿ ਗੁਰਮੁਖ ਬਣ ਸਕੇ, ਭਗਤ ਬਣ ਸਕੇ। ਸੁਣਨਾ ਇਸ ਤਰ੍ਹਾਂ ਹੋਵੇ ਜਿਵੇਂ ਤੀਰ ਲੱਗਿਆ ਹੈ। ਇਹ ਸਤਿਸੰਗੀ ਉਦਾਸ ਹੋ ਜਾਏਗਾ।

ਇਕ ਵਾਰੀ ਮੈਂ ਫਿਰ ਦੁਹਰਾ ਦੇਵਾਂ ਕਿ ਜੋ ਸੰਸਾਰ ਤੋਂ ਉਦਾਸ ਨਹੀਂ, ਉਹ ਨਿਰੰਕਾਰ ਦੀ ਤਲਾਸ਼ ਨਹੀਂ ਕਰੇਗਾ। ਜੋ ਉਸ ਜੀਵਨ ਤੋਂ ਉਦਾਸ ਨਹੀਂ, ਪਰਮ ਜੀਵਨ ਦੀ ਤਲਾਸ਼ ਨਹੀਂ ਕਰੇਗਾ। ਜੋ ਕਹਿੰਦੇ ਹਨ ਕਿ ਇਹ ਦੁਨੀਆਂ ਬੜੀ ਰੰਗੀਨ ਹੈ, ਬੜਾ ਰਸ ਹੈ, ਉਦਾਸ ਹੋਣ ਦੀ ਕੀ ਲੋੜ ਹੈ ? ਤਾਂ ਸਮਝ ਲਉ ਅਕਲ ਦੇ ਤੱਲ 'ਤੇ ਨਹੀਂ ਜੀਅ ਰਹੇ। ਪਸ਼ੂਆਂ ਦੀ ਤਰ੍ਹਾਂ ਜੀਅ ਰਹੇ ਹਨ। ਪਸ਼ੂ ਉਦਾਸ ਨਹੀਂ ਹੁੰਦੇ। ਜੋ ਫੋਕਾ

ਸਿਰਫ਼ ਕਰਮ-ਕਾਂਡੀ ਹੈ, ਉੱਪਰੋਂ-ਉੱਪਰੋਂ ਆਇਆ ਅਤੇ ਮੱਥਾ ਟੇਕ ਕੇ ਚਲਾ ਗਿਆ। ਸੁਣਨ ਦੀ ਕੋਈ ਰੁਚੀ ਨਹੀਂ। ਸੁਣਨ ਦੀ ਕੋਈ ਉਮੰਗ ਨਹੀਂ। ਗੁਰੂ ਨੂੰ ਸੁਣਨਾ ਨਹੀਂ ਚਾਹੁੰਦਾ। ਕੌਣ ਦੱਸੇ ਕਿ ਗੁਰੂ ਨੂੰ ਸੁਣਨਾ ਹੀ ਗੁਰੂ ਨੂੰ ਦੇਖਣਾ ਹੈ। ਜਿਸ ਨੇ ਸੁਣਿਆ, ਸੁਣਨ ਦੀ ਬੜੀ ਅੰਦਰ ਚੇਸ਼ਟਾ ਕੀਤੀ ਅਤੇ ਗਹਿਰਾਈ ਨਾਲ ਸੁਣਿਆ, ਉਸ ਨੂੰ ਸ਼ਬਦ ਤੀਰ ਦੀ ਤਰ੍ਹਾਂ ਲੱਗਿਆ। ਉਹ ਉਦਾਸ ਹੋ ਜਾਏਗਾ।

ਤੀਸਰਾ, ਚੱਲੋ ਸ਼ਬਦ ਨੇ ਚੋਟ ਨਹੀਂ ਕੀਤੀ ਅਤੇ ਉਸ ਦੀ ਸਿਆਣਪ ਨੇ ਵੀ ਚੋਟ ਨਹੀਂ ਕੀਤੀ। ਕੋਈ ਸੰਸਾਰ ਤੋਂ ਚੋਟ ਖਾ ਗਿਆ। ਦੀਵਾਲੀਆ ਹੋ ਗਿਆ। ਦੇਣਾ ਹਜ਼ਾਰਾਂ ਦਾ ਹੈ, ਪਰ ਲੈਣਾ ਕਿਸੇ ਕੋਲੋਂ ਵੀ ਨਹੀਂ। ਸਾਰੀ ਇੱਜ਼ਤ ਬੇਇੱਜ਼ਤੀ ਵਿਚ ਬਦਲ ਗਈ। ਉਦਾਸ ਹੋ ਜਾਏਗਾ।

ਚੌਥਾ ਕਾਰਨ ਵੈਦਿਕ ਰਿਸ਼ੀਆਂ ਨੇ ਅਪਣਾਇਆ ਸੀ। ਉਹਨਾਂ ਦਾ ਇਹ ਕਹਿਣਾ ਸੀ ਕਿ ਕਿਸੇ ਉਜਾੜ ਜੰਗਲ ਵਿਚ ਚਲੇ ਜਾਉ। ਮਨੁੱਖਾਂ ਨਾਲ ਕੋਈ ਸੰਬੰਧ ਨਾ ਹੋਵੇ, ਉਸੇ ਉਜਾੜ ਜੰਗਲ ਵਿਚ ਰਹਿੰਦਿਆਂ ਮਨ ਉਦਾਸ ਹੋ ਜਾਏਗਾ। ਉਦਾਸ ਮਨ ਹੀ ਪ੍ਰਮਾਤਮਾ ਦੀ ਤਲਾਸ਼ ਕਰ ਸਕਦਾ ਹੈ, ਵਰਨਾ ਨਹੀਂ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਸ ਚੌਥੇ ਅਪਣਾਏ ਹੋਏ ਸਾਧਨ ਨਾਲ ਸਹਿਮਤ ਨਹੀਂ ਹਨ। ਮਹਾਰਾਜ ਕਹਿੰਦੇ ਹਨ :

**ਰੇ ਮਨ ਐਸੋ ਕਰਿ ਸੰਨਿਆਸਾ॥**
**ਬਨ ਸੇ ਸਦਨ ਸਬੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ॥੧॥ ਰਹਾਉ॥**

**(ਸ਼ਬਦ ਹਜ਼ਾਰੇ, ਪਾ: ੧੦)**



ਜੰਗਲ ਵਿਚ ਜਾ ਕੇ ਉਦਾਸ ਹੋਣ ਦੀ ਕੀ ਲੋੜ ਹੈ, ਘਰ ਨੂੰ ਹੀ ਜੰਗਲ ਸਮਝ ਲਉ, ਘਰ ਨੂੰ ਹੀ ਉਜਾੜ ਸਮਝ ਲਉ। ਕੀ ਹੈ ਤੇਰੇ ਘਰ ਵਿਚ ? ਪ੍ਰਾਚੀਨ ਰਿਸ਼ੀ ਮੁਨੀ, ਜੋਗੀ, ਸੰਤ, ਗਿਆਨੀ ਇਸ ਨੀਤੀ ਨੂੰ ਹੀ ਅਪਣਾਉਂਦੇ ਰਹੇ ਹਨ। ਉਦਾਸ ਹੋਏ ਬਿਨਾਂ ਪ੍ਰਮਾਤਮਾ ਦੀ ਤਲਾਸ਼ ਬੜੀ ਔਖੀ ਹੈ। ਪਰਿਵਾਰ ਵਿਚ ਰਹਿੰਦਿਆਂ ਮਨ ਉਦਾਸ ਨਹੀਂ ਹੁੰਦਾ, ਜਿਸ ਤਰ੍ਹਾਂ ਬਾਬਰ ਕਹਿੰਦਾ ਹੈ, ਦੁਨੀਆਂ ਬੜੀ ਰੰਗੀਨ ਹੈ। ਛੱਡਣ ਦੀ ਲੋੜ ਨਹੀਂ ਹੈ। ਬੜਾ ਰਸ ਹੈ ਦੁਨੀਆਂ ਦੇ ਵਿਚ। ਸੰਸਾਰ ਮਨੁੱਖ ਦੇ ਮਨ ਨੂੰ ਬਹਿਲਾਈ ਰੱਖਦਾ ਹੈ। ਪਦਾਰਥ ਮਨ ਨੂੰ ਬਹਿਲਾਈ ਰੱਖਦੇ ਹਨ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਕ ਨੁਕਤਾ ਸਾਡੇ ਸਾਹਮਣੇ ਰੱਖਿਆ ਹੈ। ਆਪ ਕਹਿੰਦੇ ਹਨ, ਮੂਲ ਗਿਣਤੀ ਤਿੰਨਾਂ ਦੀ ਹੈ। ਘਰ ਬਨ ਪ੍ਰਤੀਤ ਹੋਵੇ, ਪਰਿਵਾਰ ਹੀ ਬਨ ਪ੍ਰਤੀਤ ਹੋਵੇ, ਘਰ ਹੀ ਜੰਗਲ ਪ੍ਰਤੀਤ ਹੋਵੇ। ਬੜੀ ਅਕਲ ਚਾਹੀਦੀ ਹੈ। ਬੜੀ ਸੋਚ ਤੇ ਸਮਝ ਚਾਹੀਦੀ ਹੈ। ਬੜੀ ਗਹਿਰੀ ਦ੍ਰਿਸ਼ਟੀ ਚਾਹੀਦੀ ਹੈ ਤਾਂ ਜਾ ਕੇ ਉਦਾਸ ਹੋਵੇਗਾ, ਵਰਨਾ ਨਹੀਂ। ਇਹ ਤਿੰਨ ਕਾਰਣ ਹਨ ਉਦਾਸ ਹੋਣ ਦੇ—ਜਾਂ ਤਾਂ ਬਹੁਤ

ਸਿਆਣਾ ਹੋਵੇ, ਜਾਂ ਤਾਂ ਸਤਿਸੰਗੀ ਹੋਵੇ, ਜਾਂ ਤਾਂ ਦੁਨੀਆਂ ਤੋਂ ਚੋਟ ਲੱਗ ਗਈ ਹੋਵੇ ਬਹੁਤ ਭਾਰੀ, ਜੋ ਨਾਕਾਬਲੇ ਬਰਦਾਸ਼ਤ ਹੋਵੇ। ਕਈ ਦਫ਼ਾ ਚੋਟ ਖਾ ਕੇ ਹੀ ਕੁਝ ਗੱਲਾਂ ਪੈਦਾ ਹੁੰਦੀਆਂ ਹਨ। ਤਬਲਾ ਨਾ ਵਜਾਈਏ ਤਾਂ ਤਬਲਾ ਨਹੀਂ ਬੋਲਦਾ। ਚੋਟ ਨਾ ਪਹੁੰਚਾਈਏ ਤਾਂ ਸਿਤਾਰ ਵਿਚੋਂ ਸੰਗੀਤ ਨਹੀਂ ਨਿਕਲਦਾ।

ਕਈ ਦਫ਼ਾ ਕਿਸੇ ਕੌਮ ਨੂੰ ਵਿਆਪਕ ਪੱਧਰ 'ਤੇ ਚੋਟ ਨਾ ਪਹੁੰਚੇ ਤਾਂ ਉਹ ਵੀ ਨਹੀਂ ਜਾਗਦੀ। ਕੁਝ ਸ਼ਕਤੀਆਂ ਕੌਮਾਂ ਦੇ ਅੰਦਰ ਛੁਪੀਆਂ ਹੁੰਦੀਆਂ ਹਨ। ਮਨੁੱਖ ਦੇ ਅੰਦਰ ਛੁਪੀਆਂ ਹੁੰਦੀਆਂ ਹਨ। ਬਿਨਾਂ ਦੁੱਖ ਦੀ ਚੋਟ ਤੋਂ ਨਹੀਂ ਜਾਗਦੀਆਂ। ਦੁੱਖ ਦੀ ਚੋਟ ਉਹਨਾਂ ਸ਼ਕਤੀਆਂ ਨੂੰ ਜਗਾ ਦੇਂਦੀ ਹੈ। ਉਦਾਸ ਹੋਇਆ ਮਨੁੱਖ ਬੜੀ ਤੀਬਰਤਾ ਨਾਲ ਵੱਖ-ਵੱਖ ਚੁਨਾਉ ਕਰੇਗਾ। ਸ਼ਬਦ ਦੀ ਚੋਟ ਖਾ ਕੇ ਜੋ ਮਨੁੱਖ ਉਦਾਸ ਹੋ ਗਿਆ ਤਾਂ ਸ਼ਬਦ ਨੇ ਬੜੀ ਗਹਿਰੀ ਚੋਟ ਕਰ ਦਿੱਤੀ ਹੈ। ਇਹ ਮੈਂ ਬਚਨ ਕੀ ਸੁਣਿਆ, ਮੈਨੂੰ ਇਹ ਤੀਰ ਦੀ ਤਰ੍ਹਾਂ ਲੱਗਿਆ। ਹਿਰਦਾ ਵਿੰਨ੍ਹਿਆ ਗਿਆ। ਇਹ ਮਨੁੱਖ ਬੜੀ ਤੀਬਰਤਾ ਨਾਲ ਇਸ ਮਾਰਗ 'ਤੇ ਚੱਲੇਗਾ। ਜੇਕਰ ਮੁਸਲਮਾਨ ਹੈ ਤਾਂ ਪੱਕਾ ਸ਼ਰਈ ਹੋ ਜਾਏਗਾ। ਜੇਕਰ ਹਿੰਦੂ ਹੈ ਤਾਂ ਪੱਕਾ ਕਰਮ-ਕਾਂਡੀ ਹੋ ਜਾਏਗਾ। ਜੇਕਰ ਸਿੱਖ ਹੈ ਤਾਂ ਪੱਕਾ ਨਿਤਨੇਮੀ ਹੋ ਜਾਏਗਾ ਅਤੇ ਗੁਰੂ ਦੀ ਆਗਿਆ ਦਾ ਪਾਲਣ ਕਰੇਗਾ।

ਐ ਗੁਰੂ ! ਦੇਖ ਲਿਆ ਮੈਂ ਪੁੱਤਰਾਂ ਦਾ ਕਹਿਣਾ ਮੰਨ ਕੇ, ਪਤਨੀ ਦੇ ਕਹਿਣੇ 'ਤੇ ਚੱਲ ਕੇ, ਪਤੀ ਦੇ ਕਹਿਣੇ 'ਤੇ ਚੱਲ ਕੇ, ਜੀਵਨ ਵਿਚ ਕੋਈ ਅਨੰਦ ਪ੍ਰਾਪਤ ਨਹੀਂ ਹੋਇਆ। ਹੁਣ ਤੇਰੀ ਆਗਿਆ ਕਬੂਲ ਹੈ। ਹੁਣ ਤੈਨੂੰ ਸੱਜਦਾ ਕਰਦਾ ਹਾਂ। ਹੁਣ ਜੋ ਤੂੰ ਕਹਿੰਦਾ ਹੈਂ, ਮੈਨੂੰ ਕਬੂਲ ਹੈ। ਅਜੇ ਵੀ ਇਸ ਤਰ੍ਹਾਂ ਦੀ ਘਟਨਾ ਜੀਵਨ ਵਿਚ ਨਹੀਂ ਘਟੀ, ਉਦਾਸ ਨਹੀਂ ਹੋਇਆ। ਅਜੇ ਸ਼ਬਦ ਨੇ ਚੋਟ ਨਹੀਂ ਕੀਤੀ। ਅਜੇ ਸ਼ਬਦ ਦਾ ਤੀਰ ਨਹੀਂ ਲੱਗਾ। ਹਿਰਦਾ ਇਕ ਪਾਸੇ ਕਰ ਲੈਂਦਾ ਹੈ। ਤੀਰ ਇਕ ਪਾਸੇ ਚੱਲਾ ਜਾਂਦਾ ਹੈ। ਆਸਾ ਦੀ ਵਾਰ ਲੰਘ ਜਾਂਦੀ ਹੈ ਅਤੇ ਆਪਣਾ ਮਨ ਇਕ ਪਾਸੇ ਕਰ ਲੈਂਦਾ ਹੈ। ਸੁਖਮਨੀ ਸਾਹਿਬ ਦੀਆਂ ਅਸਟਪਦੀਆਂ ਤੀਰ ਦੀ ਤਰ੍ਹਾਂ ਇਕ ਪਾਸੇ ਲੰਘ ਜਾਂਦੀਆਂ ਹਨ ਅਤੇ ਆਪਣਾ ਮਨ ਇਕ ਪਾਸੇ ਕਰ ਲੈਂਦਾ ਹੈ।

ਵਾਹਿਗੁਰੂ ਦਾ ਜੱਪ, ਇਹ ਤਾਂ ਤੀਰ ਦੀ ਤਰ੍ਹਾਂ ਲੱਗ ਸਕਦਾ ਹੈ, ਪਰ ਇਹ ਮਨ ਇਕ ਪਾਸੇ ਕਰ ਲੈਂਦਾ ਹੈ। ਨਿਸ਼ਾਨੇ ਤੋਂ ਬੱਚ ਜਾਂਦਾ ਹੈ। ਚੋਟ ਤੋਂ ਬੱਚ ਜਾਂਦਾ ਹੈ। ਆਸਾ ਦੀ ਵਾਰ ਸੁਣੀ ਜਾ ਰਿਹਾ ਹੈ ਤੇ ਕੁਕਰਮ ਵੀ ਕਰੀ ਜਾਂਦਾ ਹੈ। ਸੁਖਮਨੀ ਸਾਹਿਬ ਵੀ ਪੜ੍ਹੀ ਜਾਂਦਾ ਹੈ ਤੇ ਦੁਰਾਚਾਰ ਵੀ ਕਰੀ ਜਾਂਦਾ ਹੈ। ਸਤਿਸੰਗ ਵੀ ਕਰੀ ਜਾ ਰਿਹਾ ਹੈ। ਵਾਹਿਗੁਰੂ ਵਾਹਿਗੁਰੂ ਵੀ ਕਰੀ ਜਾ ਰਿਹਾ ਹੈ ਤੇ ਗੁਰੂ ਨੂੰ ਵੀ ਕਹੀ ਜਾ ਰਿਹਾ ਹੈ ਕਿ ਤੇਰੀ ਹਰ ਗੱਲ ਮੰਨਣ ਜੋਗ ਨਹੀਂ ਹੈ। ਫਿਰ ਆਇਆ ਕਿਸ ਲਈ ਹੈਂ ? ਅਜੇ ਇਹ ਮਿੱਤਰਾਂ ਦਾ ਕਹਿਣਾ ਮੰਨਦਾ ਹੈ। ਇਹ ਮਿੱਤਰਾਂ ਦੇ ਕਹਿਣੇ 'ਤੇ ਸ਼ਰਾਬ ਪੀ ਵੀ ਲੈਂਦਾ ਹੈ। ਮਜਾਲ ਹੈ ਕਿ ਇਹ ਗੁਰੂ ਦੇ ਕਹਿਣੇ 'ਤੇ ਅੰਮ੍ਰਿਤ ਛਕ ਲਵੇ। ਅਜੇ ਤਾਂ ਮਿੱਤਰ

ਮਹਾਨ ਹੈ। ਉਸ ਦੀ ਗੱਲ ਮੰਨੀ ਜਾ ਸਕਦੀ ਹੈ, ਪਰ ਗੁਰੂ ਦੀ ਨਹੀਂ। ਅਜੇ ਗੁਰੂ ਦੀ ਮਹਾਨਤਾ ਕਾਬਲੇ-ਕਬੂਲ ਨਹੀਂ ਹੈ। ਅਜੇ ਗੁਰੂ ਦਾ ਤੀਰ ਨਹੀਂ ਲੱਗਿਆ।

ਜੋ ਮਨੁੱਖ ਬਹੁਤ ਸਿਆਣਾ ਹੈ ਉਹ ਸਿਆਣਪ ਕਰਕੇ ਉਦਾਸ ਹੋ ਗਿਆ ਹੈ। ਜਿਸ ਨੂੰ ਸੰਸਾਰ ਨੇ ਬਹੁਤ ਵੱਡੀ ਚੋਟ ਕਰ ਦਿੱਤੀ ਹੈ ਉਹ ਉਦਾਸ ਹੋ ਗਿਆ ਹੈ। ਜਿਸ ਨੂੰ ਸ਼ਬਦ ਨੇ ਚੋਟ ਕੀਤੀ, ਉਦਾਸ ਹੋ ਗਿਆ ਹੈ। ਇਹ ਤਿੰਨ ਤਰ੍ਹਾਂ ਦੇ ਬੰਦੇ ਦੋ ਤਰ੍ਹਾਂ ਦਾ ਚੁਨਾਵ ਕਰ ਸਕਦੇ ਹਨ—ਆਤਮ-ਹੱਤਿਆ, ਆਤਮ-ਕ੍ਰਾਂਤੀ। ਖ਼ੁਦ ਨੂੰ ਭੁਲਾਉਣਾ, ਖ਼ੁਦ ਨੂੰ ਮਿਟਾਉਣਾ ਜਾਂ ਖ਼ੁਦ ਨੂੰ ਬਦਲਣਾ। ਜਿਸ ਢੰਗ ਨਾਲ ਮੈਂ ਜੀਅ ਰਿਹਾ ਹਾਂ, ਮੈਂ ਨਹੀਂ ਜੀਉਣਾ, ਮੈਂ ਖ਼ੁਦ ਨੂੰ ਮਿਟਾ ਦੇਣਾ ਹੈ।

ਘੋਰ ਉਦਾਸ ਅਤੇ ਨਿਰਾਸ਼ ਮਨੁੱਖ ਖ਼ੁਦਕੁਸ਼ੀ ਕਰ ਲੈਂਦੇ ਹਨ। ਘੋਰ ਉਦਾਸ ਅਤੇ ਨਿਰਾਸ਼ ਮਨੁੱਖ ਨਸ਼ਾ ਵੀ ਕਰਨ ਲੱਗ ਪੈਂਦੇ ਹਨ। ਘੋਰ ਉਦਾਸ ਅਤੇ ਨਿਰਾਸ਼ ਮਨੁੱਖ ਆਤਮ-ਕ੍ਰਾਂਤੀ ਵੀ ਕਰਦੇ ਹਨ। ਖ਼ੁਦ ਨੂੰ ਬਦਲੋ। ਆਪਣੇ ਮਨ ਦੇ ਮੁਤਾਬਿਕ ਹੁਣ ਜੀਵਾਂਗੇ। ਇਸ ਨੂੰ ਕਹਿੰਦੇ ਹਨ ਆਤਮ-ਕ੍ਰਾਂਤੀ, ਖ਼ੁਦ ਨੂੰ ਬਦਲਣਾ ਹੈ। ਜਿਸ ਨੇ ਆਪਣੀ ਸੋਚ ਅੱਗੇ ਰੱਖੀ ਹੈ, ਆਪਣੇ ਵਿਚਾਰ ਅੱਗੇ ਰੱਖੇ ਹਨ, ਆਪਣੀ ਅਕਲ ਅੱਗੇ ਰੱਖੀ ਹੈ ਅਤੇ ਆਪਣੀ ਅਕਲ ਦੇ ਮੁਤਾਬਿਕ ਜੀਅ ਰਿਹਾ ਹੈ, ਉਹ ਮਨਮੁਖ ਹੈ। ਜਿਸ ਨੇ ਆਪਣੀ ਅਕਲ ਇਕ ਪਾਸੇ ਕਰ ਦਿੱਤੀ ਅਤੇ ਗੁਰੂ ਦੀ ਅਕਲ ਸਾਹਮਣੇ ਰੱਖੀ। ਗੁਰੂ ਦੀ ਸੋਚ, ਗੁਰੂ ਦੀ ਵਿਚਾਰ ਅੱਗੇ ਰੱਖੀ, ਉਹ ਕਹਿੰਦਾ ਹੈ—ਐ ਗੁਰੂ ! ਆਪਣੀ ਅਕਲ ਦੇ ਮੁਤਾਬਿਕ ਮੈਂ ਜੀਅ ਕੇ ਦੇਖ ਲਿਆ, ਸਿਵਾਏ ਦੁੱਖਾਂ ਤੋਂ ਹੋਰ ਕੁਝ ਨਹੀਂ ਮਿਲਿਆ। ਮੈਂ ਆਪਣੀ ਮੱਤ ਦੇ ਮੁਤਾਬਿਕ ਜੀਅ ਕੇ ਦੇਖ ਲਿਆ, ਸਿਵਾਏ ਬੇਚੈਨੀਆਂ ਦੇ ਮੇਰੇ ਪੱਲੇ ਕੁਝ ਨਹੀਂ ਪਿਆ। ਹੁਣ ਮੈਂ ਕੋਸ਼ਿਸ਼ ਕਰਦਾ ਹਾਂ ਕਿ ਤੇਰੀ ਮੱਤ ਦੇ ਮੁਤਾਬਿਕ ਜੀਵਾਂ। ਤੇਰੀ ਮੱਤ ਦੇ ਮੁਤਾਬਿਕ ਪਹਿਨਾਂ। ਦਸਤਾਰ ਬਾਕੀ ਕੱਪੜਿਆਂ ਦੇ ਮੁਤਾਬਿਕ ਨਹੀਂ ਹੈ। ਬਾਕੀ ਕੱਪੜੇ ਸਾਡੇ ਸਮਾਜਿਕ ਹਨ।



ਕੁਝ ਕਾਨੂੰਨੀ ਲਿਬਾਸ ਵੀ ਹੁੰਦੇ ਹਨ। ਕਿਤੇ-ਕਿਤੇ ਰਾਜਨੀਤਿਕ ਲਿਬਾਸ ਵੀ ਹੁੰਦਾ ਹੈ। ਸਹਿਜੇ-ਸਹਿਜੇ ਇਸ ਲਿਬਾਸ ਨੇ ਇੰਨਾ ਦੁਰਾਚਾਰ ਕੀਤਾ, ਇੰਨਾ ਦੇਸ਼ ਨੂੰ ਠੱਗਿਆ ਕਿ ਇਹ ਕੱਪੜੇ ਬਦਨਾਮ ਹੋ ਕੇ ਰਹਿ ਗਏ। ਟੋਪੀ ਬਦਨਾਮ ਹੋ ਕੇ ਰਹਿ ਗਈ। ਕਿਸੇ ਨੇ ਸਿਰ 'ਤੇ ਟੋਪੀ ਪਾਈ ਹੋਵੇ, ਲਿਬਾਸ ਪਾਇਆ ਹੋਵੇ ਤਾਂ ਲੱਗਦਾ ਹੈ ਇਹ ਠੱਗਾਂ ਦਾ ਮਹਾਂ-ਠੱਗ ਹੈ। ਧੋਖੇਬਾਜ਼ਾਂ ਦਾ ਮਹਾਂ ਧੋਖੇਬਾਜ਼ ਹੈ।

ਹਰ ਇਕ ਦੀ ਆਪਣੀ ਸੋਚਣੀ ਹੈ। ਇਹ ਦਸਤਾਰ ਰਾਜਨੀਤਿਕ ਲਿਬਾਸ ਨਹੀਂ ਹੈ। ਸਮਾਜਿਕ ਲਿਬਾਸ ਨਹੀਂ ਹੈ। ਕਾਨੂੰਨੀ ਲਿਬਾਸ ਨਹੀਂ ਹੈ, ਧਾਰਮਿਕ ਲਿਬਾਸ ਹੈ। ਤੁਸੀਂ ਕਹੋਗੇ ਕਿ ਧਰਮ ਦਾ ਇਸ ਨਾਲ ਕੀ ਸੰਬੰਧ ਹੈ ? ਜਦੋਂ ਵੀ ਕੋਈ ਮਨੁੱਖ ਵਾਹਿਗੁਰੂ ਵਾਹਿਗੁਰੂ ਮੰਤਰ ਦਾ ਜੱਪ ਕਰਦਾ ਹੈ ਅਤੇ ਗਹਿਰਾਈਆਂ ਨੂੰ ਛੂਹਣ ਲੱਗਦਾ

ਹੈ ਤਾਂ ਸ਼ਕਤੀ ਇਸ ਦੇ ਮਸਤਕ ਵਿਚ ਜਮ੍ਹਾਂ ਹੁੰਦੀ ਹੈ। ਉਸ ਸ਼ਕਤੀ ਨੂੰ ਅਧਿਆਤਮਕ ਬਲ ਕਹਿੰਦੇ ਹਨ। ਉਸ ਸ਼ਕਤੀ ਨੂੰ ਰੂਹਾਨੀ ਸ਼ਕਤੀ ਕਹਿੰਦੇ ਹਨ।

ਕੁਝ ਕੰਮ ਅਜਿਹੇ ਹੁੰਦੇ ਹਨ ਜੋ ਸਰੀਰਕ ਸ਼ਕਤੀ ਨਾਲ ਹੁੰਦੇ ਹਨ। ਕੁਝ ਕੰਮ ਅਜਿਹੇ ਹਨ ਜੋ ਰਾਜਨੀਤਿਕ ਸ਼ਕਤੀ ਨਾਲ ਹੁੰਦੇ ਹਨ। ਕੁਝ ਕੰਮ ਅਜਿਹੇ ਹਨ ਜੋ ਪਰਿਵਾਰਕ ਸ਼ਕਤੀ ਨਾਲ ਹੁੰਦੇ ਹਨ, ਪਰੰਤੂ ਕੁਝ ਕੰਮ ਰੂਹਾਨੀ ਸ਼ਕਤੀ ਤੋਂ ਬਿਨਾਂ ਸਿਰੇ ਨਹੀਂ ਚੜ੍ਹਦੇ। ਕਿਸੇ ਜ਼ਮਾਨੇ ਵਿਚ ਸਿੱਖਾਂ ਕੋਲ ਅਧਿਆਤਮਕ ਬਲ ਬੜਾ ਸੀ। ਅਧਿਆਤਮਕ ਬਲ ਜਿਥੇ ਹੁੰਦਾ ਹੈ, ਸੁਭਾਵਿਕ ਉਥੇ ਅਖ਼ਲਾਕ ਹੁੰਦਾ ਹੈ। ਬੜਾ ਚੋਟੀ ਦਾ ਉਸ ਦਾ ਕਿਰਦਾਰ ਹੋ ਜਾਂਦਾ ਹੈ। ਉਸ ਦੀ ਜ਼ਿੰਦਗੀ ਬੜੀ ਉੱਚੀ ਹੋ ਜਾਂਦੀ ਹੈ। ਉਸ ਦੇ ਬੋਲਾਂ ਵਿਚ ਮਿਠਾਸ ਆ ਜਾਂਦੀ ਹੈ। ਉਸ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਹੁੰਦਾ ਹੈ। ਉਸ ਰੂਹਾਨੀ ਬੱਲ ਨਾਲ ਬੜੇ ਮਸਲੇ ਹੱਲ ਹੁੰਦੇ ਹਨ।

ਸਾਰੀ ਨਉ-ਖੰਡ ਪ੍ਰਿਥਵੀ ਦਾ ਗੁਰੂ ਨਾਨਕ ਦੇਵ ਜੀ ਭਰਮਨ ਕਰਦੇ ਹਨ। ਜੇਬ ਵਿਚ ਪੈਸਾ ਕੋਈ ਨਹੀਂ। ਧਨ ਦੀ ਸ਼ਕਤੀ ਕੋਈ ਨਹੀਂ। ਰਾਜਨੀਤਿਕ ਸ਼ਕਤੀ ਵੀ ਕੋਈ ਨਹੀਂ। ਪਰਿਵਾਰਕ ਸ਼ਕਤੀ ਵੀ ਕੋਈ ਨਹੀਂ। ਫਿਰ ਕਿਸ ਸ਼ਕਤੀ ਦੇ ਆਧਾਰ 'ਤੇ ਅਫ਼ਗਾਨਿਸਤਾਨ ਦੇ ਸੰਤਾਂ ਨੇ ਸਿੱਜਦਾ ਕੀਤਾ ? ਸੂਫ਼ੀ ਸੰਤਾਂ ਨੇ ਸਿੱਜਦਾ ਕੀਤਾ ? ਮੱਕੇ ਦੇ ਹਾਜੀਆਂ ਨੇ ਬੰਦਨਾ ਕੀਤੀ ? ਸੁਮੇਰ ਦੇ ਜੋਗੀਆਂ ਨੇ ਸਿੱਜਦਾ ਕੀਤਾ ? ਬ੍ਰਹਮਾ, ਲੰਕਾ ਦੇ ਭਿਖਸ਼ੂਆਂ ਨੇ ਸਿੱਜਦਾ ਕੀਤਾ ? ਅਠਾਹਠ ਤੀਰਥਾਂ ਦੇ ਬ੍ਰਾਹਮਣਾਂ ਨੇ ਪ੍ਰਕਰਮਾ ਕੀਤੀ ? ਫਿਰ ਠੱਗ ਵੀ ਸੱਜਦੇ ਵਿਚ ਆ ਗਏ, ਚੋਰ ਵੀ ਸੱਜਦੇ ਵਿਚ ਆ ਗਏ। ਕੀ ਸੀ ? ਸਿਰਫ਼ ਰੂਹਾਨੀ ਸ਼ਕਤੀ, ਅਧਿਆਤਮਕ ਬੱਲ।

ਮੈਂ ਕਿਸੇ ਈਸਾਈ ਇਸਤਰੀ ਦੀ ਜੀਵਨ-ਕਥਾ ਪੜ੍ਹ ਰਿਹਾ ਸੀ। ਉਹ ਉੱਚੀ ਆਵਾਜ਼ ਵਿਚ ਗਲੀਆਂ ਵਿਚੋਂ ਲੰਘਦੀ ਹੋਈ ਬੋਲੀ ਜਾਏ ਕਿ ਮੈਂ ਬਹੁਤ ਵੱਡਾ ਚਰਚ ਬਣਾਉਣਾ ਹੈ। ਸਾਰਿਆਂ ਨੇ ਸੋਚਿਆ ਕਿ ਪਾਗ਼ਲ ਹੈ, ਹੋਰ ਕੀ। ਰਹਿਣ ਨੂੰ ਕੁੱਲੀ ਕੋਈ ਨਹੀਂ। ਦਰੱਖ਼ਤਾਂ ਥੱਲੇ ਰਾਤ ਕੱਟਦੀ ਹੈ। ਪਹਿਨਣ ਨੂੰ ਢੰਗ ਦੇ ਕੱਪੜੇ ਕੋਈ ਨਹੀਂ ਤੇ ਬਹੁਤ ਵੱਡਾ ਚਰਚ ਬਣਾਉਣਾ ਹੈ। ਆਖ਼ਿਰ ਇਕ ਨੇ ਪੁੱਛ ਹੀ ਲਿਆ, ਟਰੇਸਾ, ਗੱਲ ਸੁਣ। ਚਰਚ ਕਿਵੇਂ ਬਣਾਏਂਗੀ ? ਉਸ ਦੀ ਹਥੇਲੀ 'ਤੇ ਤਿੰਨ ਪੈਸੇ ਸਨ। ਕਹਿਣ ਲੱਗੀ, ਤਿੰਨ ਪੈਸੇ ਹਨ, ਮੈਂ ਹਾਂ ਅਤੇ ਖ਼ੁਦਾ ਵੀ ਹੈ। ਅਸੀਂ ਤਿੰਨੇ ਮਿਲ ਕੇ ਬਣਾਵਾਂਗੇ। ਖ਼ੁਦਾ ਬਰਕਤ ਪਾਵੇਗਾ ਇਹਨਾਂ ਤਿੰਨ ਪੈਸਿਆਂ ਵਿਚ। ਸ਼ਕਤੀ ਦੇਵੇਗਾ ਮੇਰੇ ਇਹਨਾਂ ਹੱਥਾਂ ਵਿਚ। ਕਈਆਂ ਨੇ ਦੇਖਿਆ ਕਿ ਵਾਕਿਆ ਹੀ ਬਹੁਤ ਵੱਡਾ ਚਰਚ ਇਸ ਭਿਖਾਰਨ ਨੇ ਬਣਾਇਆ। ਕਬੀਰ ਜੀ ਕਹਿੰਦੇ ਹਨ :

**ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ॥**
**ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ॥**

(ਅੰਗ ੧੩੬੭)

ਪਤਾ ਨਹੀਂ ਇਕ ਰੱਬ ਦੀ ਸ਼ਕਤੀ ਨੇ ਕੀ ਕੀਤਾ ਹੈ ਕਿ ਦੁਨੀਆਂ ਧੰਨ ਕਬੀਰ, ਧੰਨ ਕਬੀਰ ਕਰੀ ਜਾ ਰਹੀ ਹੈ ਜਦੋਂ ਕਿ ਮੈਂ ਕੁਝ ਵੀ ਨਹੀਂ ਕੀਤਾ। ਇਹ ਸ਼ਕਤੀ ਛੇਤੀ ਖ਼ਾਰਿਜ ਨਾ ਹੋ ਜਾਏ, ਇਸ ਲਈ ਕੁਦਰਤ ਨੇ ਕੇਸ ਦਿੱਤੇ ਹਨ। ਇਸ ਲਈ ਦੁਨੀਆਂ ਦਾ ਜੋ ਵੀ ਪੈਗੰਬਰ ਪ੍ਰਭੂ ਸਿਮਰਨ ਦੇ ਮਾਰਗ ਉਤੇ ਚੱਲਿਆ ਹੈ, ਉਸ ਨੇ ਕੇਸਾਂ ਵਿਚ ਕੈਂਚੀ ਨਹੀਂ ਫੇਰੀ, ਕੰਘਾ ਹੀ ਫੇਰਿਆ ਹੈ। ਚਾਹੇ ਉਹ ਮੁਹੰਮਦ ਸਾਹਿਬ ਹਨ, ਚਾਹੇ ਉਹ ਈਸਾ ਹਨ। ਚਾਹੇ ਉਹ ਕ੍ਰਿਸ਼ਨ ਹਨ ਤੇ ਚਾਹੇ ਉਹ ਦੁਰਭਾਸ਼ਾ ਹਨ। ਚਾਹੇ ਵਿਸ਼ਵਾਮਿੱਤਰ ਹਨ ਤੇ ਚਾਹੇ ਕਪਲ ਮੁਨੀ ਹਨ। ਚਾਹੇ ਰਿਸ਼ੀ ਵੇਦ ਵਿਆਸ ਹਨ ਤੇ ਚਾਹੇ ਕਨਾਦ ਹਨ। ਕੇਸਾਂ ਵਿਚ ਉਹਨਾਂ ਨੇ ਕੈਂਚੀ ਨਹੀਂ ਫੇਰੀ। ਇਹ ਕੇਸ ਹਿਫ਼ਾਜ਼ਤ ਕਰਦੇ ਹਨ ਉਹਨਾਂ ਲਹਿਰਾਂ ਦੀ, ਜੋ ਮਸਤਕ ਵਿਚ ਜਮ੍ਹਾਂ ਹੋਈਆਂ ਹਨ ਦਸਮ ਦੁਆਰ ਵਿਚ, ਨਿਕਲ ਨਾ ਜਾਣ।

ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਦੁਆਪਰ ਦੀ ਕਥਾ ਲਿਖੀ ਹੈ। ਇਹ ਕੇਸ ਮੁੰਡਨ ਉਸ ਜ਼ਮਾਨੇ ਵਿਚ ਸਭ ਤੋਂ ਵੱਡੀ ਸਜ਼ਾ ਸੀ। ਮੌਤ ਤੋਂ ਭੈੜੀ ਵੀ ਜੇਕਰ ਕਿਸੇ ਨੇ ਸਜ਼ਾ ਦੇਣੀ ਹੈ ਤਾਂ ਕਹਿੰਦੇ ਸਨ, ਇਸ ਦੇ ਕੇਸ ਮੁੰਨ ਦਿਉ। ਇਹ ਇਕ ਸਜ਼ਾ ਸੀ। ਰਾਜਾ ਜਨਮੇਜਾ ਪਾਂਡਵਾਂ ਦਾ ਪੋਤਰਾ, ਉਸ ਨੇ ਕਿਤੇ ਆਪਣੀ ਦਾਸੀ ਗੋਲੀ ਨਾਲ ਵਿਆਹ ਕਰ ਲਿਆ ਅਤੇ ਰਾਣੀਆਂ ਦਾ ਤਿਆਗ ਕਰ ਦਿੱਤਾ। ਉਸ ਗੋਲੀ ਦੀ ਕੁੱਖ ਤੋਂ ਇਕ ਬੱਚੇ ਦਾ ਜਨਮ ਹੋਇਆ। ਉਸ ਨੇ ਖ਼ੁਸ਼ੀ ਵਿਚ ਬ੍ਰਹਮ-ਭੋਜ ਦਿੱਤਾ। ਨਾਮ ਵੀ ਰੱਖਣਾ ਹੈ। ਦਾਸੀ ਨੂੰ ਸੰਸਕ੍ਰਿਤ ਵਿਚ ਰਜੀ ਕਹਿੰਦੇ ਹਨ। ਉਹ ਜੋ ਰਜੀ ਦਾ ਪੁੱਤਰ ਸੀ, ਖ਼ੁਸ਼ੀ ਵਿਚ ਉਸ ਦਾ ਨਾਮ ਰੱਖਿਆ ਗਿਆ ਅਜੈ ਸਿੰਘ। ਸਿੰਘ ਸ਼ਬਦ ਪਹਿਲੀ ਵਾਰੀ ਰਾਜੇ ਜਨਮੇਜੇ ਨੇ ਆਪਣੇ ਪੁੱਤਰ ਨਾਲ ਜੋੜਿਆ। ਰਜੀ ਪੁੱਤਰ ਹੀ ਰਾਜਪੂਤ ਕਹਿਲਾਇਆ।। ਸਾਰਾ ਰਾਜਸਥਾਨ ਰਜਵਾੜਾ ਰਾਜਪੂਤਾਂ ਦਾ। ਇਹਨਾਂ ਦੇ ਸਾਰਿਆਂ ਨਾਵਾਂ ਨਾਲ ਸਿੰਘ ਹੈ। ਉਥੇ ਸਾਰੇ ਰਾਜਪੂਤਾਂ ਦੇ ਨਾਮ ਨਾਲ ਸਿੰਘ ਹੈ। ਕਹਿੰਦੇ ਹਨ, ਜਦੋਂ ਇਹ ਬ੍ਰਹਮ-ਭੋਜ ਹੋ ਰਿਹਾ ਸੀ ਤਾਂ ਉਸ ਬ੍ਰਹਮ-ਭੋਜ ਵਿਚ ਕਥਾਵਾਚਕ ਆਏ ਹਨ, ਵੇਦਾਂ ਦੀ ਕਥਾ ਕਰ ਰਹੇ ਹਨ। ਬੜੀਆਂ-ਬੜੀਆਂ ਕੀਰਤਨ ਦੀਆਂ ਮੰਡਲੀਆਂ ਆਈਆਂ ਹੋਈਆਂ ਹਨ। ਸੁਰਤਾਲ ਵਿਚ ਕੀਰਤਨ ਕਰ ਰਹੀਆਂ ਹਨ। ਇਸ ਤੋਂ ਪਤਾ ਚੱਲਦਾ ਹੈ ਕਿ ਜਨਮੇਜੇ ਦੇ ਦਿਮਾਗ਼ ਉੱਤੇ ਕ੍ਰਿਸ਼ਨ ਜੀ ਦੇ ਵਿਚਾਰਾਂ ਦਾ ਅਤੇ ਪਾਂਡਵਾਂ ਦੀ ਸ਼ਰਾਫ਼ਤ ਦਾ ਅਸਰ ਹੈ। ਉਸ ਨੇ ਆਪਣੇ ਬੱਚੇ ਦੇ ਨਾਮਕਰਨ ਵਿਚ ਕੋਈ ਗ਼ਲਤ ਕਰਮ ਨਹੀਂ ਚਲਾਏ। ਖ਼ੁਸ਼ੀ ਦੇ ਮੌਕੇ ਮੰਗਲ ਛੰਦ ਪੜ੍ਹੇ ਜਾਂਦੇ ਸਨ। ਅੱਜ ਤਾਂ ਕੁਝ ਵੀ ਨਹੀਂ ਹੈ। ਅੱਜ ਤਾਂ ਕੁਝ ਹੋਰ ਹੀ ਹੈ। ਬੱਚੇ ਦਾ ਨਾਮਕਰਨ ਕਰਨਾ ਹੈ ਤਾਂ ਗੁਰਦੁਆਰੇ ਵਿਚ ਹੀ ਕੀਰਤਨ ਸਮਾਗਮ ਵਿਚ ਹੁੰਦਾ ਸੀ। ਕੇਕ ਪਏ ਕੱਟਦੇ ਹਨ। ਮੋਮਬੱਤੀਆਂ ਬੁਝਾਉਂਦੇ ਹਨ।

ਇਹ ਫੁੱਲਾਂ ਦਾ ਘਰ ਜਿਵੇਂ ਸਾਰਾ ਹੀ ਚਮਨ ਆ ਗਿਆ ਹੋਵੇ। ਕੌਣ ਹੈ ? ਜਨਮੇਜੇ ਦੀ ਪਟਰਾਣੀ। ਉਹ ਦੇਖਣ ਲਈ ਬਾਹਰ ਆਈ ਕਿ ਮੇਰੇ ਪੁੱਤਰ ਦੇ

ਨਾਮਕਰਨ ਲਈ ਇੰਨਾ ਸਤਿਸੰਗ ਹੋ ਰਿਹਾ ਹੈ। ਕੀਰਤਨੀਏ ਆਏ ਹਨ, ਸਾਧੂ ਆਏ ਹਨ, ਸੰਤ ਆਏ ਹਨ, ਮਹਾਤਮਾ ਆਏ ਹਨ। ਬੜੇ ਬੜੇ ਵਿਦਵਾਨ ਪੰਡਿਤ ਆਏ ਹਨ।

ਪੁਰਾਣੇ ਜ਼ਮਾਨੇ ਵਿਚ ਕਿਸੇ ਕਿਸਮ ਦਾ ਪਰਦਾ ਭਾਰਤ ਵਿਚ ਨਹੀਂ ਸੀ। ਬੁਰਕਾ ਅਤੇ ਘੁੰਡ ਮੁਗ਼ਲਾਂ ਨਾਲ ਆਇਆ ਹੈ। ਜਿਸ ਦੇ ਚਿਹਰੇ ਉੱਤੇ ਸੱਚ ਦਾ ਘੁੰਗਟ ਹੈ, ਸ਼ਰਮ ਦਾ ਘੁੰਡ ਹੈ, ਉਸ ਨੂੰ ਕੱਪੜੇ ਦੀ ਕੀ ਲੋੜ ਹੈ। ਜੇ ਸ਼ਰਮ ਨਹੀਂ ਤਾਂ ਬੁਰਕੇ ਵਿਚ ਵੀ ਬੇਸ਼ਰਮੀ ਬਾਹਰ ਆਏਗੀ। ਬੜਾ ਕੀਮਤੀ ਸੂਟ ਬੰਦੇ ਨੇ ਪਾਇਆ ਹੈ। ਅਸੀਂ ਕਹਿ ਦਿੰਦੇ ਹਾਂ ਕਿ ਬਿਲਕੁਲ ਹੀ ਨੰਗਾ ਹੈ। ਕਿਉਂ ? ਕਿਉਂਕਿ ਕੱਪੜਿਆਂ ਵਿਚ ਉਸ ਦੀ ਬੇਸ਼ਰਮੀ ਬਾਹਰ ਆ ਰਹੀ ਹੈ। ਉਸ ਜ਼ਮਾਨੇ ਵਿਚ ਬੀਬੀਆਂ ਸਾੜੀਆਂ ਪਹਿਨਦੀਆਂ ਸਨ। ਕਲਗੀਧਰ ਨੇ ਮਨ੍ਹਾ ਕਰ ਦਿੱਤਾ।

ਉਸ ਸਮੇਂ ਜ਼ੋਰ ਦੀ ਹਵਾ ਆਈ ਅਤੇ ਜਦੋਂ ਇਹ ਰਾਣੀ ਬਾਹਰ ਦੇਖਣ ਲਈ ਆਈ ਤਾਂ ਹਵਾ ਦੇ ਕਾਰਨ ਇਹ ਰਾਣੀ ਨਗਨ ਹੋ ਗਈ। ਜਿਹੜੇ ਵੇਦ ਪਾਠੀ ਵੇਦਾਂ ਦਾ ਪਾਠ ਪਏ ਕਰਦੇ ਸਨ, ਅਠਾਰਾਂ ਬ੍ਰਾਹਮਣ ਜੋ ਬਿਲਕੁਲ ਅੱਗੇ ਬੈਠੇ ਸਨ, ਯੱਗ ਕਰ ਰਹੇ ਸਨ, ਉਹ ਖਿੜਖਿੜਾ ਕੇ ਹੱਸ ਪਏ। ਜਨਮੇਜੇ ਨੂੰ ਗ਼ੁੱਸਾ ਚੜ੍ਹਿਆ ਕਿ ਇਹਨਾਂ ਦੀ ਦ੍ਰਿਸ਼ਟੀ ਵਿਚ ਅਜੇ ਵੀ ਇਹ ਰਾਣੀ ਗੋਲੀ ਹੈ, ਇਹ ਤਾਂ ਹੀ ਹੱਸੇ ਹਨ। ਹੁਣ ਮੈਂ ਇਸ ਨੂੰ ਰਾਣੀ ਬਣਾ ਲਿਆ ਹੈ, ਇਸ ਲਈ ਹੁਣ ਇਹ ਗੋਲੀ ਨਹੀਂ ਹੈ। ਇਹਨਾਂ ਨੇ ਇਸ ਦਾ ਮਜ਼ਾਕ ਉਡਾਇਆ ਹੈ। ਉਸ ਨੇ ਗ਼ੁੱਸੇ ਵਿਚ ਮਿਆਨ ਵਿਚੋਂ ਤਲਵਾਰ ਬਾਹਰ ਕੱਢੀ ਅਤੇ 18 ਬ੍ਰਾਹਮਣਾਂ ਦੇ ਸਿਰ ਕਲਮ ਕਰ ਦਿੱਤੇ। 18 ਬ੍ਰਾਹਮਣ ਤਾਂ ਆਪ ਮਾਰ ਦਿੱਤੇ ਅਤੇ ਫ਼ੌਜ ਨੂੰ ਹੁਕਮ ਕਰ ਦਿੱਤਾ ਕਿ ਜਿੰਨੇ ਵੀ ਸਾਧੂ ਸੰਤ ਆਏ ਹਨ, ਕਿਸੇ ਨੂੰ ਜਾਣ ਨਾ ਦਿਉ। ਕਹਿੰਦੇ ਹਨ, ਕੁਝ ਇਕ ਨੂੰ ਇਸ ਨੇ ਜ਼ਿੰਦਾ ਦੀਵਾਰ ਵਿਚ ਚਿਣਾਇਆ। ਕੁਝ ਇਕ ਦੇ ਸੀਨੇ ਵਿਚ ਬਰਛੀ ਮਾਰੀ। ਫਿਰ ਵੀ ਜਿਹੜਾ ਅੱਗੇ ਟੋਲਾ ਬੈਠਾ ਸੀ, ਉਹੀ ਹੱਸਿਆ ਸੀ। ਜਿਹੜੇ ਬੱਚ ਗਏ, ਉਹ ਵੀ ਸੈਂਕੜੇ ਦੀ ਗਿਣਤੀ ਵਿਚ ਸਨ। ਜਨਮੇਜੇ ਨੇ ਹੁਕਮ ਦਿੱਤਾ ਕਿ ਇਹਨਾਂ ਨੂੰ ਸਭ ਤੋਂ ਕਰੜੀ ਸਜ਼ਾ ਦੇਣੀ ਹੈ।

ਇਹ ਸਾਰੀਆਂ ਸਜ਼ਾਵਾਂ, ਜਿਸ-ਜਿਸ ਢੰਗ ਨਾਲ ਦਿੱਤੀਆਂ ਗਈਆਂ, ਕਲਗੀਧਰ ਪਿਤਾ ਨੇ ਦਸਮ ਗ੍ਰੰਥ ਵਿਚ ਲਿਖੀਆਂ ਹਨ। ਬਾਕੀਆਂ ਬਾਰੇ ਕਿਹਾ ਕਿ ਇਹਨਾਂ ਦੇ ਸਿਰ ਮੁੰਨ ਦਿਉ ਅਤੇ ਛੱਡ ਦਿਉ। ਇੰਨੀ ਸਜ਼ਾ ਦਿੱਤੀ। ਇਹ ਸਭ ਤੋਂ ਕਰੜੀ ਸਜ਼ਾ ਹੈ ਤਾਂ ਜੋ ਇਹਨਾਂ ਦੇ ਸਿਰ ਵਿਚ ਰੂਹਾਨੀ ਸ਼ਕਤੀ ਜਮ੍ਹਾਂ ਹੀ ਨਾ ਹੋ ਸਕੇ। ਜੇ ਪੈਦਾ ਵੀ ਹੋ ਜਾਏ ਤਾਂ ਖ਼ਤਮ ਹੋ ਜਾਏ। ਪਰ ਮੇਰੀ ਰਾਜਧਾਨੀ ਵਿਚ, ਜਿਥੋਂ ਤੱਕ ਮੇਰਾ ਰਾਜ-ਪਾਟ ਹੈ, ਉਸ ਦੇ ਵਿਚ ਨਹੀਂ ਰਹਿਣਾ। ਪੁਰਾਣੇ ਰਜਵਾੜੇ, ਛੋਟੇ-ਛੋਟੇ ਰਜਵਾੜੇ ਹੁੰਦੇ ਸਨ, ਸਭ ਛੱਡ ਗਏ। ਹਾਲਾਂਕਿ ਬੇਕਸੂਰ ਸਨ, ਪਰ ਰਾਜੇ ਨੂੰ ਗ਼ੁੱਸਾ ਚੜ੍ਹ ਗਿਆ। ਇਹ ਜਦੋਂ ਦੂਜੇ ਇਲਾਕੇ ਵਿਚ ਗਏ ਤਾਂ ਸਿਰ ਮੁੰਨੇ ਹੋਏ। ਰਿਵਾਜ ਨਹੀਂ ਸੀ। ਧਾਰਮਿਕ ਦੇਸ਼ ਸੀ। ਰਿਸ਼ੀ-ਮੁਨੀਆਂ ਦਾ ਦੇਸ਼ ਸੀ। ਅਵਤਾਰਾਂ ਦਾ ਦੇਸ਼ ਸੀ। ਲੋਕੀਂ ਪੁੱਛਣ ਕਿ ਤੁਹਾਡੇ ਕੇਸ

ਕਿੱਥੇ ਗਏ ? ਕੋਈ ਬ੍ਰਾਹਮਣ ਕਹਿ ਦਿੰਦਾ ਸੀ ਕਿ ਪਿਤਾ ਗੁਜ਼ਰ ਗਿਆ ਹੈ ਤੇ ਰੀਤੀ ਦੇ ਮੁਤਾਬਿਕ ਮੁੰਡਨ ਕਰਵਾਇਆ ਹੈ। ਕੋਈ ਕਹਿੰਦਾ ਸੀ, ਮਾਂ ਗੁਜ਼ਰ ਗਈ ਹੈ ਅਤੇ ਵੈਦਿਕ ਰੀਤੀ ਦੇ ਮੁਤਾਬਿਕ ਮੁੰਡਨ ਕਰਵਾਇਆ ਹੈ, ਜਦੋਂ ਕਿ ਵੈਦਿਕ ਰੀਤੀ ਇਹ ਨਹੀਂ ਹੈ, ਪਰ ਸਿਰਫ਼ ਆਪਣਾ ਬਚਾਉ ਕੀਤਾ ਉਹਨਾਂ ਨੇ।

ਅੱਜ ਵੀ ਭਾਰਤ ਵਿਚ ਕੋਈ ਆਪਣਾ ਸਿਰ ਬਿਲਕੁਲ ਰੋੜਾ ਕਰ ਕੇ ਆ ਜਾਏ ਤਾਂ ਲੋਕੀਂ ਸਮਝਦੇ ਹਨ ਕਿ ਜਾਂ ਤਾਂ ਇਸ ਦਾ ਪਿਉ ਗੁਜ਼ਰਿਆ ਹੋਇਆ ਹੈ ਜਾਂ ਮਾਂ ਗੁਜ਼ਰੀ ਹੋਈ ਹੈ। ਜਦੋਂ ਉਹਨਾਂ ਨੇ ਕਿਹਾ ਕਿ ਵੈਦਿਕ ਰੀਤੀ ਅਨੁਸਾਰ ਮੁੰਡਨ ਕਰਵਾਇਆ ਹੈ ਤਾਂ ਲੋਕਾਂ ਨੇ ਸੋਚਿਆ ਕਿ ਬ੍ਰਾਹਮਣ ਕਰਵਾਉਂਦੇ ਪਏ ਹਨ ਤਾਂ ਫਿਰ ਸਾਨੂੰ ਵੀ ਕਰਵਾਉਣਾ ਚਾਹੀਦਾ ਹੈ। ਜਿਸ ਦੀ ਮਾਂ ਮਰ ਜਾਂਦੀ ਸੀ, ਲੋਕੀਂ ਮੁੰਡਨ ਕਰਵਾਉਂਦੇ ਸਨ, ਜਿਸ ਦਾ ਪਿਉ ਮਰ ਜਾਂਦਾ ਸੀ, ਲੋਕੀਂ ਮੁੰਡਨ ਕਰਵਾਉਂਦੇ ਸਨ, ਪਰ ਰੀਤ ਅਜਿਹੀ ਚੱਲੀ ਕਿ ਲੋਕੀਂ ਆਪਣੇ ਆਪ ਕਰਵਾਉਣ ਲੱਗ ਪਏ। ਜੀਉਂਦਿਆਂ ਜੀਅ ਲੋਕੀਂ ਮਾਂ-ਪਿਉ ਨੂੰ ਮਾਰਨ ਲੱਗ ਪਏ।

ਕਲਗੀਧਰ ਪਿਤਾ ਜੀ ਨੇ ਪੁਰਾਤਨਤਾ ਨੂੰ ਸਾਡੇ ਸਾਹਮਣੇ ਰੱਖਿਆ। ਕੇਸ ਹਿਫ਼ਾਜ਼ਤ ਕਰਦੇ ਹਨ ਉਸ ਰੂਹਾਨੀਅਤ ਦੀ ਜੋ ਮਸਤਕ ਵਿਚ ਜਮ੍ਹਾਂ ਹੁੰਦੀ ਹੈ ਨਾਮ ਜੱਪ-ਜੱਪ ਕੇ ਤੇ ਕੇਸਾਂ ਵਿਚੋਂ ਕਿਤੇ ਖ਼ਾਰਜ ਨਾ ਹੋ ਜਾਵੇ ਅਤੇ ਫਿਰ ਦਸਤਾਰਾ, ਵੱਡੀਆਂ-ਵੱਡੀਆਂ ਪੱਗਾਂ ਬੰਨ੍ਹ ਕੇ ਵੇਦ ਪਾਠੀ ਵੇਦਾਂ ਦਾ ਪਾਠ ਕਰਦੇ ਸਨ। ਅਸੀਂ ਤਾਂ ਪੰਜ ਛੇ ਗਜ਼ ਦੀ ਦਸਤਾਰ ਸਜਾਉਂਦੇ ਹੋਵਾਂਗੇ, ਪਰ ਉਹ ਵੀਹ ਵੀਹ ਗਜ਼ ਦੀਆਂ ਪੱਗਾਂ ਬੰਨ੍ਹਦੇ ਸਨ। ਸਭ ਤੋਂ ਵੱਡਾ ਸਿਰੋਪਾ ਪ੍ਰਾਚੀਨ ਜ਼ਮਾਨੇ ਵਿਚ ਕੀ ਹੁੰਦਾ ਸੀ ? ਦਸਤਾਰ। ਸੁਦਾਮਾ ਤੇ ਕ੍ਰਿਸ਼ਨ, ਸੰਦੀਪਨ ਦੇ ਚੇਲੇ ਸਨ। ਵਿੱਦਿਆ ਗੁਰੂ ਕ੍ਰਿਸ਼ਨ ਦੇ ਸੰਦੀਪਨ ਸਨ। ਸ਼ਾਸਤਰ ਵਿੱਦਿਆ ਦੇ ਗੁਰੂ ਦੁਰਬਾਸ਼ਾ ਸਨ। ਦੋ ਗੁਰੂ ਸਨ ਕ੍ਰਿਸ਼ਨ ਜੀ ਦੇ, ਵਿੱਦਿਆ ਗੁਰੂ ਅਲੱਗ ਸੀ, ਸ਼ਾਸਤਰੀ ਗੁਰੂ ਅਲੱਗ ਸੀ, ਸ਼ਸਤਰ ਗੁਰੂ ਅਲੱਗ ਸੀ। ਰਾਮ ਜੀ ਦੇ ਵੀ ਦੋ ਗੁਰੂ ਸਨ—ਵਿਸ਼ਵਾਮਿਤਰ ਤੇ ਵਸ਼ਿਸ਼ਟ। ਵਸ਼ਿਸ਼ਟ ਕੋਲੋਂ ਗਿਆਨ ਸਿੱਖਿਆ ਤੇ ਵਿਸ਼ਵਾਮਿਤਰ ਕੋਲੋਂ ਸ਼ਸਤਰ ਵਿੱਦਿਆ ਸਿੱਖੀ। ਸੰਦੀਪਨ ਵਿੱਦਿਆ ਗੁਰੂ ਹੈ ਕ੍ਰਿਸ਼ਨ ਤੇ ਸੁਦਾਮੇ ਦਾ।

ਜਿਸ ਨੂੰ ਅੱਜ ਅਸੀਂ ਉਜੈਨ ਕਹਿੰਦੇ ਹਾਂ, ਇਹਦਾ ਪੁਰਾਣਾ ਨਾਮ ਸੀ ਅਵੰਤਕਾਲ। ਅੱਜ ਵੀ ਉਹ ਆਸ਼ਰਮ ਬਣਿਆ ਹੋਇਆ ਹੈ, ਜਿਸ ਵਿਚ ਦੋਨੋਂ ਪੜ੍ਹਦੇ ਸਨ। ਹੋਰ ਵੀ ਕਾਫ਼ੀ ਸੰਪੰਨ ਘਰਾਣਿਆਂ ਦੇ ਬੱਚੇ ਪੜ੍ਹਦੇ ਸਨ। ਇਹ ਵੀ ਦੋਨੋਂ ਪੜ੍ਹਦੇ ਸਨ। ਜਦੋਂ ਦੋਨਾਂ ਦੀ ਤਾਲੀਮ ਖ਼ਤਮ ਹੋਈ ਤਾਂ ਦੋਵੇਂ ਨਿਕਲੇ। ਇਕ ਤਾਂ ਸਮਾਂ ਪਾ ਕੇ ਦਵਾਰਕਾ ਦਾ ਰਾਜਾ ਬਣਿਆ ਅਤੇ ਦੂਸਰਾ ਵਿਚਾਰਾ ਗੁਜਰਾਤ ਦੇ ਇਲਾਕੇ ਵਿਚ ਬਿਲਕੁਲ ਮੁਫ਼ਲਿਸ ਸੁਦਾਮਾ ਗ਼ਰੀਬ।

ਸੁਭਾਵਿਕ ਸੁਤੇ-ਸਿੱਧ ਅਜਿਹੀ ਘਟਨਾ ਵਰਤੀ ਕਿ ਗ਼ਰੀਬੀ ਕਾਫ਼ੀ ਵੱਧ ਗਈ।

ਸਵੇਰ ਦਾ ਹੈ ਤਾਂ ਸ਼ਾਮ ਦਾ ਨਹੀਂ। ਸ਼ਾਮ ਦਾ ਹੈ ਤਾਂ ਸਵੇਰੇ ਦਾ ਨਹੀਂ। ਇਹ ਬੜਾ ਅਣਖੀਲਾ ਬ੍ਰਾਹਮਣ ਸੀ। ਮੰਗਣ ਦੀ ਬਿਰਤੀ ਅਜੇ ਬ੍ਰਾਹਮਣਾਂ ਵਿਚ ਅਰੰਭ ਨਹੀਂ ਸੀ ਹੋਈ ਅਤੇ ਗ਼ਜ਼ਬ ਦੀ ਗੱਲ, ਇਹ ਕਥਾ ਵਿਚ ਹੀ ਸਾਫ਼ ਕਹਿ ਦੇਂਦਾ ਸੀ। ਕਿਸੇ ਮੰਦਿਰ ਦੇ ਵਿਚ ਕੋਈ ਕਥਾ ਵੀ ਨਹੀਂ ਕਰਾਉਂਦਾ ਸੀ। ਇਹ ਸੁਦਾਮਾ ਯਥਾਰਥ ਕਹਿ ਦੇਂਦਾ ਸੀ ਕਿ ਕੋਈ ਵੀ ਚਾਰੋਂ ਪਾਸੇ ਕਥਾ ਨਾ ਕਰਾਏ ਅਤੇ ਜੀਵਨ ਭਰ ਜੋ ਪੜ੍ਹਿਆ ਸੀ, ਆਖ਼ਰ ਵੇਦਾਂਤ ਪੜ੍ਹਿਆ, ਸ਼ਾਸਤਰ ਪੜ੍ਹੇ, ਉਪਨਿਸ਼ਦਾਂ ਪੜ੍ਹੀਆਂ, ਗਿਆਨ ਹਾਸਿਲ ਕੀਤਾ ਅਤੇ ਫਿਰ ਇਸ ਨੂੰ ਸੁਣਾਉਣਾ ਤੇ ਸਿਖਾਉਣਾ ਚਾਹਿਆ, ਪਰ ਕੌਣ ਸਿੱਖੇ ਇਸ ਯਥਾਰਥਵਾਦੀ ਦੇ ਕੋਲੋਂ। ਇਹ ਸਹੀ ਹੈ ਕਿ ਜੋ ਸਿਧਾਂਤ ਹੈ, ਸਾਹਮਣੇ ਰੱਖ ਦਿੰਦਾ ਸੀ।

ਸੁਦਾਮਾ ਬੜਾ ਭਜਨੀਕ, ਬੜਾ ਰਸਿਕ ਅਤੇ ਸਮਾਧੀ ਲੀਨ ਸੀ। ਅੱਧੀ ਰਾਤ ਨੂੰ ਉੱਠ ਕੇ ਸੂਰਜ ਨਿਕਲਣ ਤੱਕ ਸਮਾਧੀ ਵਿਚ ਰਹਿਣ ਵਾਲਾ ਇਹ ਪੁਰਸ਼, ਪਰ ਘਰ ਵਿਚ ਗ਼ਰੀਬੀ ਹੋ ਗਈ। ਏਨੀ ਗ਼ਰੀਬੀ ਹੋਈ ਕਿ ਘਰਵਾਲੀ ਨੇ ਕਿਹਾ ਕਿ ਤੁਹਾਡਾ ਮਿੱਤਰ, ਤੁਹਾਡਾ ਭਰਾ, ਉਹ ਤਾਂ ਰਾਜਾ ਬਣ ਗਿਆ ਹੈ। ਚੱਲੇ ਜਾਉ ਉਸ ਦੇ ਕੋਲੋਂ ਮਦਦ ਲੈਣ ਲਈ। ਸੁਦਾਮਾ ਕਹਿੰਦਾ ਹੈ, ਭਲੀਏ ਲੋਕੇ ! ਉਹ ਮੇਰਾ ਮਿੱਤਰ ਹੈ, ਦੇਣ ਤੇ ਲੈਣ ਦੀ ਯਾਰੀ ਉਸ ਨਾਲ ਨਹੀਂ ਜੋੜੀ। ਜੇ ਮੈਂ ਲੈਣ ਚੱਲਿਆ ਗਿਆ ਤਾਂ ਮੈਂ ਭਿਖਾਰੀ ਤੇ ਉਹ ਦਾਤਾ ਬਣ ਜਾਏਗਾ। ਸਾਡੀ ਦੋਸਤੀ ਟੁੱਟ ਜਾਏਗੀ। ਇਹ ਮੈਂ ਨਹੀਂ ਕਰ ਸਕਦਾ। ਸਾਡੀ ਦੋਸਤੀ ਹੈ। ਸਾਡੀ ਦੋਸਤੀ ਨੂੰ ਵਪਾਰ ਨਾ ਬਣਾ, ਦੇਣ ਲੈਣ ਨਾ ਕਰ।



ਆਖ਼ਰ ਇਕ ਦਿਨ ਮਜਬੂਰ ਹੋ ਗਿਆ। ਦੋ ਦਿਨ ਦੇ ਭੁੱਖੇ ਦੋ ਨਿਆਣੇ, ਭੁੱਖ ਦੇ ਮਾਰੇ ਇਹ ਬੱਚੇ, ਮਮਤਾ ਦਾ ਮਾਰਿਆ ਹੋਇਆ ਇਹ ਭੁੱਖ ਨਹੀਂ ਸਹਾਰ ਸਕਿਆ। ਬੱਚੇ ਭੁੱਖੇ ਹਨ, ਭਾਵੇਂ ਪਤਨੀ ਵੀ ਭੁੱਖੀ ਹੈ, ਭਾਵੇਂ ਆਪ ਵੀ ਕੁਝ ਨਹੀਂ ਖਾਧਾ ਦੋ ਦਿਨ, ਪਰ ਬੱਚਿਆਂ ਦੀ ਭੁੱਖ ਨਹੀਂ ਸਹੀ ਗਈ ਇਸ ਦੇ ਕੋਲੋਂ। ਅੱਥਰੂਆਂ ਭਰੇ ਨੇਤਰਾਂ ਦੇ ਨਾਲ ਕਹਿੰਦਾ ਹੈ ਘਰਵਾਲੀ ਨੂੰ ਕਿ ਚੰਗਾ ਮੈਂ ਚੱਲਦਾ ਹਾਂ, ਦਵਾਰਕਾ ਜਾਂਦਾ ਹਾਂ।

ਜਿਉਂ ਹੀ ਇਹ ਜਾਣ ਲੱਗਾ ਤਾਂ ਘਰਵਾਲੀ ਕਹਿੰਦੀ ਹੈ ਕਿ ਤੁਸੀਂ ਸੰਦੀਪਨ ਦੇ ਚੇਲੇ ਰਹੇ ਹੋ, ਵੈਦਿਕ ਰੀਤੀ ਦੇ ਮੁਤਾਬਿਕ ਸੰਤ ਦੇ ਕੋਲ ਜਾਣਾ, ਰਾਜੇ ਦੇ ਕੋਲ ਜਾਣਾ, ਜੋਤਸ਼ੀ ਦੇ ਕੋਲ ਜਾਣਾ, ਗੁਰੂ ਦੇ ਕੋਲ ਜਾਣਾ, ਖ਼ਾਲੀ ਹੱਥ ਨਹੀਂ ਜਾਣਾ ਚਾਹੀਦਾ। ਕੁਝ ਨਜ਼ਰਾਨਾ, ਕੁਝ ਭੇਟ ਲੈ ਕੇ ਜਾਈਦਾ ਹੈ। ਸੁਦਾਮਾ ਕਹਿੰਦਾ ਹੈ ਕਿ ਕੀ ਭੇਟ ਲਿਜਾਵਾਂ ? ਤਨ ਤੋਂ ਮੈਂ ਨੰਗਾ ਹਾਂ, ਧੋਤੀ ਫੱਟੀ ਹੋਈ ਹੈ ਮੇਰੀ, ਪੈਰਾਂ ਵਿਚ ਮੇਰੇ ਜੁੱਤੀ ਨਹੀਂ ਹੈ। ਦੋ ਦਿਨ ਦਾ ਮੇਰੇ ਪੇਟ ਵਿਚ ਅੰਨ ਵੀ ਨਹੀਂ ਗਿਆ। ਇਹ ਬੱਚੇ ਮੇਰੇ ਸਾਹਮਣੇ ਵਿਲਕਦੇ ਪਏ ਹਨ। ਮੇਰੀ ਆਤਮਾ ਰੋਂਦੀ ਪਈ ਹੈ। ਮੈਂ ਕੀ ਨਜ਼ਰਾਨਾ ਰੱਖਾਂ ? ਮੁੱਠੀ ਭਰ ਚਾਵਲ ਘਰ ਦੇ ਕਿਸੇ ਕੋਨੇ ਵਿਚ ਪਏ ਸਨ। ਸੁਦਾਮੇ ਨੂੰ ਦਿੱਤੇ ਅਤੇ

ਕਿਹਾ ਕਿ ਭੇਟਾ ਹੀ ਰੱਖਣੀ ਹੈ ਤਾਂ ਇਹ ਲਉ। ਖ਼ਾਲੀ ਨਾ ਜਾਉ। ਧੋਤੀ ਨਾਲ ਇਹ ਚਾਵਲ ਦੇ ਦਾਣੇ ਬੰਨ੍ਹ ਲਏ।

ਭਾਈ ਗੁਰਦਾਸ ਜੀ ਇਸ ਨੂੰ ਆਪਣੇ ਢੰਗ ਨਾਲ ਲਿਖਦੇ ਹਨ। ਜਾਉ, ਰਾਜੇ ਕੋਲ ਜਾਉ। ਉਹ ਰਾਜਾ ਹੈ, ਤੁਹਾਡੀ ਹਾਲਤ ਉੱਤੇ ਤਰਸ ਖਾ ਕੇ ਦੇਵੇਗਾ। ਰਸਤੇ ਵਿਚ ਠਿੱਕਰੀਆਂ ਗਿਣਦਾ ਜਾ ਰਿਹਾ ਹੈ, ਰੇਤ ਦੇ ਜ਼ੱਰੇ ਮਿਣਦਾ ਜਾ ਰਿਹਾ ਹੈ ਕਿ ਮੈਨੂੰ ਕਿਸ ਨੇ ਅੰਦਰ ਜਾਣ ਦੇਣਾ ਹੈ। ਮੇਰੀ ਇਹ ਹਾਲਤ ਹੈ। ਦਰਵਾਜ਼ੇ ਵਿਚ ਪਹਿਰੇਦਾਰ ਹਨ। ਉਹ ਰਾਜਾ ਹੈ। ਮੈਨੂੰ ਕਿਸੇ ਨੇ ਅੰਦਰ ਜਾਣ ਨਹੀਂ ਦੇਣਾ।

ਇਸ ਤਰ੍ਹਾਂ ਸੋਚਦਾ ਵਿਚਾਰਦਾ ਆਖ਼ਿਰ ਚੌਥੇ ਦਿਨ ਇਹ ਦੁਆਰਕਾ ਪਹੁੰਚਿਆ। ਮਹਿਲ ਦਾ ਜੋ ਮੁੱਖ ਗੇਟ ਸੀ, ਇਹ ਉਸ ਦੇ ਕੋਲ ਜਾ ਕੇ ਖੜਾ ਹੋ ਗਿਆ। ਸੰਤਰੀਆਂ ਨੂੰ ਕਹਿੰਦਾ ਹੈ ਕਿ ਕ੍ਰਿਸ਼ਨ ਮੇਰੇ ਬਾਲ ਸਖਾ ਮਿੱਤਰ ਹਨ। ਸਿਰਫ਼ ਮਿੱਤਰ ਹੀ ਨਹੀਂ, ਮੇਰੇ ਗੁਰੂ ਭਾਈ ਵੀ ਹਨ। ਸਿਰਫ਼ ਗੁਰੂ ਭਾਈ ਹੀ ਨਹੀਂ, ਕੁਝ ਸ਼ਾਸਤਰਾਂ ਬਾਰੇ ਮੇਰੇ ਕੋਲੋਂ ਪੁੱਛਦੇ ਵੀ ਰਹੇ ਹਨ।

ਵਿੱਦਿਆ ਵਿਚ ਸੁਦਾਮਾ ਅੱਗੇ ਸੀ ਤੇ ਕ੍ਰਿਸ਼ਨ ਪਿੱਛੇ ਸਨ। ਇਹ ਇਤਿਹਾਸ ਕਹਿੰਦਾ ਹੈ ਕਿ ਸੁਦਾਮਾ ਕ੍ਰਿਸ਼ਨ ਦੀਆਂ ਪੜ੍ਹਾਈ ਵਿਚ ਗ਼ਲਤੀਆਂ ਸੁਧਾਰਨ ਵਾਲਾ ਸੀ। ਜਦੋਂ ਸੰਤਰੀ ਨੂੰ ਕਿਹਾ ਕਿ ਜਾ ਅੰਦਰ ਜਾ ਕੇ ਕਹਿ ਕਿ ਤੇਰਾ ਬਾਲ ਸਖਾ ਮਿੱਤਰ ਆਇਆ ਹੈ ਤਾਂ ਤਿੰਨ ਸੰਤਰੀ ਖੜੇ ਸਨ ਅਤੇ ਤਿੰਨੇ ਹੱਸ ਪਏ। ਕਹਿਣ ਲੱਗੇ, ਤੇਰੇ ਵਰਗੇ ਇਥੇ ਰੋਜ਼ ਸੈਂਕੜੇ ਆਉਂਦੇ ਹਨ। ਉਹ ਵੀ ਇਸੇ ਤਰ੍ਹਾਂ ਕਹਿੰਦੇ ਹਨ। ਜਾ ਆਪਣਾ ਰਸਤਾ ਫੜ। ਹੋਰ ਕਿਸੇ ਗੁਨਾਹ ਦੀ ਲੋੜ ਨਹੀਂ, ਸਿਆਣੇ ਕਹਿੰਦੇ ਹਨ, ਮੁਫ਼ਲਿਸੀ ਹੀ ਇਕ ਗੁਨਾਹ ਹੈ। ਇਹ ਕੌੜੇ ਬੋਲ ਵੀ ਉਸ ਨੇ ਸੁਣ ਲਏ। ਕਹਿਣ ਲੱਗਾ, ਮਿੱਤਰੋ ! ਮੈਂ ਵਾਪਿਸ ਚਲਾ ਜਾਵਾਂਗਾ, ਸਿਰਫ਼ ਤੁਸੀਂ ਇੰਨਾ ਕਹਿ ਤਾਂ ਦਿਉ ਕਿ ਤੁਹਾਡਾ ਬਾਲ ਸਖਾ ਮਿੱਤਰ ਸੁਦਾਮਾ ਆਇਆ ਹੈ। ਜੇਕਰ ਉਹਨਾਂ ਨੇ ਇਨਕਾਰ ਕਰ ਦਿੱਤਾ ਤਾਂ ਮੈਂ ਚਲਾ ਜਾਵਾਂਗਾ। ਇਕ ਕਹਿਣ ਲੱਗਾ, ਠੀਕ ਹੈ, ਮੈਂ ਅੰਦਰੋਂ ਪੁੱਛ ਕੇ ਆਉਂਦਾ ਹਾਂ।

ਸ੍ਰੀ ਕ੍ਰਿਸ਼ਨ ਜੀ ਸਿੰਘਾਸਣ 'ਤੇ ਬੈਠੇ ਹਨ ਅਤੇ ਸੰਤਰੀ ਕਹਿਣ ਲੱਗਾ, ਭਗਵਾਨ ! ਬਾਹਰ ਇਕ ਆਦਮੀ ਆਇਆ ਹੈ, ਤੁਹਾਨੂੰ ਮਿਲਣਾ ਚਾਹੁੰਦਾ ਹੈ। ਉਸ ਦੀ ਵੇਸ਼-ਭੂਸ਼ਾ ਕੀ ਹੈ, ਦੱਸ ? ਸ੍ਰੀ ਕ੍ਰਿਸ਼ਨ ਜੀ ਨੇ ਕਿਹਾ। ਹੱਥ ਜੋੜ ਕੇ ਇਹ ਸੰਤਰੀ ਸ੍ਰੀ ਕ੍ਰਿਸ਼ਨ ਜੀ ਨੂੰ ਕਹਿੰਦਾ ਹੈ ਕਿ ਸਿਰ 'ਤੇ ਪੱਗ ਕੋਈ ਨਹੀਂ ਹੈ। ਮੈਨੂੰ ਬੜੀ ਹੈਰਾਨਗੀ ਹੈ ਕਿ ਤੁਹਾਡਾ ਮਿੱਤਰ ਤੇ ਸਿਰ ਉੱਤੇ ਕੋਈ ਦਸਤਾਰ ਨਹੀਂ। ਪਤਾ ਨਹੀਂ ਕਿੱਥੋਂ ਆਇਆ ਹੈ ? ਤਨ ਉੱਤੇ ਚੋਲਾ ਵੀ ਕੋਈ ਨਹੀਂ। ਜਿਹੜੀ ਧੋਤੀ ਹੈ, ਉਹ ਵੀ ਲੀਰਾਂ-ਲੀਰਾਂ ਹੈ, ਉਸ ਦੇ ਪਰਦੇ ਨੂੰ ਪੂਰਾ ਨਹੀਂ ਢੱਕਦੀ। ਪੈਰਾਂ ਤੋਂ ਇੰਝ ਲੱਗਦਾ ਹੈ ਜਿਵੇਂ ਜਨਮ ਤੋਂ ਇਸ ਨੂੰ ਜੁੱਤੀ ਨਸੀਬ ਨਹੀਂ ਹੋਈ। ਹੱਡੀਆਂ ਦਾ ਢਾਂਚਾ ਹੈ, ਬਾਹਰ ਖੜਾ ਹੈ। ਕ੍ਰਿਸ਼ਨ ਜੀ ਕਹਿੰਦੇ

ਹਨ, ਇਹ ਤਾਂ ਠੀਕ ਹੈ, ਪਰ ਆਪਣਾ ਨਾਮ ਕੀ ਦੱਸਦਾ ਹੈ ? ਸੰਤਰੀ ਕਹਿੰਦਾ ਹੈ, ਉਹ ਆਪਣਾ ਨਾਮ ਸੁਦਾਮਾ ਦੱਸਦਾ ਹੈ।

ਇਹ ਸੁਣਦਿਆਂ ਹੀ ਸ੍ਰੀ ਕ੍ਰਿਸ਼ਨ ਜੀ ਇਕ ਦੱਮ ਆਪਣੇ ਸਿੰਘਾਸਣ ਤੋਂ ਉੱਠ ਖੜੇ ਹੋਏ ਅਤੇ ਦੂਰੋਂ ਹੀ ਬਾਹਰ ਦੇਖਿਆ। ਦੇਖਦਿਆਂ ਉਥੋਂ ਹੀ ਡੰਡੌਤ ਕੀਤੀ। ਡੰਡੌਤ ਮਨੁੱਖ ਉਸ ਨੂੰ ਹੀ ਕਰਦਾ ਹੈ, ਜਿਸ ਨੂੰ ਵਿੱਦਿਆ ਵਿਚ ਗਿਆਨ ਵਿਚ ਆਪਣੇ ਤੋਂ ਵੱਡਾ ਮੰਨੇ। ਫਿਰ ਕੋਲ ਪਹੁੰਚ ਕੇ ਪ੍ਰਕਰਮਾਂ ਕੀਤੀਆਂ। ਪ੍ਰਕਰਮਾਂ ਮਨੁੱਖ ਉਸੇ ਦੀਆਂ ਕਰਦਾ ਹੈ, ਜਿਸ ਤੋਂ ਸੱਦਕੇ ਹੁੰਦਾ ਹੈ। ਪ੍ਰਕਰਮਾਂ ਕਰਨ ਤੋਂ ਬਾਅਦ ਆਪਣਾ ਮਸਤਕ ਸੁਦਾਮੇ ਦੇ ਕਦਮਾਂ ਵਿਚ ਰੱਖਿਆ। ਫਿਰ ਗਲਵਕੜੀ ਵਿਚ ਲਿਆ। ਫਿਰ ਸਿੰਘਾਸਣ 'ਤੇ ਬਿਠਾਇਆ ਅਤੇ ਆਪ ਥੱਲੇ ਬੈਠੇ। ਸ੍ਰੀ ਕ੍ਰਿਸ਼ਨ ਚਰਨਾਮ੍ਰਿਤ ਪਏ ਲੈਂਦੇ ਹਨ। ਚਰਨ ਆਪ ਧੋਤੇ ਪਰਾਤ ਵਿਚ।

ਕਿਸੇ ਜ਼ਮਾਨੇ ਵਿਚ ਮੈਂ ਦੇਖਿਆ ਕਿ ਪੰਜ ਪਿਆਰਿਆਂ ਨੂੰ ਜਦੋਂ ਘਰ ਬੁਲਾਉਂਦੇ ਸਨ ਤਾਂ ਇਸ ਤਰ੍ਹਾਂ ਹੁੰਦਾ ਸੀ। ਮਸਤਕ ਜਦੋਂ ਭਰਿਆ ਹੋਇਆ ਰੱਬੀ ਰਸ ਨਾਲ ਤਾਂ ਪੈਰਾਂ ਵਿਚੋਂ ਕੁਝ ਨਿਕਲਦਾ ਹੈ, ਹੱਥਾਂ ਵਿਚੋਂ ਕੁਝ ਨਿਕਲਦਾ ਹੈ। ਪੈਰ ਜਿੱਥੇ ਟਿੱਕਦੇ ਹਨ, ਖ਼ਾਕ ਅਕਸੀਰ ਬਣ ਜਾਂਦੀ ਹੈ। ਇਹ ਹੱਥ ਜਿਸ ਸਿਰ ਉੱਤੇ ਰੱਖਿਆ ਜਾਂਦਾ ਹੈ, ਉਸ ਸਿਰ ਵਿਚ ਵੀ ਬਰਕਤਾਂ ਆ ਜਾਂਦੀਆਂ ਹਨ। ਰੁਕਮਣੀ ਨੂੰ ਆਵਾਜ਼ ਮਾਰੀ। ਰੁਕਮਣੀ ਸ੍ਰੀ ਕ੍ਰਿਸ਼ਨ ਜੀ ਦੀ ਪਤਨੀ ਕੋਲ ਆਈ। ਉਸ ਨੂੰ ਕਹਿੰਦੇ ਹਨ, ਦਸਤਾਰ ਲੈ ਕੇ ਆ। ਸੋਨੇ ਦੇ ਥਾਲ ਵਿਚ ਪੱਗ ਲੈ ਕੇ ਆ।



ਰੁਕਮਣੀ ਸੋਨੇ ਦੇ ਥਾਲ ਵਿਚ ਪੱਗ ਰੱਖ ਕੇ ਲਿਆਉਂਦੀ ਹੈ। ਸ੍ਰੀ ਕ੍ਰਿਸ਼ਨ ਜੀ ਸੁਦਾਮੇ ਦੀ ਦਸਤਾਰਬੰਦੀ ਕਰਦੇ ਹਨ। ਪੁੱਛੀਏ ਸ੍ਰੀ ਕ੍ਰਿਸ਼ਨ ਜੀ ਕੋਲੋਂ ਕਿ ਇਸ ਦੇ ਤੇੜ ਚੋਲਾ ਨਹੀਂ ਤਾਂ ਪਹਿਲਾਂ ਚੋਲਾ ਦਿਉ। ਪੈਰਾਂ ਵਿਚ ਜੁੱਤੀ ਕੋਈ ਨਹੀਂ। ਅੱਠ ਦਿਨਾਂ ਦਾ ਕੁਝ ਖਾਧਾ ਨਹੀਂ। ਇਸ ਦੀ ਫ਼ਿਕਰ ਨਹੀਂ ਕਰਦੇ, ਪਹਿਲਾਂ ਪੱਗ ਦੀ ਮੰਗ ਕਰਦੇ ਹਨ ਤਾਂਕਿ ਦਿਮਾਗ਼ ਵਿਚ ਜੋ ਰੂਹਾਨੀ ਦਾਤ ਹੈ, ਉਹ ਖ਼ਾਰਿਜ ਨਾ ਹੋ ਜਾਏ। ਇਸ ਦਾ ਮਸਤਕ ਜੋ ਰੂਹਾਨੀ ਤਰੰਗਾਂ ਨਾਲ ਭਰਿਆ ਹੋਇਆ ਹੈ, ਐਵੇਂ ਫ਼ਜ਼ੂਲ ਨਾ ਜਾਣ। ਰੱਬੀ ਚਿੰਤਨ ਕਰਕੇ ਜੋ ਇਹ ਆਪਣੇ ਦਿਮਾਗ਼ ਵਿਚ ਜਮ੍ਹਾਂ ਕਰਦਾ ਹੈ, ਐਵੇਂ ਫ਼ਜ਼ੂਲ ਜ਼ਾਇਆ ਨਾ ਜਾਣ। ਇਸ ਲਈ ਆਪ ਨੇ ਦਸਤਾਰ ਸਜਾਈ, ਆਪ ਪੱਗ ਬੰਨ੍ਹੀ। ਕ੍ਰਿਸ਼ਨ ਜੀ ਸੋਚਦੇ ਹਨ ਕਿ ਜੇ ਮੈਂ ਕੁਝ ਦਿੱਤਾ ਤਾਂ ਮੈਂ ਦਾਤਾ ਬਣ ਜਾਵਾਂਗਾ ਅਤੇ ਇਹ ਮੰਗਤਾ ਬਣ ਜਾਏਗਾ। ਚਾਰ ਦਿਨਾਂ ਦਾ ਇਸੇ ਤਰ੍ਹਾਂ ਚੱਲ ਰਿਹਾ ਹੈ, ਪਰ ਚਾਰ ਦਿਨਾਂ ਤੋਂ ਪਹਿਲਾਂ ਹੀ ਘਰ ਵਿਚ ਸਭ ਕੁਝ ਪਚੁੰਚਾ ਦਿੱਤਾ ਹੈ। ਸੁਦਾਮੇ ਨੂੰ ਉਂਝ ਹੀ ਤੋਰਿਆ।

ਬੜਾ ਗ਼ਜ਼ਬ ਦਾ ਬ੍ਰਾਹਮਣ ਹੈ। ਚਾਰ ਦਿਨਾਂ ਤੱਕ ਉਥੇ ਰਿਹਾ, ਪਰ ਕੁਝ ਨਹੀਂ ਮੰਗਿਆ। ਅਣਖ ਨਹੀਂ ਮੰਨੀ, ਜ਼ਮੀਰ ਨਹੀਂ ਮੰਨੀ। ਮਰਨ ਦਿਉ ਬੱਚੇ ਜੇ ਭੁੱਖੇ ਮਰ ਰਹੇ ਹਨ। ਮਰਦੀ ਹੈ ਪਤਨੀ ਤਾਂ ਮਰਨ ਦਿਉ। ਬੜੇ ਨਿੰਮੋਝੂਣੇ ਜਿਹੇ ਮਨ ਨਾਲ ਇਹ ਭੋਜਨ

ਕਰਦਾ ਸੀ, ਪਰ ਬੁਰਕੀ ਥੱਲੇ ਨਹੀਂ ਜਾਂਦੀ ਸੀ। ਇਕ ਦਮ ਬੱਚੇ ਯਾਦ ਆਉਂਦੇ ਸਨ, ਪਰ ਕ੍ਰਿਸ਼ਨ ਜੀ ਦੇ ਸਾਹਮਣੇ ਕਿਵੇਂ ਕਹੇ ਕਿ ਬੱਚੇ ਮੇਰੇ ਭੁੱਖੇ ਹਨ, ਮੈਂ ਤਾਂ ਹੀ ਆਇਆ ਹਾਂ। ਸਿਰਫ਼ ਇਸ ਲਈ ਖਾਂਦਾ ਰਿਹਾ ਕਿ ਇਸ ਨੂੰ ਸ਼ੱਕ ਨਾ ਪਵੇ ਕਿ ਮੈਂ ਕੁਝ ਮੰਗਣ ਲਈ ਆਇਆ ਹਾਂ, ਪਰ ਕ੍ਰਿਸ਼ਨ ਜੀ ਨੂੰ ਵੀ ਪਤਾ ਹੈ ਕਿ ਮੇਰੇ ਸਾਹਮਣੇ ਇਸ ਦਾ ਸਿਰ ਨੀਵਾਂ ਨਾ ਹੋਵੇ, ਇਸ ਲਈ ਘਰ ਵਿਚ ਸਭ ਕੁਝ ਪਹੁੰਚਾ ਦਿੱਤਾ। ਕ੍ਰਿਸ਼ਨ ਜੀ ਨੇ ਪ੍ਰਾਰਥਨਾ ਕੀਤੀ ਕਿ ਭਗਵਾਨ ! ਰਹਿਮਤ ਕਰੀਂ, ਇਸ ਦੇ ਸਿਰ ਉੱਤੇ ਹਮੇਸ਼ਾ ਪੱਗ ਰਹੇ।

ਉਸ ਦਿਨ ਤੋਂ ਬਾਅਦ ਕਿਸੇ ਦਾ ਸਿਰ ਖ਼ਾਲੀ ਹੋ ਗਿਆ ਤਾਂ ਕਹਿ ਦਿੱਤਾ ਜਾਂਦਾ ਸੀ ਕਿ ਇਸ ਦੀ ਪੱਗ ਲਹਿ ਗਈ। ਬੜੀ ਬਰਕਤ ਹੈ, ਬੜੀ ਗੱਲ ਹੈ ਇਸ ਦਸਤਾਰ ਦੀ। ਇਹ ਸਮਾਜਿਕ ਲਿਬਾਸ ਨਹੀਂ ਹੈ। ਇਹ ਪਰਿਵਾਰਕ ਲਿਬਾਸ ਨਹੀਂ ਹੈ। ਇਹ ਰਾਜਨੀਤਿਕ ਲਿਬਾਸ ਨਹੀਂ ਹੈ, ਇਹ ਰੂਹਾਨੀ ਲਿਬਾਸ ਹੈ, ਇਹ ਧਾਰਮਿਕ ਲਿਬਾਸ ਹੈ। ਇਸ ਦੀ ਆਪਣੀ ਮਹਿਮਾ ਹੈ।

ਉਦਾਸ ਮਨੁੱਖ ਜਾਂ ਤਾਂ ਖ਼ੁਦ ਨੂੰ ਖ਼ਤਮ ਕਰੇਗਾ ਜਾਂ ਖ਼ੁਦ ਨੂੰ ਬਦਲੇਗਾ ਜਾਂ ਖ਼ੁਦ ਨੂੰ ਭੁਲਾਏਗਾ। ਇਹਨਾਂ ਤਿੰਨਾਂ ਵਿਚੋਂ ਇਕ ਕੰਮ ਜ਼ਰੂਰ ਕਰੇਗਾ। ਜੋ ਖ਼ੁਦ ਨੂੰ ਭੁਲਾਉਣ ਦੀ ਕੋਸ਼ਿਸ਼ ਨਹੀਂ ਕਰ ਰਿਹਾ, ਖ਼ੁਦ ਨੂੰ ਬਦਲਣ ਦੀ ਕੋਸ਼ਿਸ਼ ਨਹੀਂ ਕਰ ਰਿਹਾ, ਖ਼ੁਦ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਨਹੀਂ ਕਰ ਰਿਹਾ ਤਾਂ ਅਜੇ ਉਹ ਉਦਾਸ ਨਹੀਂ ਹੈ। ਖ਼ੁਦ ਨੂੰ ਭੁਲਾਉਣ ਲਈ ਹੈ ਸ਼ਰਾਬ, ਅਫ਼ੀਮ, ਚਰਸ, ਗਾਂਜਾ। ਖ਼ੁਦ ਨੂੰ ਮਿਟਾਉਣ ਦਾ ਤਰੀਕਾ ਹੈ ਖ਼ੁਦਕਸ਼ੀ। ਖ਼ੁਦ ਨੂੰ ਬਦਲਣ ਦਾ ਤਰੀਕਾ ਹੈ ਪ੍ਰਮਾਤਮਾ ਦਾ ਨਾਮ। ਮਨੁੱਖ ਮਨੁੱਖ ਨਹੀਂ ਰਹਿੰਦਾ। ਜੱਪ ਕੇ ਮਨੁੱਖ ਬਦਲ ਜਾਂਦਾ ਹੈ। ਮਨੁੱਖ ਪ੍ਰਮਾਤਮਾ ਵਰਗਾ ਹੋ ਜਾਂਦਾ ਹੈ। ਮਨੁੱਖ ਦੀ ਮੰਜ਼ਿਲ ਹੀ ਪ੍ਰਮਾਤਮਾ ਹੈ। ਜਿੰਨੀ ਦੇਰ ਤੱਕ ਉਥੇ ਪਹੁੰਚ ਨਹੀਂ ਜਾਂਦਾ, ਓਨੀ ਦੇਰ ਤੱਕ ਇਸ ਦੀ ਬੇਚੈਨੀ ਮਿੱਟ ਨਹੀਂ ਸਕਦੀ।

ਕਬੀਰ ਕਹਿੰਦੇ ਹਨ, ਰੱਬ ਦਾ ਬੰਦਾ ਅਜਿਹਾ ਚਾਹੀਦਾ ਹੈ ਜਿਹੋ ਜਿਹਾ ਪ੍ਰਮਾਤਮਾ ਹੈ। ਆਤਮਾ ਜਿੰਨੀ ਦੇਰ ਤੱਕ ਪ੍ਰਮਾਤਮਾ ਨਹੀਂ ਬਣਦੀ, ਬੇਚੈਨੀ ਤਾਂ ਬਣੀ ਰਹੇਗੀ। ਖ਼ੁਦ ਨੂੰ ਬਦਲਣ ਦਾ ਤਰੀਕਾ ਹੈ ਜੱਪ। ਖ਼ੁਦ ਨੂੰ ਖ਼ਤਮ ਕਰਨਾ ਹੈ ਜ਼ਹਿਰ ਖਾ ਲੈਣੀ, ਕਿਸੇ ਗੱਡੀ ਥੱਲੇ ਆ ਜਾਣਾ, ਜਲਾ ਦੇਣਾ, ਜ਼ਹਿਰੀਲੀਆਂ ਦਵਾਈਆਂ ਖਾ ਲੈਣੀਆਂ, ਹਜ਼ਾਰਾਂ ਤਰੀਕੇ ਹਨ। ਮਨੁੱਖ ਖ਼ੁਦਕਸ਼ੀ ਕਰਦਾ ਹੈ। ਖ਼ੁਦ ਨੂੰ ਬਦਲਦਾ ਹੈ। ਕਿਹੜਾ ਤਰੀਕਾ ਹੈ ? ਇੱਕੋ ਤਰੀਕਾ ਹੈ ਪ੍ਰਮਾਤਮਾ ਦੇ ਨਾਮ ਦਾ ਜੱਪ। ਹੋਰ ਕੋਈ ਤਰੀਕਾ ਨਹੀਂ। ਪ੍ਰਮਾਤਮਾ ਦੇ ਨਾਮ ਦਾ ਜੱਪ ਮਨੁੱਖ ਨੂੰ ਪ੍ਰਮਾਤਮਾ ਬਣਾਉਂਦਾ ਹੈ। ਇਸ ਲਈ ਪ੍ਰਮਾਤਮਾ ਦਾ ਨਾਮ ਜੱਪਣਾ ਕੋਈ ਪ੍ਰਮਾਤਮਾ ਦੀ ਖ਼ੁਸ਼ਾਮਦ ਨਹੀਂ ਹੈ। ਮਨੁੱਖ ਪ੍ਰਮਾਤਮਾ ਹੀ ਹੋਣਾ ਚਾਹੁੰਦਾ ਹੈ, ਪਰ ਪ੍ਰਮਾਤਮਾ ਕਿਵੇਂ ਹੋਈਦਾ ਹੈ, ਇਹ ਇਸ ਨੂੰ ਪਤਾ ਨਹੀਂ।

ਸਿਆਣੇ ਧਾਰਮਿਕ ਮਨੁੱਖ ਕਹਿੰਦੇ ਹਨ, ਇਹ ਧਨ ਨਹੀਂ ਚਾਹੁੰਦਾ, ਇਹ ਪਰਮ ਧਨ ਚਾਹੁੰਦਾ ਹੈ। ਇਹ ਪਦ ਨਹੀਂ ਚਾਹੁੰਦਾ, ਇਹ ਪਰਮ ਪਦ ਚਾਹੁੰਦਾ ਹੈ। ਇਹ ਜੀਵਨ ਨਹੀਂ ਚਾਹੁੰਦਾ, ਇਹ ਪਰਮ ਜੀਵਨ ਚਾਹੁੰਦਾ ਹੈ, ਪਰ ਪਰਮ ਪਦ ਕਿਵੇਂ ਮਿਲਦਾ ਹੈ ? ਪਰਮ ਜੀਵਨ ਕਿਵੇਂ ਮਿਲਦਾ ਹੈ ? ਪਰਮ ਧਨ ਕਿਵੇਂ ਮਿਲਦਾ ਹੈ ? ਇਸ ਨੂੰ ਨਹੀਂ ਪਤਾ।

ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਨੰਦ ਲਾਲ ਬਾਰੇ ਇਥੋਂ ਤੱਕ ਕਿਹਾ ਹੈ ਕਿ ਉਹ ਸ਼ਾਹੀ ਘਰਾਣੇ ਦੇ ਮੁਲਾਜ਼ਮ ਸਨ। ਕਈ ਮੁਸਲਮਾਨਾਂ ਦੇ ਬੱਚਿਆਂ ਨੂੰ ਪੜ੍ਹਾਉਂਦੇ ਸਨ, ਅਰਬੀ ਪੜ੍ਹਾਉਂਦੇ ਸਨ, ਕੁਰਾਨ ਸ਼ਰੀਫ਼ ਵੀ ਪੜ੍ਹਾਉਂਦੇ ਸਨ। ਇਹਨਾਂ ਨੂੰ ਉਸ ਜ਼ਮਾਨੇ ਵਿਚ 500 ਮੋਹਰਾਂ ਮਿਲਦੀਆਂ ਸਨ। ਇਹ ਗੁਰੂ ਗੋਬਿੰਦ ਸਿੰਘ ਜੀ ਕੋਲ ਆ ਗਿਆ।

ਇਕ ਦਿਨ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸੁਭਾਵਿਕ ਕਹਿੰਦੇ ਹਨ, ਪੁਰਖਾ ! ਅਸੀਂ ਤਾਂ ਤੈਨੂੰ ਕੁਝ ਨਹੀਂ ਦੇ ਸਕੇ। ਸੁਣਿਐ, ਤੈਨੂੰ 500 ਮੋਹਰਾਂ ਮਿਲਦੀਆਂ ਸਨ। ਸੁਣਿਆ ਹੈ ਕਿ ਤੇਰੇ ਬੈਠਣ ਲਈ ਚਾਂਦੀ ਦੀ ਕੁਰਸੀ ਬਣਾਈ ਗਈ ਸੀ। ਸੁਣਿਆ ਹੈ ਕਿ ਬਾਦਸ਼ਾਹਾਂ ਦੇ ਬੱਚੇ ਤੈਨੂੰ ਫ਼ਰਸ਼ੀ ਸਲਾਮ ਕਰਦੇ ਸਨ। ਬੜੇ-ਬੜੇ ਓਮਰਾਉ ਤੇਰਾ ਆਦਰ ਕਰਦੇ ਸਨ। ਅਸੀਂ ਤਾਂ ਇਸ ਤਰ੍ਹਾਂ ਦਾ ਤੈਨੂੰ ਕੁਝ ਵੀ ਨਹੀਂ ਦੇ ਸਕੇ। ਭਾਈ ਨੰਦ ਲਾਲ ਜੀ ਕਹਿੰਦੇ ਹਨ, ਐ ਮੇਰੇ ਪਾਤਿਸ਼ਾਹ ! ਭੁੱਲ ਕੇ ਵੀ ਕੋਈ ਇਕ ਮਨੁੱਖ ਤੇਰੀ ਗਲੀ ਵਿਚੋਂ ਲੰਘ ਜਾਏ ਤਾਂ ਉਹ ਦੋ ਜਹਾਨਾਂ ਦੀ ਬਾਦਸ਼ਾਹੀ ਨੂੰ ਠੁਕਰਾ ਦਿੰਦਾ ਹੈ, ਪਰੰਤੂ ਮੈਂ ਤਾਂ ਤੇਰਾ ਬੂਹਾ ਮੱਲ ਕੇ ਬੈਠਾ ਹਾਂ। ਮੈਨੂੰ ਕਿਸ ਚੀਜ਼ ਦੀ ਕਮੀ ਹੈ। ਇਥੇ ਆ ਕੇ ਮੈਨੂੰ ਪਤਾ ਲੱਗਿਆ ਹੈ ਕਿ ਪਰਮ ਧਨ ਕਿਸ ਨੂੰ ਕਹਿੰਦੇ ਹਨ, ਪਰਮ ਜੀਵਨ ਕਿਸ ਨੂੰ ਕਹਿੰਦੇ ਹਨ।

ਜੱਪ, ਬੰਦਗੀ ਮਨੁੱਖ ਨੂੰ ਬਦਲ ਦਿੰਦਾ ਹੈ। ਮਨੁੱਖ ਮਨੁੱਖ ਨਹੀਂ ਰਹਿੰਦਾ, ਪ੍ਰਮਾਤਮਾ ਵਰਗਾ ਹੋ ਜਾਂਦਾ ਹੈ। ਇਥੇ ਇਕ ਪ੍ਰਸ਼ਨ ਉੱਠਦਾ ਹੈ ਕਿ ਜੱਪ ਕੀ ਹੈ ? ਇਹ ਪ੍ਰਸ਼ਨ ਵੀ ਤਕਰੀਬਨ ਤਕਰੀਬਨ ਜਵਾਨ ਲੋਕਾਂ ਨੇ ਕੀਤਾ ਹੈ, ਬੱਚਿਆਂ ਨੇ ਕੀਤਾ ਹੈ। ਬੁੱਢਿਆਂ ਦਾ ਅਜੇ ਵੀ ਉੱਪਰੋਂ-ਉੱਪਰੋਂ ਹੈ। ਉੱਪਰੋਂ-ਉੱਪਰੋਂ ਅਜੇ ਸੰਸਾਰ ਦਾ ਪ੍ਰਭਾਵ ਹੈ। ਇਕ ਮਨੁੱਖ ਨੇ ਇਕ ਸ਼ਹਿਰ ਤੋਂ ਦੂਜੇ ਸ਼ਹਿਰ ਵਿਚ ਜਾਣਾ ਹੈ ਤੇ ਮੇਰੇ ਕੋਲੋਂ ਕੋਈ ਪੁੱਛੇ ਕਿ ਮੈਂ ਦੂਜੇ ਸ਼ਹਿਰ ਵੀ ਜਾਣਾ ਹੈ, ਪਰ ਮੈਂ ਆਪਣਾ ਸ਼ਹਿਰ ਨਹੀਂ ਛੱਡਣਾ ਚਾਹੁੰਦਾ, ਫਿਰ ਕੀ ਕਰਾਂ ? ਇੰਨਾ ਹੀ ਕਿਹਾ ਜਾ ਸਕਦਾ ਹੈ ਕਿ ਜੇਕਰ ਦੂਜੇ ਸ਼ਹਿਰ ਜਾਣਾ ਹੈ ਤਾਂ ਆਪਣਾ ਸ਼ਹਿਰ ਤਾਂ ਛੱਡਣਾ ਹੀ ਪਵੇਗਾ। ਇਹ ਹੋ ਹੀ ਨਹੀਂ ਸਕਦਾ ਕਿ ਤੂੰ ਮੈਨੂੰ ਕਹੇਂ, ਇਹ ਸ਼ਹਿਰ ਛੱਡ ਦੇ ਤੇ ਮੈਂ ਦੂਜੇ ਸ਼ਹਿਰ ਪਹੁੰਚ ਜਾਵਾਂ। ਅਜਿਹਾ ਸੁਪਨੇ ਵਿਚ ਹੋ ਸਕਦਾ ਹੈ, ਪਰ ਹਕੀਕਤ ਵਿਚ ਨਹੀਂ ਹੋਵੇਗਾ।

ਧਾਰਮਿਕ ਅਵਸਥਾ ਦੇ ਵੀ ਪੜਾਵ ਹਨ। ਜਿਵੇਂ-ਜਿਵੇਂ ਮਨੁੱਖ ਅੱਗੇ ਵੱਧਦਾ

ਜਾਏਗਾ, ਪਿਛਲੇ ਪੜਾਵ ਛੁੱਟਦੇ ਜਾਣਗੇ। ਜਿਹੜਾ ਪਿਛਲੇ ਪੜਾਵ ਉੱਤੇ ਖੜਾ ਹੈ, ਅੱਗੇ ਨਹੀਂ ਵਧਿਆ, ਉਸ ਨੂੰ ਪਿਛਲੇ ਪੜਾਵ ਨਾਲ ਪਿਆਰ ਹੋ ਜਾਵੇਗਾ। ਉਹ ਉਥੇ ਹੀ ਸਥਿਰ ਰਹਿ ਜਾਏਗਾ।

ਕਈਆਂ ਨੇ ਕਬੀਰ ਜੀ ਨੂੰ ਪਾਗ਼ਲ ਕਿਹਾ। ਕਿਹੜੇ ਸਨ ਜਿਹੜੇ ਕਰਮ-ਕਾਂਡੀ ਸਨ। ਵੇਦੀਆਂ ਨੇ ਕਹਿ ਦਿੱਤਾ ਸੀ ਕਿ ਗੁਰੂ ਨਾਨਕ ਭੂਤਨਾ-ਬੇਤਾਲਾ ਹੈ। ਕਿਉਂ ? ਇਹ ਉਹ ਆਤਮਾ ਹੈ ਜੋ ਸਿਖਰ 'ਤੇ ਪਹੁੰਚੀ ਹੈ ਅਤੇ ਦੂਜੇ ਉਹ ਹਨ ਜੋ ਸ਼ਾਇਦ ਪਹਿਲੇ ਪੜਾਵ 'ਤੇ ਪਹੁੰਚੇ ਸਨ। ਪਹਿਲੇ ਪੜਾਅ ਨੇ ਹੀ ਇੰਨਾ ਪ੍ਰਭਾਵ ਪਾਇਆ ਕਿ ਦੂਜੇ ਪੜਾਵ 'ਤੇ ਕੀ ਜਾਣਾ ਹੈ। ਉਥੇ ਰੁੱਕੇ ਹੋਏ ਹਨ। ਕੌਣ ਦੱਸੇ ਕਿ ਚਾਹੀਦਾ ਹੈ ਪਹਿਲਾ ਪੜਾਅ ਵੀ ਦੱਸਣ ਲਈ, ਪਰ ਪਹੁੰਚਣ ਲਈ ਚੱਲਣਾ ਵੀ ਪੈਂਦਾ ਹੈ। ਕਈ ਰੁੱਕ ਗਏ।

ਜਦੋਂ ਕੋਈ ਸ਼ਰ੍ਹਾ ਵਿਚ ਰੁੱਕ ਜਾਂਦਾ ਹੈ ਤਾਂ ਯਕੀਨ ਜਾਣੋ, ਉਹ ਜਿੰਨਾ ਜ਼ਾਲਮ ਹੋ ਜਾਂਦਾ ਹੈ, ਇਕ ਰਾਜਨੀਤਿਕ ਇੰਨਾ ਜ਼ਾਲਮ ਨਹੀਂ ਹੁੰਦਾ। ਚੋਟੀ ਦੇ ਸਿਆਣੇ ਬੰਦੇ ਇਸ ਨੇ ਮਰਵਾ ਦਿੱਤੇ।

ਪੰਜ ਹਜ਼ਾਰ ਸਾਲ ਤੱਕ ਬ੍ਰਾਹਮਣਾਂ ਨੇ ਸ਼ੂਦਰਾਂ ਲਈ ਮੰਦਿਰ ਦੇ ਦਰਵਾਜ਼ੇ ਬੰਦ ਰੱਖੇ। ਸ਼ੂਦਰ ਵੇਦ ਨਹੀਂ ਸੁਣ ਸਕਦੇ ਸਨ। ਜੇਕਰ ਕਿਸੇ ਤਰੀਕੇ ਨਾਲ ਸੁਣ ਵੀ ਲੈਂਦੇ ਸਨ ਤਾਂ ਮੌਤ ਦੀ ਸਜ਼ਾ ਦੇ ਦਿੰਦੇ ਸਨ। ਸ਼ਰਈ ਮਨੁੱਖ ਨੂੰ ਜਦੋਂ ਬਾਬੇ ਨੇ ਕਹਿ ਦਿੱਤਾ ਕਿ ਥੱਕਿਆ ਹੋਇਆ ਹਾਂ, ਜਿਸ ਪਾਸੇ ਤੈਨੂੰ ਖ਼ੁਦਾ ਨਹੀਂ ਦਿਖਾਈ ਦਿੰਦਾ, ਉਸ ਪਾਸੇ ਮੇਰੇ ਪੈਰ ਕਰ ਦੇ। ਦੂਜੇ ਪਾਸੇ ਗਾਲ੍ਹ ਕੱਢੀ। ਕੁਫ਼ਰ ਕੁਫ਼ਾਰੀ ਕਰਕੇ ਕਿਹਾ। ਪੈਰ ਘਸੀਟੇ। ਪੈਰ ਘਸੀਟਣੇ ਹੋਰ ਗੱਲ ਹੈ, ਪੈਰ ਫੜ ਕੇ ਇਕ ਪਾਸੇ ਕਰਨੇ ਹੋਰ ਗੱਲ ਹੈ। ਸਿਰਫ਼ ਘਸੀਟਿਆ ਹੀ ਨਹੀਂ, ਸਗੋਂ ਗੁਰੂ ਨਾਨਕ ਦੇ ਸੀਨੇ ਵਿਚ ਖਿੱਚ ਕੇ ਲੱਤ ਮਾਰੀ। ਸ਼ਰ੍ਹਾ ਵਿਚ ਰੁੱਕ ਗਿਆ। ਕਠੋਰਤਾ ਬੜੀ ਹੋ ਜਾਂਦੀ ਹੈ। ਜੇ ਅੱਗੇ ਵੱਧਣ ਦੀ ਤੜਪ ਪੈਦਾ ਨਹੀਂ ਹੋਈ ਤਾਂ ਬੁੱਧੀ ਬਿਲਕੁਲ ਜੜ੍ਹ ਹੋ ਜਾਂਦੀ ਹੈ।

ਸੰਸਾਰ ਦਾ ਇਹ ਇਤਿਹਾਸ ਉਹਨਾਂ ਕਰਮ-ਕਾਂਡੀਆਂ ਨਾਲ ਭਰਿਆ ਪਿਆ ਹੈ, ਜਿੰਨ੍ਹਾਂ ਦੀ ਬੁੱਧੀ ਜੜ੍ਹ ਹੋ ਗਈ। ਜਦੋਂ ਵੀ ਕਿਸੇ ਨੂੰ ਮਿਲੇ ਤਾਂ ਇਸ ਤਰ੍ਹਾਂ ਮਿਲੇ ਜਿਵੇਂ ਪੱਥਰ ਕਿਸੇ ਨੂੰ ਚੋਟ ਕਰਦਾ ਹੈ। ਉਹਨਾਂ ਦੇ ਬੋਲ ਵੀ ਚੋਟ ਕਰਦੇ ਰਹੇ, ਉਹਨਾਂ ਦੀ ਜ਼ਿੰਦਗੀ ਵੀ ਚੋਟ ਕਰਦੀ ਰਹੀ। ਸ਼ਰ੍ਹਾ ਵਿਚ ਰੁੱਕੇ ਹੋਏ, ਕਰਮ-ਕਾਂਡ ਵਿਚ ਰੁੱਕੇ ਹੋਏ, ਅੱਗੇ ਵੱਧਣ ਦਾ ਨਾਮ ਹੀ ਨਹੀਂ ਲੈਂਦੇ। ਗੁਰੂ-ਘਰ ਵਿਚ ਪ੍ਰਭੂ-ਪ੍ਰਾਪਤੀ ਲਈ ਪ੍ਰਥਮ ਤਾਂ ਇਹ ਹੈ ਕਿ ਗੁਰੂ ਦੀ ਹਰ ਆਗਿਆ ਨੂੰ ਮੰਨਣਾ। ਫਿਰ ਤੂੰ ਨਿਆਰਾ ਲਿਬਾਸ ਪਹਿਨ, ਇਸ ਕਰਕੇ ਕਿ ਤੈਨੂੰ ਨਿਆਰੇ ਲਿਬਾਸ ਤੋਂ ਸ਼ਰਮ ਆਏ ਅਤੇ ਤੂੰ ਕੋਈ ਅਸ਼ੁੱਭ ਕਰਮ ਕਰਨ ਲੱਗੇਂ ਤਾਂ ਦੁਨੀਆਂ ਕਹੇ ਕਿ ਹੈਂ ! ਤੂੰ ਗੁਰੂ ਦਾ ਸਿੱਖ ਅਤੇ ਕਰਦਾ ਇਹ ਪਿਆ ਹੈਂ। ਲੰਮਾ ਦਾੜ੍ਹਾ ਹੈ, ਗਾਤਰੇ ਕਿਰਪਾਨ ਹੈ, ਕਰਦਾ ਇਹ ਪਿਆ ਹੈਂ। ਜੇ ਬਾਣੇ

ਦਾ ਵੀ ਲਿਹਾਜ਼ ਨਾ ਰਹੇ ਤਾਂ ਮੈਂ ਸਮਝਦਾ ਹਾਂ ਕਿ ਬੰਦਾ ਬੜਾ ਹੀ ਢੀਠ ਹੈ।

ਪ੍ਰਮਾਤਮਾ ਹੋਣਾ ਪ੍ਰਮਾਤਮਾ ਦਾ ਨਾਮ ਜੱਪਣਾ ਹੈ। ਪ੍ਰਸ਼ਨ ਉੱਠਦਾ ਹੈ ਕਿ ਨਾਮ ਕਿਵੇਂ ਜੱਪੀਏ ? ਖ਼ੁਸ਼ੀ ਹੁੰਦੀ ਹੈ ਮੈਨੂੰ ਉਸ ਦਿਨ ਜਦੋਂ ਇਸ ਤਰ੍ਹਾਂ ਦਾ ਕੋਈ ਪ੍ਰਸ਼ਨ ਕਰਦਾ ਹੈ। ਅੱਜ ਤੱਕ ਜਿੰਨੇ ਪ੍ਰਸ਼ਨ ਦੁਨੀਆਂ ਕਰਦੀ ਹੈ, ਮੈਂ ਹੈਰਾਨ ਹੋ ਜਾਂਦਾ ਹਾਂ। ਸਭ ਉੱਪਰ-ਉੱਪਰ ਤੈਰਦੇ ਪਏ ਹਨ। ਕੌਣ ਦੱਸੇ ਕਿ ਮੋਤੀ ਗਹਿਰਾਈ ਵਿਚ ਪਏ ਹਨ। ਇਹ ਠੀਕ ਹੈ ਕਿ ਗਹਿਰਾਈ ਵਿਚ ਮੋਤੀ ਲੱਭਣ ਲਈ ਪਹਿਲਾਂ ਸਾਗਰ ਦੇ ਤੱਟ ਉੱਤੇ ਵੀ ਆਉਣਾ ਪਵੇਗਾ। ਪਾਣੀ ਵਿਚ ਵੀ ਵੜਨਾ ਪਵੇਗਾ। ਕੁਝ ਭਿੱਜਣਾ ਵੀ ਪਵੇਗਾ, ਫਿਰ ਮੋਤੀ ਗਹਿਰੇ ਤੱਲ ਵਿਚ ਮਿਲਣਗੇ, ਪਰ ਅੱਗੇ ਜਾਣ ਦਾ ਕੋਈ ਨਾਮ ਹੀ ਨਹੀਂ ਲੈਂਦਾ। ਕਿਵੇਂ ਜੱਪ ਕਰੀਏ ?

**ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥੨॥**

**(ਅੰਗ ੧੨੮)**

ਇਸ ਵਿਧੀ ਨਾਲ ਅੰਮ੍ਰਿਤ ਦੀ ਪ੍ਰਾਪਤੀ ਹੋਵੇਗੀ। ਬਸ, ਜ਼ਬਾਨ ਨਾਲ ਵਾਹਿਗੁਰੂ ਵਾਹਿਗੁਰੂ ਨਾ ਕਹੀਏ। ਨਹੀਂ, ਸਿਰਫ਼ ਇੰਨਾ ਨਹੀਂ ਹੈ।

**ਗਾਵੀਐ ਸੁਣੀਐ ਮਨਿ ਰਖੀਐ ਭਾਉ॥**

**(ਜਪੁ ਜੀ ਸਾਹਿਬ)**



ਜ਼ਬਾਨ ਨਾਲ ਗਾ, ਕੰਨ ਨਾਲ ਸੁਣ ਅਤੇ ਮਨ ਵਿਚ ਭਰੋਸਾ ਰੱਖ। ਰੋਟੀ ਤੂੰ ਖਾ ਲਈ ਹੈ, ਇਹ ਕਦੋਂ ਖ਼ੂਨ ਬਣੇਗੀ, ਇਸ ਦੀ ਤੂੰ ਚਿੰਤਾ ਨਾ ਕਰ। ਪ੍ਰਮਾਤਮਾ 'ਤੇ ਸੁੱਟ। ਤੇਰਾ ਕੰਮ ਹੈ ਜੱਪ ਕਰਨਾ। ਇਹ ਕਦੋਂ ਸਮਾਧੀ ਬਣੇਗਾ, ਕਦੋਂ ਪਰਮ ਰਸ ਬਣੇਗਾ, ਇਹ ਪ੍ਰਮਾਤਮਾ ਉੱਤੇ ਛੱਡ। ਇਸ ਦੀ ਮੰਗ ਵੀ ਨਾ ਕਰ। ਖਾਧਾ ਹੋਇਆ ਭੋਜਨ ਲਾਜ਼ਮੀ ਕੁਝ ਦਿਨ ਬਾਅਦ ਖ਼ੂਨ ਬਣ ਜਾਂਦਾ ਹੈ। ਮਿੱਝ ਬਣ ਜਾਂਦਾ ਹੈ। ਸਰੀਰ ਦੀ ਸ਼ਕਤੀ ਬਣ ਜਾਂਦਾ ਹੈ। ਜਪਿਆ ਹੋਇਆ ਨਾਮ ਕੁਝ ਦਿਨ ਬਾਅਦ ਜਾਂ ਕੁਝ ਮਹੀਨਿਆਂ ਬਾਅਦ, ਆਪਣੀ-ਆਪਣੀ ਗੱਲ ਹੈ।

ਕਿਸੇ ਦੀ ਪਾਚਨ ਸ਼ਕਤੀ ਇਤਨੀ ਕਮਜ਼ੋਰ ਹੁੰਦੀ ਹੈ ਕਿ ਛਕਿਆ ਹੋਇਆ ਭੋਜਨ ਉਸ ਨੂੰ ਜਲਦੀ ਹਜ਼ਮ ਵੀ ਨਹੀਂ ਹੁੰਦਾ। ਰਸ ਬਣੇ, ਖ਼ੂਨ ਬਣੇ, ਸਰੀਰ ਦੀ ਸ਼ਕਤੀ ਬਣੇ, ਉਸ ਵਿਚ ਵੀ ਬਹੁਤ ਸਮਾਂ ਲੱਗਦਾ ਹੈ। ਕਈਆਂ ਦਾ ਮਿਹਦਾ ਇੰਨਾ ਕਮਜ਼ੋਰ ਹੁੰਦਾ ਹੈ ਕਿ ਉਲਟੀਆਂ ਆ ਜਾਂਦੀਆਂ ਹਨ। ਹਜ਼ਮ ਨਹੀਂ ਹੁੰਦਾ। ਕਈਆਂ ਦੀ ਸਥਿਤੀ ਅਜਿਹੀ ਹੁੰਦੀ ਹੈ ਕਿ ਜ਼ਬਾਨ ਨਾਲ ਜਪ ਰਹੇ ਹਨ, ਪਰ ਸੁਣ ਨਹੀਂ ਰਹੇ ਤਾਂ ਸਿਮ੍ਰਿਤੀ ਨਹੀਂ ਬਣਦੀ।

ਮੈਂ ਦੁਨੀਆਂ ਵਿਚ ਇਸ ਤਰ੍ਹਾਂ ਦੇ ਲੋਕ ਦੇਖੇ ਹਨ ਕਿ ਸਭ ਕੁਝ ਖਾਂਦੇ ਹਨ, ਪਰ ਖ਼ੂਨ ਨਹੀਂ ਬਣਦਾ। ਇਸ ਤਰ੍ਹਾਂ ਦੇ ਵੀ ਬਹੁਤ ਰੋਗੀ ਹਨ, ਵਾਹਿਗੁਰੂ ਵਾਹਿਗੁਰੂ ਕਰੀ

ਜਾ ਰਹੇ ਹਨ, ਨਾ ਸਮਾਧੀ, ਨਾ ਰਸ, ਨਾ ਦਇਆ, ਨਾ ਨਿਰਵੈਰਤਾ, ਨਾ ਨਿਰਭੈਅਤਾ, ਕੋਈ ਰੱਬੀ ਗੁਣ ਨਹੀਂ। ਕੀ ਕਾਰਨ ? ਜਪ ਹੈ, ਪਰ ਸਿਰਫ਼ ਜ਼ੁਬਾਨ ਨਾਲ ਹੈ। ਫਿਰ ਭੋਜਨ ਦੀ ਬੁਰਕੀ ਮੇਰੇ ਮੂੰਹ ਵਿਚ ਹੋਵੇ ਤੇ ਮੈਂ ਥੱਲੇ ਨਾ ਕਰਾਂ ਤਾਂ ਕੀ ਮੇਰੀ ਭੁੱਖ ਮਿਟੇਗੀ ? ਨਹੀਂ। ਥੋੜ੍ਹਾ ਜਿਹਾ ਸੁਆਦ ਆਏਗਾ। ਹੋ ਸਕਦਾ ਹੈ, ਭੋਜਨ ਨੂੰ ਥੱਲੇ ਕਰੀਏ ਤੇ ਤਾਂ ਵੀ ਖ਼ੂਨ ਨਾ ਬਣੇ, ਕੋਈ ਮਿਹਦੇ ਵਿਚ ਨੁਕਸ ਹੋਵੇ। ਪਰੰਤੂ ਭਜਨ ਗੁਰੂ ਦਾ ਥੱਲੇ ਕੀਤਾ, ਸੁਣਿਆ ਤਾਂ ਉਸ ਨਾਲ ਲਾਜ਼ਮੀ ਕ੍ਰਾਂਤੀ ਹੋਵੇਗੀ।

**ਇਕ ਤਿਲ ਨਹੀ ਭੰਨੇ ਘਾਲੇ॥**

ਇਕ ਤਿਲ ਜਿੰਨੀ ਘਾਲਣਾ ਵੀ ਵਿਅਰਥ ਨਹੀਂ ਜਾਏਗੀ। ਜੇਕਰ ਇਕ ਸੈਕਿੰਡ ਵੀ ਕਿਸੇ ਨੇ ਜਪ ਕੀਤਾ ਹੈ ਤਾਂ ਉਹ ਵੀ ਵਿਅਰਥ ਨਹੀਂ ਜਾਏਗਾ। ਰਸਨਾ ਨਾਲ ਜੱਪਣਾ, ਕੰਨਾਂ ਨਾਲ ਸੁਣਨਾ। ਦੂਸਰਾ ਸਤਿਗੁਰੂ ਦੀ ਬਾਣੀ ਦਾ ਫ਼ੁਰਮਾਨ। ਜਦੋਂ ਵੀ ਮਨੁੱਖ ਦੇ ਅੰਦਰ ਬੋਲਣ ਦਾ ਫ਼ੁਰਮਾਨ ਪੈਦਾ ਹੁੰਦਾ ਹੈ ਤਾਂ ਪਵਣ ਨਾਭੀ ਨਾਲ ਟਕਰਾਉਂਦੀ ਹੈ। ਬੋਲਣਾ ਪਵਣ ਕਰ ਕੇ ਹੁੰਦਾ ਹੈ।

ਸਾਨੂੰ ਪ੍ਰਮਾਤਮਾ ਨੇ ਇਕ ਸਾਜ਼ ਦਿੱਤਾ ਹੈ। ਕੀ ? ਨਾਭੀ। ਤੁਸੀਂ ਕਹੋਗੇ ਜ਼ਬਾਨ ਸਾਜ਼ ਹੈ ਜਾਂ ਨਾਭੀ ? ਨਾਭੀ। ਨਾਭੀ ਨੂੰ ਕੀ ਕਹਿੰਦੇ ਹਨ ? ਭਾਰਤ ਵਿਚ ਧੁਨੀ। ਸਾਰਾ ਮਹਾਰਾਸ਼ਟਰ ਬੰਗਾਲ ਵੀ ਇਸ ਨੂੰ ਧੁਨੀ ਕਹਿੰਦਾ ਹੈ। ਧੁਨੀ ਦਾ ਅਰਥ ਕੀ ਹੈ ? ਜਿਥੋਂ ਆਵਾਜ਼ ਉਠੇ। ਜਦੋਂ ਬੋਲਣ ਦਾ ਅੰਦਰ ਫ਼ੁਰਨਾ ਪੈਦਾ ਹੁੰਦਾ ਹੈ ਤਾਂ ਪਵਨ ਨਾਭੀ ਨਾਲ ਟਕਰਾਉਂਦੀ ਹੈ। ਨੱਕ ਥੋੜ੍ਹੀ ਜਿਹੀ ਖੁੱਲ੍ਹਦੀ ਹੈ। ਜਿਵੇਂ ਫ਼ੂਕ ਮਾਰਨ ਨਾਲ ਸੰਖ ਵੱਜਦਾ ਹੈ, ਜਿਵੇਂ ਹਾਰਮੋਨੀਅਮ ਵੱਜਦਾ ਹੈ। ਕੁਝ ਸਾਜ਼ ਤੰਤੀ ਹਨ, ਕੁਝ ਸਾਜ਼ ਚਮੜੇ ਦੇ ਹਨ, ਕੁਝ ਸਾਜ਼ ਧਾਤੂਆਂ ਦੇ ਹਨ, ਕੁਝ ਸਾਜ਼ ਅਜਿਹੇ ਹਨ ਜੋ ਪਵਨ ਦੇ ਫ਼ੂਕਣ ਨਾਲ ਵੱਜਦੇ ਹਨ। ਘੁੰਗਰੂ ਹਨ, ਖੜਤਾਲਾਂ ਹਨ। ਇਹ ਧਾਤੂਆਂ ਨਾਲ ਧਾਤੂ ਟਕਰਾਉਂਦੀਆਂ ਹਨ ਤਾਂ ਆਵਾਜ਼ ਪੈਦਾ ਹੁੰਦੀ ਹੈ। ਸਤਾਰ ਹੈ, ਦਿਲਰੁਬਾ ਹੈ, ਬੀਣਾ ਹੈ, ਇਹ ਤੰਤੀ ਸਾਜ਼ ਹਨ। ਤਾਰਾਂ ਵਿਚੋਂ ਆਵਾਜ਼ ਨਿਕਲਦੀ ਹੈ। ਇਕ ਮੁਰਲੀ ਹੈ, ਸ਼ਹਿਨਾਈ ਹੈ, ਹਾਰਮੋਨੀਅਮ ਹੈ, ਨਰਸਿੰਘਾ ਹੈ, ਸੰਖ ਹੈ, ਇਹ ਸਾਜ਼ ਫ਼ੂਕ ਨਾਲ ਵੱਜਦੇ ਹਨ। ਕੁਝ ਮਰਦੰਗ, ਢੋਲ ਚਮੜੇ ਦੇ ਬਣੇ ਹੋਏ ਸਾਜ਼ ਹਨ।

ਜ਼ਿੰਦਗੀ ਦਾ ਜੋ ਸਾਜ਼ ਹੈ, ਇਹ ਫ਼ੂਕਣ ਨਾਲ ਵੱਜਦਾ ਹੈ। ਇਹ ਪਵਨ ਨਾਲ ਵੱਜਦਾ ਹੈ। ਇਕ ਮੁਰਦਾ ਹੈ, ਮਿੱਟੀ ਵੀ ਪਈ ਹੈ, ਸਰੀਰ ਵਿਚ ਪਾਣੀ ਵੀ ਪਿਆ ਹੈ, ਪਰ ਪਵਨ ਨਹੀਂ ਰਹੀ। ਬੋਲਣਾ ਤਾਂ ਪਵਨ ਨੇ ਸੀ। ਇਸ ਲਈ ਗੁਰੂ ਨਾਨਕ ਦੇਵ ਮਹਾਰਾਜ ਨੇ ਪਵਨ ਨੂੰ ਗੁਰੂ ਕਿਹਾ। ਬੋਲਣ ਕਰਕੇ ਸੰਸਾਰ ਨਾਲ ਸੰਬੰਧ ਜੁੜਦੇ ਹਨ। ਬੋਲ ਕੇ, ਜਪ ਕੇ ਨਿਰੰਕਾਰ ਨਾਲ ਸੰਬੰਧ ਜੁੜਦੇ ਹਨ। ਪਵਨ ਜਦੋਂ ਨਾਭੀ ਨਾਲ ਟਕਰਾਉਂਦੀ ਹੈ ਤਾਂ ਨਾਭੀ ਥੋੜੀ ਜਿਹੀ ਖੁੱਲ੍ਹਦੀ ਹੈ। ਧੁਨ ਉੱਠਦੀ ਹੈ। ਉਹ ਉੱਠ ਕੇ

ਹਿਰਦੇ ਤੱਕ ਪਹੁੰਚਦੀ ਹੈ। ਇਥੇ ਉਸ ਨੂੰ ਸ਼ਬਦ ਮਿਲਦੇ ਹਨ। ਕੰਠ ਤੱਕ ਪਹੁੰਚਦਿਆਂ-ਪਹੁੰਚਦਿਆਂ ਪੂਰੀ ਤਰਤੀਬ ਬਣ ਜਾਂਦੀ ਹੈ। ਇਸ ਨੂੰ ਕਹਿੰਦੇ ਹਨ ਮਧਮਾ। ਧੁਨ ਧੁਨੀ ਤੋਂ ਉੱਠੀ। ਜ਼ਬਾਨ ਸਿਰਫ਼ ਪ੍ਰਗਟ ਕਰਨ ਦਾ ਵਸੀਲਾ ਹੈ। ਆਵਾਜ਼ ਉੱਠਦੀ ਹੈ ਨਾਭੀ ਤੋਂ, ਧੁਨ ਉੱਠਦੀ ਹੈ ਨਾਭੀ ਤੋਂ। ਮਾਤਾ ਦੇ ਉਦਰ ਵਿਚ ਪ੍ਰਾਣ ਇਕ ਬੱਚੇ ਨੂੰ ਨਾਭੀ ਤੋਂ ਮਿਲੇ। ਮਾਂ ਨਾਲ ਸੰਬੰਧ ਨਾਭੀ ਨਾਲ ਜੁੜਿਆ ਹੈ। ਭਾਰਤ ਦੇ ਧਾਰਮਿਕ, ਦਾਰਸ਼ਨਿਕ ਮਨੁੱਖ ਵੀ ਕਹਿੰਦੇ ਹਨ ਕਿ ਬ੍ਰਹਿਮੰਡ ਨਾਲ ਵੀ ਮਨੁੱਖ ਨਾਭੀ ਕਰਕੇ ਹੀ ਜੁੜਿਆ ਹੈ। ਇਸ ਦੀ ਨਾਭੀ ਪੂਰਨ ਤੌਰ 'ਤੇ ਖੁੱਲ੍ਹੇਗੀ ਤਾਂ ਪ੍ਰਮਾਤਮਾ ਨਾਲ ਜੁੜ ਜਾਏਗਾ, ਨਹੀਂ ਤਾਂ ਸੰਸਾਰ ਨਾਲ ਤਾਂ ਜੁੜਿਆ ਹੋਇਆ ਹੀ ਹੈ।

ਵਾਹਿਗੁਰੂ ਵਾਹਿਗੁਰੂ ਦੀ ਜਦੋਂ ਅਸੀਂ ਧੁਨੀ ਅਲਾਪਦੇ ਹਾਂ ਤਾਂ ਪਹਿਲਾਂ ਹਵਾ ਨਾਭੀ ਨਾਲ ਟਕਰਾਉਂਦੀ ਹੈ। ਉਥੋਂ ਧੁਨ ਜਿਹੜੀ ਉੱਠਦੀ ਹੈ, ਉਸ ਨੂੰ ਕਹਿੰਦੇ ਹਨ ਪਰਾ। ਹਿਰਦੇ ਤੱਕ ਪਹੁੰਚਦੀ ਹੈ, ਉਸ ਨੂੰ ਕਹਿੰਦੇ ਹਨ ਪਸੰਤੀ। ਇਥੇ ਪੂਰਨ ਸ਼ਬਦਾਵਲੀ ਬਣ ਜਾਂਦੀ ਹੈ। ਨਾਭੀ ਤੋਂ ਸਿਰਫ਼ ਧੁਨ ਹੀ ਉੱਠਦੀ ਹੈ। ਕੰਠ ਤੱਕ ਪਹੁੰਚਦਿਆਂ ਪੂਰੀ ਤਰਤੀਬ ਬਣ ਜਾਂਦੀ ਹੈ ਅਤੇ ਜ਼ਬਾਨ ਬਿਆਨ ਕਰ ਦਿੰਦੀ ਹੈ। ਨਾਭੀ ਤੋਂ ਧੁਨੀ ਉੱਠੀ, ਜ਼ਬਾਨ ਰਾਹੀਂ ਇਹ ਧੁਨੀ ਪ੍ਰਗਟ ਹੋਈ। ਹੁਣ ਮੈਂ ਅਰਜ਼ ਕਰਾਂ, ਇਸੇ ਧੁਨੀ ਨੂੰ ਧੁਨੀ ਤੱਕ ਲੈ ਕੇ ਜਾਣਾ ਹੈ।

ਲੱਖਾਂ ਮਨੁੱਖ ਗੁਰਦੁਆਰਿਆਂ ਵਿਚ ਜਾਂਦੇ ਹੋਣਗੇ, ਪਰ ਬਾਬਾ ਅਤਰ ਸਿੰਘ ਵਰਗਾ ਵਾਹਿਗੁਰੂ ਆਖਣ ਵਾਲਾ, ਅਕਾਲੀ ਕੌਰ ਸਿੰਘ ਵਰਗਾ ਵਾਹਿਗੁਰੂ ਦੀ ਧੁਨ ਅਲਾਪਣ ਵਾਲਾ ਵਾਹਿਗੁਰੂ ਆਖਦਿਆਂ ਹੀ ਜੁੜ ਜਾਏ। ਉਮੰਗ ਅਤੇ ਤਰੰਗ ਪੈਦਾ ਹੋ ਜਾਏ। ਬਾਬਾ ਜਵਾਲਾ ਸਿੰਘ ਵਰਗਾ ਵਾਹਿਗੁਰੂ ਆਖਣ ਵਾਲਾ ਜਦੋਂ ਇਸ ਦੇ ਮੂੰਹੋਂ ਵਾਹਿਗੁਰੂ ਨਿਕਲਦਾ ਸੀ ਤਾਂ ਰੌਂਗਟੇ ਖੜੇ ਹੋ ਜਾਂਦੇ ਸਨ। ਕੁਝ ਅਗੰਮੀ ਢੰਗ ਨਾਲ ਉਹ ਵਾਹਿਗੁਰੂ ਆਖਦਾ ਸੀ।

ਭੀੜ ਇੰਨੀ ਹੈ ਫਿਰ ਵੀ ਕਹਿਣਾ ਪਏਗਾ ਕਿ ਸਿੱਖਾਂ ਕੋਲ ਧਨ ਦੀ ਸ਼ਕਤੀ ਹੈ, ਦਿਮਾਗ਼ੀ ਸ਼ਕਤੀ ਹੈ, ਤਨ ਦੀ ਸ਼ਕਤੀ ਹੈ, ਪਰ ਰੂਹਾਨੀ ਸ਼ਕਤੀ ਇਸ ਵੇਲੇ ਨਹੀਂ ਹੈ। ਇਸ ਗੱਲ ਨੂੰ ਮੈਂ ਕਹਿਣ ਤੋਂ ਸੰਕੋਚ ਨਹੀਂ ਕੀਤਾ, ਪਰ ਮੈਂ ਇਹ ਵੀ ਅਰਜ਼ ਕਰ ਦੇਵਾਂ, ਮੇਰੀ ਵੀ ਬੋਲਣ ਵਿਚ ਬਹੁਤ ਸਾਰੀ ਸ਼ਕਤੀ ਲੱਗ ਜਾਂਦੀ ਹੈ। ਅੱਜ ਤੋਂ 40 ਸਾਲ ਪਹਿਲਾਂ ਜਿੰਨਾ ਮੈਨੂੰ ਜੱਪ ਕਠਿਨ ਲੱਗਦਾ ਸੀ, ਅੱਜ ਵੀ ਕਠਿਨ ਲੱਗਦਾ ਹੈ। ਕਿਤੇ ਮੇਰੀ ਫੋਕੀ ਨਿਰਮਾਣਤਾ ਵੀ ਨਾ ਸਮਝ ਲੈਣਾ, ਮੈਂ ਆਪਣੀ ਕਮਜ਼ੋਰੀ ਤੁਹਾਡੇ ਸਾਹਮਣੇ ਰੱਖ ਰਿਹਾ ਹਾਂ। ਉਸ ਤੋਂ ਮੈਂ ਅੰਦਾਜ਼ਾ ਲਾਉਂਦਾ ਹਾਂ ਕਿ ਬਾਕੀ ਵੀ 8-8, 12-12 ਘੰਟੇ ਕੰਮ ਕਰਦੇ ਹਨ। ਉਹਨਾਂ ਦਾ ਕੀ ਹਾਲ ਹੁੰਦਾ ਹੋਵੇਗਾ। ਜਿਸ ਸ਼ਕਤੀ ਨਾਲ ਧਨ ਕਮਾਈਦਾ ਹੈ, ਉਸੇ ਸ਼ਕਤੀ ਨਾਲ ਧਰਮ ਕਮਾਈਦਾ ਹੈ। ਜਿਸ ਸ਼ਕਤੀ ਨਾਲ ਸੰਸਾਰ ਦੇ ਕੰਮ ਹੁੰਦੇ ਹਨ, ਉਸੇ ਸ਼ਕਤੀ ਨਾਲ ਧਰਮ ਦੇ ਕੰਮ ਹੁੰਦੇ ਹਨ। ਕਮਜ਼ੋਰ ਮਨੁੱਖ ਧੰਦਾ

ਨਹੀਂ ਕਰ ਸਕੇਗਾ। ਕਮਜ਼ੋਰ ਮਨੁੱਖ ਧਰਮ ਵੀ ਨਹੀਂ ਕਮਾ ਸਕੇਗਾ। ਸ਼ਕਤੀ ਤਾਂ ਚਾਹੀਦੀ ਹੈ। ਸਮਾਂ ਤਾਂ ਖ਼ਰਚ ਕਰਨਾ ਪੈਂਦਾ ਹੈ। ਲੋਕੀਂ ਜਪਿਆ ਜਪਾਇਆ ਨਾਮ ਲੱਭਦੇ ਹਨ। ਇਸ ਲਈ ਪਾਖੰਡ ਚੱਲ ਪੈਂਦਾ ਹੈ। ਸੰਤਾਂ ਦੀ ਥਾਂ ਜਾਦੂ-ਟੂਣੇ ਕਰਨ ਵਾਲੇ ਪਖੰਡੀਆਂ ਦੀ ਗੱਲ ਬਣ ਜਾਂਦੀ ਹੈ। ਲੋਕੀਂ ਉੱਧਰ ਧੱਕੇ ਖਾਣ ਲੱਗ ਪੈਂਦੇ ਹਨ। ਕਾਰਨ ? ਸ਼ਕਤੀ ਧਨ ਕਮਾਉਣ ਵਿਚ ਇੰਨੀ ਲੱਗ ਗਈ ਕਿ ਹੁਣ ਕੌਣ ਸੂਰਜ ਨਿਕਲਣ ਤੋਂ ਪਹਿਲੇ ਪਹਿਲੇ ਜਪ ਕਰੇ।

ਮੈਂ ਇਹ ਵੀ ਦਸ ਦੇਵਾਂ ਕਿ ਦਿਨ ਭਰ ਧੰਦਾ ਕੀਤਾ ਹੈ ਤੇ ਸ਼ਾਮ ਨੂੰ ਵਟਕ ਦੱਸ ਦਿੰਦੀ ਹੈ ਕਿ ਇੰਨਾ ਮਿਲਿਆ ਹੈ। ਦੋ ਘੰਟੇ ਜਪ ਕੀਤਾ, ਕੁਝ ਵੀ ਪਤਾ ਨਹੀਂ ਲੱਗੇਗਾ ਕਿ ਕੁਝ ਮਿਲਿਆ ਹੈ ਵੀ ਜਾਂ ਨਹੀਂ। ਮਾਊ-ਸੇ-ਤੁੰਗ ਪਹਿਲੇ ਤਾਂ ਨਿਰਾਸ਼ ਹੋਇਆ ਸੀ ਸੰਸਾਰ ਤੋਂ ਤੇ ਉਦਾਸ ਹੋ ਗਿਆ ਸੀ। ਉਦਾਸ ਹੋ ਕੇ ਅਗਰ ਮਨੁੱਖ ਹਿੰਦੂ ਹੈ ਤਾਂ ਪੱਕਾ ਕਰਮ-ਕਾਂਡੀ ਹੋਵੇਗਾ। ਸਿੱਖ ਹੈ ਤਾਂ ਪੱਕਾ ਰਹਿਤ-ਬਹਿਤੀ ਹੋਵੇਗਾ। ਕਿਸੇ ਥਾਂ 'ਤੇ ਵੀ ਢਿਲਿਆਈ ਨਹੀਂ ਵਰਤੇਗਾ। ਐ ਗੁਰੂ ! ਜੋ ਤੂੰ ਆਖਿਆ, ਮੈਨੂੰ ਕਬੂਲ ਹੈ। ਤੇਰੀ ਗੱਲ ਤਸਲੀਮ ਹੈ। ਤੇਰੀ ਖ਼ੁਸ਼ੀ ਲਈ ਅਸੀਂ ਸਭ ਕੁਝ ਕਰਦੇ ਹਾਂ। ਕਬੂਲ ਕਰਦੇ ਹਾਂ।

ਇਕ ਸਨਾਤਨ ਮੱਤ ਦੀ ਗਾਥਾ ਹੈ। ਸੀਤਾ ਸੰਧੂਰ ਲਾਉਂਦੀ ਸੀ ਤੇ ਹਨੂੰਮਾਨ ਨੇ ਪੁੱਛ ਲਿਆ, "ਮਾਂ ! ਇਹ ਮੱਥੇ ਵਿਚ ਰੋਜ਼ ਕੀ ਪਾਉਂਦੀ ਹੈਂ ?" "ਸਿੰਧੂਰ ਹੈ।" "ਇਹ ਕਿਉਂ ਪਾਉਂਦੀ ਹੈਂ ?" "ਰਾਮ ਖ਼ੁਸ਼ ਹੁੰਦੇ ਹਨ।"



ਕਹਿੰਦੇ ਹਨ, ਹਨੂੰਮਾਨ ਸਾਰਾ ਸਰੀਰ ਹੀ ਇਸੇ ਲਾਲ ਰੰਗ ਨਾਲ ਰੰਗ ਲਿਆਇਆ। ਉਦੋਂ ਤੋਂ ਇਸ ਦੀ ਮੂਰਤੀ ਲਾਲ ਰੰਗੀ ਜਾਂਦੀ ਸੀ। ਮਾਂ ! ਤੂੰ ਇੰਨਾ ਜਿਹਾ ਮੱਥਾ ਰੰਗਦੀ ਹੈਂ, ਅਸੀਂ ਸਾਰਾ ਸਰੀਰ ਹੀ ਰੰਗ ਲਿਆਂਦਾ ਹੈ ਜੇਕਰ ਰਾਮ ਖ਼ੁਸ਼ ਹੁੰਦੇ ਹਨ।

ਗੁਰੂ ਦੀ ਖ਼ੁਸ਼ੀ ਲਈ ਇੰਨਾ ਤਾਂ ਕਰਨਾ ਹੀ ਪਵੇਗਾ। ਚੱਲੋ ਮਨ ਨਹੀਂ ਮੰਨਦਾ ਤਾਂ ਨਾ ਸਹੀ। ਕੁਝ ਔਕੜਾਂ ਹਨ, ਹੋਣ, ਪਰ ਐ ਗੁਰੂ ! ਤੇਰੀ ਖ਼ੁਸ਼ੀ ਲਈ ਕਰਦੇ ਹਾਂ ਕਿ ਤੂੰ ਖ਼ੁਸ਼ ਰਹੇਂ। ਤੇਰਾ ਬਚਨ ਕਬੂਲ ਹੈ। ਮੈਂ ਤਾਂ ਦੇਖਦਾ ਹਾਂ, ਲੋਕੀਂ ਪੁੱਤਰਾਂ ਦੀਆਂ ਨਾਜਾਇਜ਼ ਗੱਲਾਂ ਵੀ ਮੰਨ ਲੈਂਦੇ ਹਨ। ਮਿੱਤਰਾਂ ਦੀ ਗ਼ਲਤ ਗੱਲ ਵੀ ਮੰਨ ਲੈਂਦੇ ਹਨ। ਪਰਿਵਾਰ ਦੀਆਂ ਕੋਝੀਆਂ ਗੱਲਾਂ ਵੀ ਮੰਨ ਲੈਂਦੇ ਹਨ। ਗੁਰੂ ਨੇ ਜੋ ਕੁਝ ਆਖਿਆ ਹੈ ਤਾਂ ਕੁਝ ਸੋਚ ਕੇ ਹੀ ਕਿਹਾ ਹੈ, ਪੁਰਖਾ ਮੰਨ ਲੈ। ਕਬੂਲ ਕਰ ਲਿਆ ਤੇ ਜਪ ਕਰ ਰਿਹਾ ਹੈ ਅਤੇ ਜੇਕਰ ਕਿਤੇ ਦਿਨ ਬਹੁਤ ਲੰਘ ਜਾਣ, ਕਈ ਮਹੀਨੇ ਜਾਂ ਕਈ ਸਾਲ ਤਾਂ ਮਨੁੱਖ ਧਰਮ ਤੋਂ, ਪ੍ਰਮਾਤਮਾ ਤੋਂ ਨਿਰਾਸ਼ ਹੋ ਕੇ ਵੀ ਉਦਾਸ ਹੋ ਜਾਂਦਾ ਹੈ। ਪਹਿਲਾਂ ਸੰਸਾਰ ਤੋਂ ਉਦਾਸ ਹੋਇਆ ਸੀ, ਹੁਣ ਨਿਰੰਕਾਰ ਤੋਂ ਉਦਾਸ ਹੋ ਗਿਆ।

ਅਮੀਰ ਖ਼ੁਸਰੋ ਕਹਿੰਦਾ ਹੈ, ਹੁਣ ਤਾਂ ਮੇਰਾ ਪ੍ਰਾਰਥਨਾ ਕਰਨ ਨੂੰ ਦਿਲ ਨਹੀਂ

ਕਰਦਾ। ਸੂਫ਼ੀ ਸੰਤ ਹੋਇਆ ਹੈ ਅਮੀਰ ਖ਼ੁਸਰੋ, ਚੋਟੀ ਦਾ ਗਿਆਨੀ ਹੋਇਆ ਹੈ। ਕਹਿੰਦਾ ਹੈ, ਹੇ ਪ੍ਰਮਾਤਮਾ ! ਤੇਰੇ ਕੋਲੋਂ ਉਦਾਸ ਹੋ ਗਿਆ ਹਾਂ। ਇੰਨੇ ਦਿਨ ਹੋ ਗਏ ਨਮਾਜ਼ ਪੜ੍ਹਦਿਆਂ। ਮੱਥਾ ਟੇਕ-ਟੇਕ ਕੇ ਮੇਰਾ ਮੱਥਾ ਘਿੱਸ ਗਿਆ। ਰੋਜ਼ੇ ਰੱਖ-ਰੱਖ ਕੇ ਮੈਂ ਆਪਣਾ ਸਰੀਰ ਸੁਕਾ ਲਿਆ ਹੈ, ਪਰ ਕੁਝ ਨਹੀਂ ਲੱਭਿਆ।

ਕੋਈ ਨਿਰਾਸ਼ ਹੋ ਜਾਂਦਾ ਹੈ ਪੁੱਤਰਾਂ ਤੋਂ, ਕੋਈ ਨਿਰਾਸ਼ ਹੋ ਜਾਂਦਾ ਹੈ ਪਰਿਵਾਰ ਤੋਂ, ਕੋਈ ਨਿਰਾਸ਼ ਹੋ ਜਾਂਦਾ ਹੈ ਸੰਸਾਰ ਤੋਂ ਅਤੇ ਕੋਈ ਨਿਰਾਸ਼ ਹੋ ਜਾਂਦਾ ਹੈ ਪ੍ਰਮਾਤਮਾ ਤੋਂ। ਇਸ ਤਰ੍ਹਾਂ ਦੇ ਬਹੁਤੇ ਮਿਲਦੇ ਸਨ। ਆਉਂਦੇ ਸਨ ਅੰਮ੍ਰਿਤ ਵੇਲੇ ਕੀਰਤਨ ਸੁਣਨ ਵਾਲੇ, ਰੋਜ਼ ਸਵੇਰੇ ਉੱਠ ਕੇ ਪਾਠ ਕਰਨ ਵਾਲੇ ਤੇ ਹੁਣ ਸਾਲਾਂ ਬੱਧੀ ਵੀ ਨਹੀਂ ਆਉਂਦੇ।

ਧਾਰਮਿਕ ਦੁਨੀਆਂ ਵਿਚ ਕਹਿੰਦੇ ਹਨ ਕਿ ਕੋਈ ਪੁੱਤਰਾਂ ਤੋਂ ਨਿਰਾਸ਼ ਹੋ ਗਿਆ ਤਾਂ ਕੋਈ ਗੱਲ ਨਹੀਂ। ਕੋਈ ਪਤੀ ਪਤਨੀ ਤੋਂ ਨਿਰਾਸ਼ ਹੋ ਗਿਆ, ਪਤਨੀ ਪਤੀ ਤੋਂ ਨਿਰਾਸ਼ ਹੋ ਗਈ, ਇੰਨੀ ਵੱਡੀ ਘਟਨਾ ਨਹੀਂ ਹੈ। ਕੋਈ ਗੱਲ ਨਹੀਂ। ਕੋਈ ਸੰਸਾਰ ਤੋਂ ਨਿਰਾਸ਼ ਹੋ ਗਿਆ, ਸੰਬੰਧੀਆਂ ਤੋਂ ਨਿਰਾਸ਼ ਹੋ ਗਿਆ, ਇੰਨੀ ਦੁਖਤ ਘਟਨਾ ਨਹੀਂ ਹੈ, ਪਰ ਕੋਈ ਪ੍ਰਮਾਤਮਾ ਤੋਂ ਨਿਰਾਸ਼ ਹੋ ਗਿਆ ਤੇ ਉਸ ਤੋਂ ਮੂੰਹ ਮੋੜ ਲਿਆ, ਇਹ ਬੜੀ ਦੁਖਦਾਈ ਘਟਨਾ ਹੈ, ਤਰਸਯੋਗ ਘਟਨਾ ਹੈ। ਇਸ ਦੇ ਲਈ ਤਾਂ ਕੋਈ ਰਸਤਾ ਹੀ ਨਹੀਂ ਰਿਹਾ। ਜਦੋਂ ਕੋਈ ਸੰਸਾਰ ਤੋਂ, ਪਰਿਵਾਰ ਤੋਂ ਉਦਾਸ ਹੋਵੇ ਤਾਂ ਪ੍ਰਮਾਤਮਾ ਹੈ, ਪਰ ਜਦੋਂ ਕੋਈ ਪ੍ਰਮਾਤਮਾ ਤੋਂ ਉਦਾਸ ਹੋ ਜਾਏ ਤਾਂ ਫਿਰ ਕਿੱਥੇ ਜਾਏ ? ਫਿਰ ਤਾਂ ਕੁਝ ਵੀ ਨਹੀਂ ਹੈ। ਫਿਰ ਤਾਂ ਕੋਈ ਟਿਕਾਣਾ ਨਹੀਂ ਰਹਿੰਦਾ। ਜੱਪ ਕਰਦਿਆਂ ਇਹ ਹਾਲਤ ਬਣ ਸਕਦੀ ਹੈ। ਇਥੇ ਧੀਰਜ ਰੱਖਣਾ ਬੜਾ ਔਖਾ ਹੈ। ਬਚਪਨ ਵਿਚ ਬੁੱਧੀ ਨਹੀਂ ਚਾਹੀਦੀ। ਬੱਚੇ ਕੀ ਕਰਦੇ ਹਨ, ਇਕ ਬੀਜ ਸਵੇਰੇ ਪਾਉਂਦੇ ਹਨ ਤੇ ਸ਼ਾਮੀ ਮਿੱਟੀ ਹਟਾ ਕੇ ਦੇਖਦੇ ਹਨ ਕਿ ਕੋਈ ਬੀਜ ਪੁੰਗਰ ਰਿਹਾ ਹੈ ਕਿ ਨਹੀਂ। ਫਿਰ ਦੁਬਾਰਾ ਮਿੱਟੀ ਉੱਪਰ ਪਾਉਣਗੇ ਅਤੇ ਫਿਰ ਫਰੋਲਣਗੇ। ਇਸ ਤਰ੍ਹਾਂ ਕੀ ਹੁੰਦਾ ਹੈ ? ਬੀਜ ਅਜਾਈਂ ਜਾਂਦਾ ਹੈ। ਅੱਧਾ ਘੰਟਾ ਕਿਤੇ ਸਵੇਰੇ ਜੱਪ ਕੀਤਾ ਹੈ ਅਤੇ ਇਕ ਦੱਮ ਦੇਖਣ ਲੱਗ ਪਏ ਕਿ ਕਿਤੇ ਕੁਝ ਹੋਇਆ ਹੈ ਜਾਂ ਨਹੀਂ। ਧੀਰਜ ਨਹੀਂ ਹੈ। ਇਥੇ ਬੜਾ ਪ੍ਰਬਲ ਧੀਰਜ ਚਾਹੀਦਾ ਹੈ।

ਕਹਿੰਦੇ ਹਨ ਨਾਰਦ ਲੰਘਦੇ ਪਏ ਹਨ। ਇਕ ਪਿੱਪਲ ਦੇ ਥੱਲੇ ਜੋਗੀ ਬੈਠਾ ਹੈ। ਸਾਧਨਾ ਕਰ ਰਿਹਾ ਹੈ। ਨਾਰਦ ਨੇ ਨਮਸਕਾਰ ਕੀਤੀ। ਜੋਗੀ ਨੇ ਵੀ ਪੁੱਛ ਲਿਆ ਕਿ ਮੁਨੀਰਾਜ ! ਕਿੱਥੇ ਚੱਲੇ ਹੋ ? ਕਹਿਣ ਲੱਗੇ, ਕ੍ਰਿਸ਼ਨ ਜੀ ਨੂੰ ਮਿਲਣ ਚੱਲੇ ਹਾਂ। ਉਹ ਤ੍ਰੈਕਾਲ ਦਰਸ਼ੀ ਹਨ, ਉਹਨਾਂ ਨੂੰ ਬਹੁਤ ਕੁਝ ਦਿਖਾਈ ਦੇ ਜਾਂਦਾ ਹੈ। ਜੋਗੀ ਕਹਿਣ ਲੱਗੇ, ਉਹਨਾਂ ਕੋਲੋਂ ਪੁੱਛਣਾ ਕਿ ਮੈਨੂੰ ਪ੍ਰਮਾਤਮਾ ਦੀ ਝਲਕ ਕਦੋਂ ਮਿਲੇਗੀ, ਕਿਉਂਕਿ ਉਹਨਾਂ ਨੂੰ ਸਭ ਕੁਝ ਪਤਾ ਹੈ।

ਸ਼ਾਮੀ ਨਾਰਦ ਵਾਪਸ ਆ ਰਹੇ ਹਨ। ਜੋਗੀ ਵੱਲ ਆਏ। ਜੋਗੀ ਇੱਛਾ-ਵੱਸ ਹੋ

ਕੇ ਪੁੱਛਦਾ ਹੈ,

"ਕ੍ਰਿਸ਼ਨ ਜੀ ਨਾਲ ਗੱਲ ਕੀਤੀ ?"

"ਹਾਂ, ਕੀਤੀ ਹੈ।"

"ਮੈਨੂੰ ਕਦੋਂ ਪ੍ਰਮਾਤਮਾ ਮਿਲੇਗਾ ?"

"ਉਹਨਾਂ ਨੇ ਕਿਹਾ ਹੈ ਕਿ ਇਸ ਪਿੱਪਲ ਨੂੰ ਜਿੰਨੇ ਪੱਤੇ ਲੱਗੇ ਹਨ, ਇੰਨੇ ਜਨਮ ਧਾਰਨ ਕਰਨ ਤੋਂ ਬਾਅਦ ਮਿਲੇਗਾ।"

"ਕਹਿੰਦੇ ਹਨ, ਜੋਗੀ ਨੱਚਣ ਲੱਗ ਪਿਆ, ਪਰ ਨਾਰਦ ਕਹਿੰਦੇ ਹਨ ਕਿ ਤੈਨੂੰ ਤਾਂ ਰੋਣਾ ਚਾਹੀਦਾ ਹੈ। ਇੰਨੇ ਜਨਮਾਂ ਤੋਂ ਬਾਅਦ ? ਤੂੰ ਨਿਰਾਸ਼ ਨਹੀਂ ਹੋਇਆ ? ਕਹਿੰਦੇ ਹਨ ਕਿ ਨਿਰਾਸ਼ ਮੈਂ ਤਾਂ ਹੁੰਦਾ ਜੇ ਨਾ ਮਿਲਦਾ। ਇੰਨੇ ਜਨਮਾਂ ਤੋਂ ਬਾਅਦ ਮਿਲੇਗਾ ਤਾਂ ਸਹੀ। ਗੱਲ ਤਾਂ ਬਣ ਗਈ। ਕੋਈ ਗੱਲ ਨਹੀਂ। ਇੰਨੇ ਜਨਮ ਹੀ ਸਹੀ। ਪ੍ਰਸੰਨ ਹੋਇਆ। ਕਹਿੰਦੇ ਹਨ, ਉਸ ਦੀ ਉਥੇ ਹੀ ਸਮਾਧੀ ਲੱਗ ਗਈ। ਧੀਰਜ ਚਾਹੀਦਾ ਹੈ। ਉਹ ਇੰਨੇ ਜਨਮਾਂ ਵਿਚ ਵੀ ਧੀਰਜ ਦਿਖਾਉਂਦਾ ਹੈ। ਲੋਕੀਂ ਦੋ ਦਿਨ ਵਾਹਿਗੁਰੂ ਦਾ ਜੱਪ ਕਰਦੇ ਹਨ ਅਤੇ ਤੀਸਰੇ ਦਿਨ ਕਹਿਣਗੇ, ਕੁਝ ਵੀ ਨਹੀਂ। ਫਿਰ ਆਸ਼ਾ ਨਿਰਾਸ਼ਾ ਵਿਚ ਬਦਲ ਜਾਂਦੀ ਹੈ। ਸ਼ਰਧਾ ਟੁੱਟ ਜਾਂਦੀ ਹੈ। ਨਹੀਂ, ਸ਼ਰਧਾ ਤਾਂ ਕਾਇਮ ਰੱਖਣੀ ਹੈ :

**ਗਾਵੀਐ ਸੁਣੀਐ ਮਨਿ ਰਖੀਐ ਭਾਉ॥** (ਜਪੁ ਜੀ ਸਾਹਿਬ)



ਭਾਵਨਾ ਤਾਂ ਬਣਾਈ ਰੱਖਣੀ ਹੈ। ਧੁਨ ਨੂੰ ਧੁਨੀ ਤੱਕ ਲੈ ਜਾਣਾ ਹੈ। ਕਾਸ਼ ! ਇਸ ਤਰ੍ਹਾਂ ਦਾ ਵਾਹਿਗੁਰੂ ਵਾਹਿਗੁਰੂ ਕਹਿਣਾ ਹੀ ਜੱਪ ਹੁੰਦਾ। ਬਥੇਰੇ ਜੱਪਦੇ ਪਏ ਹਨ। ਨਹੀਂ, ਇਹ ਜੋ ਜ਼ਬਾਨ ਵਾਹਿਗੁਰੂ ਵਾਹਿਗੁਰੂ ਕਹਿ ਰਹੀ ਹੈ ਧੁਨ, ਇਸ ਨੂੰ ਫਿਰ ਧੁਨੀ ਤੱਕ ਵਾਪਿਸ ਲੈ ਜਾਣਾ ਹੈ। ਇਸ ਨੂੰ ਸੁਣਨਾ ਹੈ। ਵਾਹਿਗੁਰੂ ਵਾਹਿਗੁਰੂ ਇਸ ਤਰ੍ਹਾਂ ਕੋਈ ਉਚਾਰਨ ਕਰ ਰਿਹਾ ਹੈ ਅਤੇ ਸੁਣ ਰਿਹਾ ਹੈ। ਜਿੰਨਾ ਸੁਣਨਾ ਗਹਿਰਾ ਹੁੰਦਾ ਜਾਏਗਾ, ਓਨੀ ਧੁਨੀ ਗਹਿਰੀ ਹੋਵੇਗੀ।

ਤਸਵੀਰ ਕਮਰੇ ਦਾ ਸ਼ਿੰਗਾਰ ਹੋ ਸਕਦੀ ਹੈ। ਇਤਿਹਾਸ ਦੀ ਉਸ ਤੋਂ ਸੂਝ ਬੂਝ ਲੈ ਸਕਦੇ ਹਾਂ। ਉਹ ਜੋ ਧੁਨ ਬਾਹਰ ਨਿਕਲੀ ਹੈ, ਇਹ ਵਾਪਿਸ ਕਰਨੀ ਹੈ। ਸੁਣਨਾ ਜੇਕਰ ਗਹਿਰਾ ਹੋਇਆ, ਧਿਆਨ ਗਹਿਰਾ ਹੋਇਆ ਤਾਂ ਧੁਨ ਵੀ ਕੰਠ ਤੱਕ ਚਲੀ ਜਾਏਗੀ। ਪਹਿਚਾਣ ਕੀ ਹੋਵੇਗੀ ? ਇਸ ਤਰ੍ਹਾਂ ਦੇ ਬੰਦੇ ਨੂੰ ਵਾਹਿਗੁਰੂ ਕਹਿਣ ਵਿਚ ਸੁਆਦ ਆਉਣ ਲੱਗ ਪਵੇਗਾ। ਰਸ ਆਉਣ ਲੱਗ ਪਵੇਗਾ। ਵਾਹਿਗੁਰੂ ਕਹਿੰਦਿਆਂ ਜੋ ਰਸ ਨਾਲ ਭਰ ਜਾਵੇ, ਪਾਤਿਸ਼ਾਹ ਦੀ ਬਾਣੀ ਵੀ ਕਹਿੰਦੀ ਹੈ ਕਿ ਇਸ ਦੀ ਰਸਨਾ 'ਤੇ ਵਾਹਿਗੁਰੂ ਵੱਸ ਗਿਆ ਹੈ, ਪਰ ਅਜੇ ਰਸਨਾ 'ਤੇ ਹੀ ਵੱਸਿਆ ਹੈ। ਜਿਵੇਂ ਭੋਜਨ ਦੀ

ਬੁਰਕੀ ਅਜੇ ਰਸਨਾ 'ਤੇ ਵੱਸੀ ਹੈ, ਸੁਆਦ ਤਾਂ ਆ ਗਿਆ ਹੈ, ਪਰ ਅਜੇ ਖ਼ੂਨ ਨਹੀਂ ਬਣੀ। ਅਜੇ ਸਰੀਰ ਦੀ ਤਾਕਤ ਨਹੀਂ ਬਣੀ। ਅਜੇ ਮਿੱਝ ਅਤੇ ਮਾਸ ਨਹੀਂ ਬਣੀ। ਸਿਰਫ਼ ਜ਼ੁਬਾਨ ਨੂੰ ਸੁਆਦ ਆਇਆ ਹੈ। ਵਾਕਈ ਜਿਸ ਦੀ ਰਸਨਾ 'ਤੇ ਵੀ ਵੱਸ ਗਿਆ, ਉਹ ਵੀ ਮਹਾਨ ਹੈ। ਸਾਧਨਾ ਕਰਨ ਵਾਲੇ ਦੀ ਰਸਨਾ 'ਤੇ ਇਕ ਦਿਨ ਵੱਸ ਜਾਂਦਾ ਹੈ।

ਮਹਾਰਾਜ ਕਹਿੰਦੇ ਹਨ, ਮੈਂ ਉਸ ਦੇ ਦਾਸਾਂ ਦਾ ਦਾਸ ਹਾਂ। ਅਜਿਹੀ ਰਸਨਾ ਮਿੱਥਿਆ ਵੀ ਨਹੀਂ ਬੋਲੇਗੀ, ਕਿਉਂਕਿ ਰੱਬੀ ਰਸ ਨਾਲ ਭਰ ਗਈ ਹੈ। ਅਜਿਹੀ ਰਸਨਾ ਕੌੜਾ ਵੀ ਨਹੀਂ ਬੋਲੇਗੀ। ਅਜਿਹੀ ਰਸਨਾ ਨਿੰਦਾ ਚੁਗਲੀ ਵੀ ਨਹੀਂ ਕਰੇਗੀ, ਕਿਉਂਕਿ ਰਸ ਨਾਲ ਭਰ ਗਈ ਹੈ। ਰਸਨਾ ਸੁੱਚੀ ਹੋ ਜਾਵੇਗੀ। ਅਜੇ ਰਸਨਾ ਹੀ ਸੁੱਚੀ ਹੋਈ ਹੈ, ਬਾਕੀ ਸਾਰਾ ਕੁਝ ਮੌਜੂਦ ਹੈ।

ਧਿਆਨ ਗਹਿਰਾ ਚਲਿਆ ਗਿਆ ਹਿਰਦੇ ਤੱਕ ਤਾਂ ਧੁਨ ਵੀ ਹਿਰਦੇ ਤੱਕ ਚਲੀ ਗਈ ਹੈ। ਇਥੇ ਕੀ ਹੋਵੇਗਾ ? ਇਥੇ ਮਨੁੱਖ ਅਨਾਹਦ ਨਾਦ ਸੁਣੇਗਾ, ਜਿਸ ਨੂੰ ਬ੍ਰਹਮ ਨਾਦ ਕਹਿੰਦੇ ਹਨ—ਪ੍ਰਮਾਤਮਾ ਦੀ ਬਾਣੀ। ਸਾਹਿਬ ਕਹਿੰਦੇ ਹਨ, ਅਨਹਦ ਦੀਆਂ ਸ਼ਹਿਨਾਈਆਂ ਵੱਜਣ ਲੱਗ ਪਈਆਂ ਹਨ। ਇਹ ਅਨਹਦ ਦੀ ਧੁਨ ਸੁਣਨ ਲੱਗ ਪਿਆ ਹੈ।

ਇਕ ਫ਼ਕੀਰ ਮੈਨੂੰ ਸੁਭਾਵਿਕ ਪੁੱਛਣ ਲੱਗਾ, ਗਿਆਨੀ ਜੀ ! ਬੜੀ ਸਿਤਾਰ ਮੈਂ ਸੁਣਦਾਂ, ਬੀਣਾ ਸੁਣਦਾਂ, ਢੋਲਕ ਬੜੀ ਗ਼ਜ਼ਬ ਦੀ ਵੱਜਦੀ ਹੈ, ਪਰ ਇਹ ਹੈ ਕੀ ? ਮੈਂ ਫੌਰਨ ਮਹਿਸੂਸ ਕੀਤਾ ਕਿ ਇਹ ਗ਼ਲਤ ਨਹੀਂ ਬੋਲਦਾ, ਇਹ ਪਸੰਤੀ ਤੱਕ ਪਹੁੰਚ ਗਿਆ ਹੈ। ਮੈਂ ਕਿਹਾ, ਤੂੰ ਅਨਹਦ ਦੀ ਧੁਨੀ ਤੱਕ ਪਹੁੰਚ ਗਿਆ ਹੈ। ਇਸ ਤਰ੍ਹਾਂ ਦਾ ਮਨੁੱਖ ਅਨਾਹਦ ਦਾ ਨਾਦ ਸੁਣੇਗਾ। ਉਹ ਨਾਦ ਜਿਸ ਤੋਂ ਜਗਤ ਦੀ ਉੱਤਪਤੀ ਹੋਈ ਹੈ। ਉਹ ਬ੍ਰਹਮ ਦੀ ਧੁਨੀ, ਉਹ ਬ੍ਰਹਮ ਦਾ ਨਾਦ ਹਰ ਸਮੇਂ ਵੱਜ ਰਿਹਾ ਹੈ। ਸਾਡੇ ਅੰਦਰ ਵੀ ਵੱਜ ਰਿਹਾ ਹੈ।

**ਘਟਿ ਘਟਿ ਵਾਜਹਿ ਨਾਦ॥** (ਜਪੁ ਜੀ ਸਾਹਿਬ)

ਧਿਆਨ ਅੰਦਰ ਹੀ ਨਹੀਂ, ਧਿਆਨ ਬਾਹਰ ਵੀ ਹੈ। ਇਸ ਦੇ ਨਾਲ ਹਿਰਦੇ ਦੀ ਸ਼ੁੱਧੀ ਹੋ ਜਾਂਦੀ ਹੈ। ਧਿਆਨ ਹਿਰਦੇ ਤੱਕ ਪਹੁੰਚਦਾ ਹੈ, ਧੁਨੀ ਹਿਰਦੇ ਤੱਕ ਪਹੁੰਚਦੀ ਹੈ, ਅਨਾਹਦ ਦੀ ਧੁਨੀ ਸੁਣਦਾ ਹੈ, ਹਿਰਦੇ ਦੇ ਤੱਲ 'ਤੇ ਹੀ ਪਾਵਨ ਹੋ ਜਾਂਦਾ ਹੈ, ਪਰ ਅਜੇ ਇਕ ਤੱਲ ਮੌਜੂਦ ਹੈ। ਅਜੇ ਧੁਨੀ ਧੁਨੀ ਤੱਕ ਨਹੀਂ ਪਹੁੰਚੀ। ਅਜੇ ਧੁਨ ਨਾਦ ਨਾਲ ਨਹੀਂ ਟਕਰਾਈ। ਜੋ ਨਾਦ ਤੋਂ ਉੱਠੀ ਹੈ, ਪਰ ਨਾਭੀ ਨਾਲ ਟਕਰਾਈ ਨਹੀਂ। ਧਿਆਨ ਗਹਿਰਾ ਚਲਾ ਗਿਆ, ਧੁਨ ਵੀ ਗਹਿਰੀ ਚਲੀ ਗਈ ਤਾਂ ਉਹ ਧੁਨੀ ਧੁਨੀ ਨਾਲ ਟਕਰਾ ਗਈ। ਨਾਭੀ ਪੂਰੀ ਖੁੱਲ੍ਹ ਗਈ।

ਨਾਭੀ ਦੋ ਹਾਲਤਾਂ ਵਿਚ ਖੁੱਲ੍ਹਦੀ ਹੈ—ਇਕ ਮੌਤ ਦੇ ਸਮੇਂ ਜਦੋਂ ਇਹ ਖੁੱਲ੍ਹਦੀ ਹੈ ਤਾਂ ਸਰੀਰ ਵਿਚੋਂ ਸਾਰੇ ਪ੍ਰਾਣ ਨਿਕਲ ਜਾਂਦੇ ਹਨ। ਆਖ਼ਰੀ ਪ੍ਰਾਣ ਨਾਭੀ ਵਿਚ ਹੁੰਦਾ ਹੈ। ਆਯੁਰਵੈਦ ਅਚਾਰੀਆ ਵੀ ਅਜਿਹਾ ਮੰਨਦੇ ਹਨ। ਧਰਮ ਵੀ ਅਜਿਹਾ ਮੰਨਦਾ ਹੈ। ਜਦੋਂ ਇਹ ਗੰਢ ਖੁੱਲ੍ਹਦੀ ਹੈ, ਜਦੋਂ ਇਹ ਆਖ਼ਰੀ ਪ੍ਰਾਣ ਨਿਕਲਦਾ ਹੈ ਤਾਂ ਉਦੋਂ ਸਰੀਰ ਦੀ ਇਹ ਹਾਲਤ ਬਣਦੀ ਹੈ ਕਿ ਮੁੱਠੀਆਂ ਬੰਦ ਹੁੰਦੀਆਂ ਹਨ, ਦੰਦੀਆਂ ਵੱਜਦੀਆਂ ਹਨ, ਕੰਬਣੀ ਛਿੜਦੀ ਹੈ। ਸਿਆਣੇ ਅੰਦਾਜ਼ਾ ਲਗਾ ਲੈਂਦੇ ਹਨ ਕਿ ਆਖ਼ਰੀ ਪ੍ਰਾਣ ਗਿਆ, ਇਹ ਮਨੁੱਖ ਗਿਆ। ਸਰੀਰ ਦਾ ਅੰਤ ਹੋ ਗਿਆ। ਇਕ ਮੌਤ ਦੇ ਸਮੇਂ ਇਹ ਗੰਢ ਖੁੱਲ੍ਹਦੀ ਹੈ ਅਤੇ ਇਕ ਉਦੋਂ ਖੁੱਲ੍ਹਦੀ ਹੈ ਜਦੋਂ ਧੁਨੀ ਧੁਨੀ ਨਾਲ ਟਕਰਾਉਂਦੀ ਹੈ। ਉਹ ਜੱਪ, ਉਹ ਅਵਾਜ਼ ਧੁਨੀ ਨਾਲ ਟਕਰਾਉਂਦੀ ਹੈ ਤਾਂ ਨਾਭੀ ਖੁੱਲ੍ਹ ਜਾਂਦੀ ਹੈ। ਸ਼ਬਦ ਪ੍ਰਾਣਾਂ ਅੰਦਰ ਚਲਾ ਜਾਂਦਾ ਹੈ।

ਇਸ ਤਰ੍ਹਾਂ ਦੇ ਮਨੁੱਖ ਅੰਦਰ ਪ੍ਰਮਾਤਮਾ ਹੀ ਬੋਲਦਾ ਹੈ। ਮੈਂ ਅਰਜ਼ ਕਰਾਂ, ਜਦੋਂ ਇਹ ਗੰਢ ਖੁੱਲ੍ਹਦੀ ਹੈ, ਧੁਨ ਧੁਨੀ ਨਾਲ ਟਕਰਾਉਂਦੀ ਹੈ ਤਾਂ ਹਾਲਤ ਉਸ ਸਮੇਂ ਭਗਤ ਦੀ ਵੀ ਇਹੀ ਬਣ ਜਾਂਦੀ ਹੈ।

ਮਾਤਾ ਤ੍ਰਿਪਤਾ ਜੀ ਵੈਦ ਨੂੰ ਬੁਲਾ ਲਿਆਏ। ਦੇਖੋ ਮੇਰੇ ਬੱਚੇ ਨੂੰ ਕੀ ਹੋ ਗਿਆ ਹੈ। ਕੰਬਣੀ ਛਿੜੀ ਹੋਈ ਹੈ। ਦੰਦੀਆਂ ਵੱਜ ਰਹੀਆਂ ਹਨ। ਵੈਦ ਨਬਜ਼ ਦੇਖਦਾ ਹੈ, ਧੜਕਣ ਦੇਖਦਾ ਹੈ। ਹੱਥ ਜੋੜ ਕੇ ਇਹ ਵੈਦ ਮਾਤਾ ਜੀ ਨੂੰ ਕਹਿੰਦਾ ਹੈ, ਮਾਂ ਜੀ ! ਇਹ ਰੋਗੀ ਜਿਹੇ ਜਿਹੇ ਦਿਖਾਈ ਦੇ ਰਹੇ ਹਨ, ਰੋਗੀ ਨਹੀਂ ਹਨ। ਨਬਜ਼ ਠੀਕ ਚੱਲ ਰਹੀ ਹੈ। ਦਿਲ ਦੀ ਧੜਕਣ ਠੀਕ ਹੈ। ਸਰੀਰ ਦਾ ਤਾਪਮਾਨ ਵੀ ਠੀਕ ਹੈ। ਜੋ ਆਯੁਰਵੈਦਿਕ ਗਿਆਨ ਹੈ, ਉਸ ਹਿਸਾਬ ਨਾਲ ਜੋ ਮੈਂ ਜਾਂਚ ਪੜਤਾਲ ਕੀਤੀ ਹੈ, ਇਹ ਰੋਗੀ ਨਹੀਂ ਹਨ, ਪਰ ਦਿਖਾਈ ਕਿਉਂ ਦੇ ਰਹੇ ਹਨ, ਇਹ ਮੇਰੀ ਸਮਝ ਤੋਂ ਬਾਹਰ ਹੈ। ਪਤਾ ਹੈ ਮਾਤਾ ਜੀ ਨੇ ਕੀ ਕਿਹਾ ਕਿ ਮੈਂ ਫਿਰ ਕੋਈ ਹੋਰ ਵੈਦ ਬੁਲਾਉਂਦੀ ਹਾਂ। ਤੇਰੀ ਸਮਝ ਤੋਂ ਪਰ੍ਹੇ ਹੈ। ਜਦੋਂ ਮਾਤਾ ਜੀ ਚੱਲੇ ਤਾਂ ਵੈਦ ਰੋਕਦਾ ਹੈ। ਮਾਂ ਜੀ ! ਕਿਸ ਵੈਦ ਨੂੰ ਬੁਲਾਉਗੇ ? ਸਾਰੇ ਵੈਦ ਮੇਰੇ ਸ਼ਗਿਰਦ ਹਨ। ਹੁਣ ਕੌਣ ਦੱਸੇ, ਗੰਢ ਖੁੱਲ੍ਹ ਗਈ ਹੈ ਬਚਪਨ ਵਿਚ ਹੀ।

ਇਹੋ ਹਾਲਤ ਮੁਹੰਮਦ ਸਾਹਿਬ ਦੀ ਵੀ ਗੁਫਾ ਵਿਚ ਹੋ ਗਈ ਸੀ। ਅੱਲ੍ਹਾ-ਹੂ, ਅੱਲ੍ਹਾ-ਹੂ ਦਾ ਜੱਪ ਕਰਦੇ ਪਏ ਸਨ। ਧੁਨੀ ਧੁਨੀ ਨਾਲ ਟਕਰਾ ਗਈ। ਮੁਹੰਮਦ ਸਾਹਿਬ ਕਹਿੰਦੇ ਹਨ, ਮੈਂ ਹੁਣ ਬੋਲਣਾ ਭੁੱਲ ਗਿਆ ਹਾਂ। ਹੁਣ ਜੋ ਬੋਲਦਾ ਹੈ, ਉਹ ਖ਼ੁਦਾ ਹੀ ਬੋਲਦਾ ਹੈ।

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਮੈਂ ਕੁਝ ਨਹੀਂ ਬੋਲਦਾ। ਜੋ ਹੁਕਮੀ ਬੋਲਿਆ ਹੈ, ਉਹ ਮੈਨੂੰ ਬੋਲਣਾ ਨਹੀਂ ਆਉਂਦਾ। ਜੋ ਬੋਲ ਰਿਹਾ ਹੈ, ਖਸਮ ਬੋਲ ਰਿਹਾ ਹੈ। ਜੋ

ਸੋਚ ਰਿਹਾ ਹੈ, ਪ੍ਰਮਾਤਮਾ ਸੋਚ ਰਿਹਾ ਹੈ। ਮਨੁੱਖ ਦਾ ਆਪਣਾ ਮਨ ਮਿੱਟ ਜਾਂਦਾ ਹੈ। ਇਹ ਤਾਂ ਗੁਰੂ ਨਾਨਕ ਦੇਵ ਮਹਾਰਾਜ ਜੀ ਨੇ ਵੀ ਮੰਨਿਆ ਹੈ :

**ਮਨੁ ਮਾਰੇ ਧਾਤੁ ਮਰਿ ਜਾਇ॥ ਬਿਨੁ ਮੂਏ ਕੈਸੇ ਹਰਿ ਪਾਇ॥**

**(ਅੰਗ ੧੫੯)**

ਚੇਤੇ ਕੌਣ ਰੱਖਦਾ ਹੈ ? ਇਸ ਅਵਸਥਾ ਵਿਚ ਪਹੁੰਚੇ ਹੋਏ ਮਨੁੱਖਾਂ ਦੇ ਅੰਦਰ ਪ੍ਰਮਾਤਮਾ ਬੋਲਦਾ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲ-ਚੁੱਕ ਦੀ ਖਿਮਾ।

**ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫ਼ਤਹਿ॥**



# ਮਾਨੁ ਮਾਂਗਉ ਤਾਨੁ ਮਾਂਗਉ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਜੁੜ ਬੈਠੇ ਸਤਿਸੰਗੀ ਜਨੋਂ !

**ਵਾਹਿਗੁਰੂ ਜੀ ਕਾ ਖਾਲਸਾ॥**

**ਵਾਹਿਗੁਰੂ ਜੀ ਕੀ ਫਤਹਿ॥**

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ**

**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜਾਪੁ ਸਾਹਿਬ ਦੇ ਆਏ ਇਕ ਛੰਦ ਤੋਂ ਗੁਰਬਾਣੀ ਵਿਚਾਰ ਆਪਣੀ ਤੁੱਛ ਬੁੱਧੀ ਤੋਂ ਆਪ ਜੀ ਦੇ ਸਾਹਮਣੇ ਰੱਖਣ ਦੀ ਕੋਸ਼ਿਸ਼ ਕਰਨ ਲੱਗਾ ਹਾਂ:

**ਅਮਾਨ ਹੈਂ॥ ਨਿਧਾਨ ਹੈਂ॥ ਅਨੇਕ ਹੈਂ॥ ਫਿਰਿ ਏਕ ਹੈਂ॥**

**(ਜਾਪੁ ਸਾਹਿਬ)**



ਤੂੰ ਗੁਣਾਂ ਦਾ ਖ਼ਜ਼ਾਨਾ ਹੈਂ। ਤੂੰ ਸ਼ਕਤੀ ਦਾ ਨਿਧਾਨ ਹੈਂ। ਤੂੰ ਸੁਹੱਪਣ ਦਾ ਖ਼ਜ਼ਾਨਾ ਹੈਂ। ਪਰ ਫਿਰ ਵੀ ਤੈਨੂੰ ਮਾਣ ਨਹੀਂ ਹੈ। ਨਾ ਆਪਣੀ ਸ਼ਕਤੀ ਦਾ, ਨਾ ਆਪਣੇ ਸੁਹੱਪਣ ਦਾ ਅਤੇ ਨਾ ਆਪਣੇ ਗੁਣਾਂ ਦਾ। ਤੈਨੂੰ ਆਪਣੀ ਸਮਰੱਥਾ ਦਾ ਵੀ ਕੋਈ ਮਾਣ ਨਹੀਂ।

ਪ੍ਰਾਚੀਨ ਉਪਨਿਸ਼ਧਾਂ ਦੇ ਰਿਸ਼ੀਆਂ ਨੇ ਪ੍ਰਮਾਤਮਾ ਦੇ ਇਹ ਤਿੰਨ ਗੁਣ ਮੰਨੇ ਹਨ—ਸੱਤਿਅਮ, ਸ਼ਿਵਮ, ਸੁੰਦਰਮ। ਉਹ ਸੱਤ ਹੈ। ਉਹ ਪ੍ਰਕਾਸ਼ਮਾਨ ਹੈ। ਉਹ ਅਤੀ ਸੁੰਦਰ ਹੈ। ਅਜਿਹਾ ਜੋ ਸ਼ਕਤੀ ਦਾ ਸੋਮਾ ਹੈ, ਅਜਿਹਾ ਜੋ ਸੁਹੱਪਣ ਦਾ ਖ਼ਜ਼ਾਨਾ ਹੈ, ਅਜਿਹਾ ਜੋ ਗੁਣਾਂ ਦਾ ਮਰਕਜ਼ ਹੈ, ਉਸ ਨੂੰ ਕੋਈ ਮਾਣ ਨਹੀਂ ਹੈ। ਫਿਰ ਉਹ ਇੱਕ ਹੁੰਦਾ ਹੋਇਆ ਅਨੇਕ ਹੈ ਅਤੇ ਅਨੇਕ ਹੁੰਦਾ ਹੋਇਆ ਇਕ ਹੈ। ਇਹ ਤਾਂ ਪਹੇਲੀ ਜਾਪੇਗੀ। ਜੋ ਇੱਕ ਹੈ, ਉਹ ਇੱਕ ਹੀ ਹੋ ਸਕਦਾ ਹੈ, ਅਨੇਕ ਕਿਵੇਂ ਹੋਵੇਗਾ ? ਜੋ ਅਨੇਕ ਹੈ, ਉਹ ਅਨੇਕ ਹੋ ਸਕਦਾ ਹੈ, ਇੱਕ ਕਿਵੇਂ ਹੋਵੇਗਾ ?

ਧੰਨ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਅੱਖਰ ਇੱਕ ਹੈ। ਗੁਰੂ ਨਾਨਕ ਦੇਵ ਜੀ ਦੇ ਕੰਠ ਤੋਂ ਜੋ ਪਹਿਲਾ ਸ਼ਬਦ ਪ੍ਰਗਟ ਹੋਇਆ ਹੈ, ਉਹ ਇੱਕ ਹੈ। ਗਣਿਤ ਵਿਚ ਤਾਂ ਇਹ ਹਿੰਦਸਾ ਹੈ ੧। ਗੁਰੂ ਨਾਨਕ ਦੇਵ ਜੀ ਦੇ ਕੰਠ ਤੋਂ ਪਹਿਲਾ ਸ਼ਬਦ ਨਿਕਲਿਆ ਇੱਕ। ਉਸ ਇੱਕ ਦਾ ਸੁਭਾਅ ਕੀ ਹੈ ? ਉਸ ਦੀ ਹਸਤੀ ਕੀ ਹੈ ? ਉਸ ਦੀ ਸਮਰੱਥਾ

ਕੀ ਹੈ ? ਸਾਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਫਿਰ ਉਸ ਇੱਕ ਦੀ ਹੀ ਵਿਆਖਿਆ ਕਰਦੀ ਹੈ। ਫਿਰ ਫ਼ੈਸਲਾ ਗੁਰਬਾਣੀ ਦਾ ਪਤਾ ਕੀ ਹੈ ?

**ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥ ਬਿਨ ਬੂਝੇ ਤੂੰ ਸਦਾ ਨਾਪਾਕ॥**

**(ਅੰਗ ੩੭੪)**

ਜੇਕਰ ਉਸ ਇਕ ਨੂੰ ਸਮਝ ਜਾਏਂ ਤਾਂ ਤੂੰ ਪਵਿੱਤਰ ਹੈਂ, ਨਹੀਂ ਤਾਂ ਸਦਾ ਹੀ ਨਾਪਾਕ। ਗੰਦਗੀ ਦਾ ਢੇਰ।

ਮਹਾਰਾਜ ਸ਼ੁੱਧਤਾ ਮੰਨਦੇ ਹੀ ਨਹੀਂ। ਇਕ ਨੂੰ ਸਮਝੇ ਬਿਨਾਂ ਕੋਈ ਸ਼ੁੱਧਤਾ ਨਹੀਂ। ਇਹ ਖ਼ੁਦ ਵੀ ਅਪਵਿੱਤਰ, ਇਸ ਦੇ ਦਾਨ ਵਿਚ ਵੀ ਅਪਵਿੱਤਰਤਾ ਹੋਵੇਗੀ। ਕੋਈ ਬਹੁਤ ਵੱਡੀ ਸੇਵਾ ਹੋਵੇਗੀ, ਪਰ ਇੱਕ ਦੀ ਸਮਝ ਨਹੀਂ। ਇਸ ਸੇਵਾ ਵਿਚੋਂ ਹੰਕਾਰ ਨੇ ਜਨਮ ਲੈਣਾ ਹੈ। ਕੋਈ ਜੱਪ ਕਰ ਰਿਹਾ ਹੈ, ਗੁਰਦੁਆਰੇ ਆ ਰਿਹਾ ਹੈ, ਹੋਰ ਤਰ੍ਹਾਂ-ਤਰ੍ਹਾਂ ਦੀ ਸੇਵਾ ਵਿਚ ਜੁੱਟਿਆ ਹੋਇਆ ਹੈ, ਪਰ ਪ੍ਰਮਾਤਮਾ ਦਾ ਪਤਾ ਨਹੀਂ ਤਾਂ ਮੈਂ ਅਰਜ਼ ਕਰਾਂ, ਇਹਨਾਂ ਸਾਰੇ ਧਾਰਮਿਕ ਧਰਮਾਂ ਵਿੱਚੋਂ ਹੰਕਾਰ ਹੀ ਪ੍ਰਗਟ ਹੋਵੇਗਾ, ਨਿਰੰਕਾਰ ਨਹੀਂ।

ਜਿਸ-ਜਿਸ ਕਰਮ ਤੋਂ ਹੰਕਾਰ ਪ੍ਰਗਟ ਹੋਵੇ, ਉਸ ਕਰਮ ਨੂੰ ਨਿਰਮਲ ਨਹੀਂ ਕਿਹਾ ਜਾ ਸਕਦਾ। ਜੋ ਖ਼ੁਦ ਮੈਲਾ ਹੈ, ਉਸ ਦੀ ਸੇਵਾ ਵੀ ਮੈਲੀ ਹੈ। ਜੋ ਖ਼ੁਦ ਮੈਲਾ ਹੈ, ਯਕੀਨ ਜਾਣੋ ਉਸ ਦਾ ਗੁਰਦੁਆਰੇ ਬੈਠਣਾ ਵੀ ਮੈਲਾ ਹੈ, ਕਿਉਂਕਿ ਜਿੰਨੀ ਦੇਰ ਤੱਕ ਖ਼ੁਦ ਸ਼ੁੱਧ ਨਹੀਂ ਹੋਵੇਗਾ, ਇਸ ਦਾ ਕੋਈ ਕਰਮ ਸ਼ੁੱਧ ਨਹੀਂ ਹੈ।

ਸਵਾਲ ਪੈਦਾ ਹੁੰਦਾ ਹੈ ਕਿ ਫਿਰ ਇਹ ਕਿਵੇਂ ਸ਼ੁੱਧ ਹੋਵੇਗਾ ? ਇਹ ਕਿਸ ਤਰ੍ਹਾਂ ਪਵਿੱਤਰ ਹੋਵੇਗਾ ? ਗੁਰਬਾਣੀ ਇਸ ਦਾ ਫ਼ੈਸਲਾ ਕਰਦੀ ਹੈ ਕਿ ਜੇ ਤੂੰ ਇਕ ਨੂੰ ਜਾਣੇਂਗਾ, ਫਿਰ ਤੂੰ ਪਾਕ ਹੋਵੇਂਗਾ। ਇਕ ਨੂੰ ਸਮਝਿਆ ਨਹੀਂ, ਇੱਕ ਨੂੰ ਜਾਣਿਆ ਨਹੀਂ, ਇੱਕ ਨਾਲ ਤੂੰ ਜੁੜਿਆ ਨਹੀਂ ਤਾਂ :

**ਬਿਨ ਬੂਝੇ ਤੂੰ ਸਦਾ ਨਾਪਾਕ॥**

ਦਰਅਸਲ ਸੰਸਾਰ ਦੇ ਤੱਲ 'ਤੇ ਉਹ ਅਨੇਕ ਹੈ ਅਤੇ ਖ਼ੁਦ ਉਹ ਆਪਣੇ ਤੱਲ 'ਤੇ ਇੱਕ ਹੈ। ਆਕਾਰ ਦੇ ਤੱਲ 'ਤੇ ਅਨੇਕ ਹੈ, ਨਿਰਾਕਾਰ ਦੇ ਤੱਲ 'ਤੇ ਇੱਕ ਹੈ। ਉਹ ਸਰਗੁਣ ਦੇ ਤੱਲ 'ਤੇ ਅਨੇਕ ਹੈ, ਪਰ ਨਿਰਗੁਣ ਦੇ ਤੱਲ 'ਤੇ ਇੱਕ ਹੈ। ਇਹ ਕੋਈ ਵਿਰਲਾ ਹੀ ਵਿਚਾਰੇਗਾ ਅਤੇ ਵਿਰਲਾ ਹੀ ਆਪਣੀ ਸੋਚ ਵਿਚ ਲਿਆਵੇਗਾ।

ਜਦੋਂ ਅਸੀਂ ਕਹਿੰਦੇ ਹਾਂ ਕਿ ਫਲਾਣਾ ਮਨੁੱਖ ਬਦਲ ਗਿਆ ਹੈ ਤਾਂ ਕੀ ਬਦਲ ਗਿਆ ਹੈ ? ਹੱਥ ਬਦਲ ਗਏ, ਪੈਰ ਬਦਲ ਗਏ, ਮੂੰਹ-ਮੱਥਾ ਬਦਲ ਗਿਆ ? ਕੁਝ ਨਹੀਂ ਬਦਲਿਆ। ਵਿਚਾਰ ਬਦਲ ਗਏ ਹਨ, ਸੋਚਣੀ ਬਦਲ ਗਈ ਹੈ। ਚਿਤਵਨੀ

ਬਦਲ ਗਈ ਹੈ। ਵਿਚਾਰ ਦੇ ਬਦਲਦਿਆਂ ਮਨੁੱਖ ਦਾ ਸੰਸਾਰ ਬਦਲ ਜਾਂਦਾ ਹੈ। ਸੋਚਣੀ ਦੇ ਬਦਲਦਿਆਂ ਮਨੁੱਖ ਦਾ ਆਚਰਣ ਬਦਲ ਜਾਂਦਾ ਹੈ। ਚਿੰਤਨ ਦੇ ਬਦਲਦਿਆਂ ਮਨੁੱਖ ਦਾ ਸਭ ਕੁਝ ਬਦਲ ਜਾਂਦਾ ਹੈ। ਕਿਤੇ ਬਹੁਗਿਣਤੀ ਵਿਚ ਮਨੁੱਖਾਂ ਦੇ ਵਿਚਾਰ ਬਦਲ ਜਾਣ, ਇਸ ਨੂੰ ਕਹਿੰਦੇ ਹਨ ਯੁੱਗ ਬਦਲ ਗਿਆ। ਸਮਾਂ ਬਦਲ ਗਿਆ।

ਯੁੱਗ ਦੀ ਤਬਦੀਲੀ ਮਨੁੱਖ ਦੇ ਵਿਚਾਰਾਂ ਦੀ ਤਬਦੀਲੀ ਹੈ। ਮਨੁੱਖ ਦੇ ਵਿਚਾਰਾਂ ਦੀ ਤਬਦੀਲੀ ਯੁੱਗ ਦੀ ਤਬਦੀਲੀ ਹੈ। ਇਸ ਜ਼ਮੀਨ ਉੱਤੇ ਇਕੋ ਇਕ ਕੌਮ ਹੈ, ਸਿੱਖ ਕੌਮ, ਜੋ ਵਿਚਾਰ ਨੂੰ ਮੱਥਾ ਟੇਕਦੀ ਹੈ। ਵਿਚਾਰਾਂ ਦੇ ਖ਼ਜ਼ਾਨੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦੀ ਹੈ। ਇਸ ਲਈ ਸਿੱਖ ਅਵਿਚਾਰੀ ਨਹੀਂ ਚਾਹੀਦਾ। ਸਿੱਖ ਅਗਿਆਨੀ ਨਹੀਂ ਚਾਹੀਦਾ। ਉਹ ਵਿਚਾਰ ਦੇ ਖ਼ਜ਼ਾਨੇ ਅੱਗੇ ਮੱਥਾ ਟੇਕਦਾ ਹੋਵੇ, ਪਰ ਖ਼ੁਦ ਕੋਈ ਵਿਚਾਰ ਨਾ ਰੱਖਦਾ ਹੋਵੇ ਤਾਂ ਸ਼ਾਇਦ ਇਹ ਮੱਥਾ ਟੇਕਣਾ ਵੀ ਪਾਖੰਡ ਹੋ ਜਾਏਗਾ। ਵਾਕਈ ਕਈਆਂ ਦਾ ਮੱਥਾ ਟੇਕਣਾ ਵੀ ਪਾਖੰਡ ਹੁੰਦਾ ਹੈ। ਹੋ ਸਕਦਾ ਹੈ ਤੇਰੇ ਦਾਨ ਵਿਚ ਵੀ ਪਾਖੰਡ ਹੋਵੇ।

ਦਰਅਸਲ ਵਿਚਾਰ ਬਦਲਣ ਬਿਨਾਂ ਮਨੁੱਖ ਦੀ ਜ਼ਿੰਦਗੀ ਨਹੀਂ ਬਦਲਦੀ। ਇਥੇ ਗੁਰੂ ਦੇ ਅੱਗੇ ਸਭ ਤੋਂ ਵੱਡੀ ਭੇਟਾ ਕਿਹੜੀ ਰੱਖਣੀ ਹੈ ? ਧਨ ਅਰਪਣ ਕਰਨਾ ਹੈ, ਸੋਨਾ-ਚਾਂਦੀ ਅਰਪਣ ਕਰਨਾ ਹੈ, ਅੰਨ ਅਰਪਣ ਕਰਨਾ ਹੈ, ਇਹ ਪੂਰਨੇ ਪਾਉਣੇ ਹਨ। ਜਿਵੇਂ ਪਹਿਲਾਂ-ਪਹਿਲਾਂ ਮਾਸੂਮ ਬੱਚੇ ਨੂੰ ਲਿਖਣਾ ਸਿਖਾਇਆ ਜਾਂਦਾ ਹੈ ਤਾਂ ਸਭ ਤੋਂ ਪਹਿਲਾਂ ਪੂਰਨੇ ਪਾਉਂਦੇ ਹਨ। ਧਨ ਅਰਪਣ ਕਰਨਾ, ਸੋਨਾ-ਚਾਂਦੀ ਅਰਪਣ ਕਰਨਾ, ਅੰਨ ਅਰਪਣ ਕਰਨਾ ਇਸ ਲਈ ਹੈ ਤਾਂ ਕਿ ਇਕ ਦਿਨ ਮਨੁੱਖ ਨੂੰ ਆਪਣੇ ਵਿਚਾਰ ਅਰਪਣ ਕਰਨੇ ਆ ਜਾਣ। ਆਪਣਾ ਮਨ ਅਰਪਣ ਕਰਨ ਦੀ ਜਾਚ ਆ ਜਾਏ। ਮਨੁੱਖ ਦਾ ਮਨ ਕੀ ਹੈ ? ਵਿਚਾਰਾਂ ਦੀ ਢੇਰੀ। ਇਹ ਭੇਟ ਕਰਨ ਦੀ ਜਾਚ ਆ ਜਾਏ। ਜਿਸ ਦਿਨ ਇਹ ਅਰਪਣ ਕਰਨ ਦੀ ਜਾਚ ਆ ਜਾਏ, ਗੁਰੂ ਆਪਣੇ ਵਿਚਾਰ ਇਸ ਨੂੰ ਦੇ ਦਿੰਦਾ ਹੈ।

ਮਨੁੱਖ ਦੇ ਵਿਚਾਰਾਂ ਵਿਚ ਲੋਭ ਹੈ, ਗੁਰੂ ਦੇ ਵਿਚਾਰਾਂ ਵਿਚ ਸੰਤੋਖ ਹੈ। ਮਨੁੱਖ ਦੇ ਵਿਚਾਰਾਂ ਵਿਚ ਕਾਮ ਹੈ, ਗੁਰੂ ਦੇ ਵਿਚਾਰਾਂ ਵਿਚ ਰਾਮ ਹੈ। ਮਨੁੱਖ ਦੇ ਵਿਚਾਰਾਂ ਵਿਚ ਹੰਕਾਰ ਹੈ, ਗੁਰੂ ਦੇ ਵਿਚਾਰਾਂ ਵਿਚ ਨਿਰੰਕਾਰ ਹੈ। ਮਨੁੱਖ ਦੇ ਵਿਚਾਰਾਂ ਵਿਚ ਕ੍ਰੋਧ ਹੈ, ਗੁਰੂ ਦੇ ਵਿਚਾਰਾਂ ਵਿਚ ਦਇਆ ਹੈ। ਮਨੁੱਖ ਦੇ ਵਿਚਾਰਾਂ ਵਿਚ ਮੋਹ ਹੈ, ਗੁਰੂ ਦੇ ਵਿਚਾਰਾਂ ਵਿਚ ਪ੍ਰੇਮ ਹੈ। ਇਹ ਕ੍ਰੋਧ ਭੇਟ ਕਰੇ ਤਾਂ ਦਇਆ ਮਿਲੇ। ਇਹ ਕਾਮ ਭੇਟ ਕਰੇ ਤਾਂ ਰਾਮ ਮਿਲੇ। ਇਹ ਹੰਕਾਰ ਭੇਟ ਕਰੇ ਤਾਂ ਨਿਰੰਕਾਰ ਮਿਲੇ। ਆਪਣੇ ਮਨ ਨੂੰ ਭੇਟ ਕਰਨਾ ਕੀ ਹੈ ? ਆਪਣੇ ਵਿਚਾਰਾਂ ਨੂੰ ਭੇਟ ਕਰਨਾ।

ਤਨ ਕੀ ਹੈ ? ਚਾਰ ਸ਼ਬਦਾਂ ਵਿਚ ਇਸ ਦੀ ਵਿਆਖਿਆ ਕਰੀਏ—ਤਨ

ਹੱਡੀਆਂ ਹਨ। ਹੱਡੀਆਂ ਉੱਤੇ ਚੜ੍ਹਿਆ ਹੋਇਆ ਮਾਸ ਹੈ। ਮਾਸ ਉੱਤੇ ਚੜ੍ਹੀ ਹੋਈ ਮਿੱਝ ਹੈ। ਮਿੱਝ ਉੱਤੇ ਚੜ੍ਹੀ ਹੋਈ ਇਹ ਖਲੜੀ ਹੈ। ਤੂੰ ਖਲੜੀ ਉੱਤੇ ਮਾਣ ਕਰ ਰਿਹਾ ਹੈਂ। ਤੂੰ ਇਸ ਚਮੜੀ ਉੱਤੇ ਮਾਣ ਕਰ ਰਿਹਾ ਹੈਂ। ਤਨ ਦਾ ਹੰਕਾਰ ਕੀ ਹੈ ? ਖਲੜੀ ਦਾ ਹੰਕਾਰ। ਜਿਵੇਂ ਅਸੀਂ ਵੱਖ-ਵੱਖ ਰੰਗਾਂ ਦੇ ਕੱਪੜੇ ਪਾਏ ਹਨ, ਇਸੇ ਤਰ੍ਹਾਂ ਰੱਬ ਨੇ ਵੱਖ-ਵੱਖ ਤਰ੍ਹਾਂ ਦੀ ਖਲੜੀ ਦਾ ਰੰਗ ਮਨੁੱਖ ਨੂੰ ਦਿੱਤਾ ਹੈ। ਕਿਸੇ ਨੂੰ ਗੋਰਾ, ਕਿਸੇ ਨੂੰ ਕਾਲਾ, ਕਿਸੇ ਨੂੰ ਲਾਲ, ਇਕ ਰੰਗ ਨਹੀਂ ਹੈ। ਪ੍ਰਮਾਤਮਾ ਦੀ ਪਸੰਦ ਵੀ ਇਹੀ ਹੈ, ਸਾਰੇ ਰੰਗ ਕਿਉਂਕਿ ਉਥੋਂ ਆਏ ਹਨ। ਤਨ ਹੱਡੀਆਂ ਹਨ। ਹੱਡੀਆਂ ਦੇ ਉੱਤੇ ਚੜ੍ਹਿਆ ਹੋਇਆ ਮਾਸ। ਮਾਸ ਦੇ ਉੱਤੇ ਲਿਪਟੀ ਹੋਈ ਮਿੱਝ। ਮਿੱਝ ਦੇ ਉੱਤੇ ਚੜ੍ਹੀ ਹੋਈ ਖਲੜੀ।

ਹੁਣ ਕੋਈ ਪ੍ਰਸ਼ਨ ਕਰੇ ਕਿ ਮਨ ਕੀ ਹੈ ? ਮਨ ਵਿਚਾਰ ਹੈ। ਮਨ ਸੋਚਣੀ ਹੈ। ਮਨ ਅਹਿਮ ਹੈ। ਜਿਵੇਂ ਤਨ ਚਾਰ ਸ਼ਕਤੀਆਂ ਦਾ ਜੋੜ ਹੈ, ਤਿਵੇਂ ਮਨ ਚਾਰ ਸ਼ਕਤੀਆਂ ਦਾ ਮਜਮੂਹਾ ਹੈ। ਵਿਚਾਰ, ਸੋਚਣੀ, ਚਿਤਵਨੀ ਅਤੇ ਅਹੰਕਾਰ। ਮਨ, ਬੁੱਧ, ਚਿੱਤ, ਅਹਿਮ। ਇਸ ਨੂੰ ਸ਼ਾਸਤਰਕਾਰ ਚਤੁਸ਼ਟਾ ਅੰਧਾਕਰਨ ਵੀ ਕਹਿੰਦੇ ਹਨ। ਚਾਰਾਂ ਦਾ ਜੋੜ ਹੈ ਮਨ। ਜਦੋਂ ਅੰਦਰ ਵਿਚਾਰਾਂ ਦਾ ਪ੍ਰਵਾਹ ਚੱਲਦਾ ਹੈ, ਜਦੋਂ ਮਨੁੱਖ ਸੋਚਦਾ ਹੈ ਕਿ ਇਸ ਵਿਚਾਰ ਨੂੰ ਮੈਂ ਆਪਣੀ ਜ਼ਿੰਦਗੀ ਦਾ ਅੰਗ ਬਣਾਉਣਾ ਹੈ ਤਾਂ ਮਨ ਹੀ ਬੁੱਧ ਬਣ ਗਿਆ। ਜਦੋਂ ਮਨੁੱਖ ਕਿਸੇ ਨੂੰ ਯਾਦ ਕਰਦਾ ਹੈ ਤਾਂ ਉਹੀ ਮਨ ਬਣ ਗਿਆ ਚਿੱਤ। ਇਕ ਚੌਥੀ ਸ਼ਕਤੀ ਹੈ ਅਹੰਗ। ਇਹ ਮੇਰੇ ਵਿਚਾਰ ਹਨ, ਇਹ ਮੈਂ ਸੋਚ ਰਿਹਾ ਹਾਂ, ਇਹ ਮੈਂ ਯਾਦ ਕਰ ਰਿਹਾ ਹਾਂ, ਇਹ ਅਹੰਕਾਰ ਭਾਵ ਹਰ ਸਮੇਂ ਛਾਇਆ ਰਹਿੰਦਾ ਹੈ। ਇਹਨਾਂ ਚਾਰਾਂ ਦਾ ਮਜਮੂਹਾ ਹੈ ਮਨ।



ਮਨ ਦਾ ਬਦਲਣਾ ਕੀ ਹੈ ? ਵਿਚਾਰਾਂ ਦਾ ਬਦਲ ਜਾਣਾ। ਯਾਦ ਦਾ ਬਦਲ ਜਾਣਾ, ਹੰਕਾਰ ਦਾ ਬਦਲ ਜਾਣਾ। ਤੁਸੀਂ ਕਹੋਗੇ, ਕੀ ਹੰਕਾਰ ਬਦਲ ਜਾਂਦਾ ਹੈ ? ਹਾਂ, ਇਕ ਨਿਰਮਲ ਹੰਕਾਰ ਵੀ ਹੈ। ਮਨੁੱਖ ਜੋਬਨ ਦਾ ਮਾਣ ਕਰਦਾ ਹੈ, ਧਨ ਦਾ ਮਾਣ ਕਰਦਾ ਹੈ, ਪਰਿਵਾਰ ਉੱਤੇ ਮਾਣ ਕਰਦਾ ਹੈ, ਜਾਤ ਉੱਤੇ ਮਾਣ ਕਰਦਾ ਹੈ, ਪਰ ਜਦੋਂ ਹੰਕਾਰ ਬਦਲ ਜਾਂਦਾ ਹੈ ਫਿਰ ਉਹ ਰੱਬ ਉੱਤੇ ਮਾਣ ਕਰਦਾ ਹੈ, ਕਿਸੇ ਹੋਰ ਉੱਤੇ ਨਹੀਂ। ਹੇ ਸੱਚੇ ਪ੍ਰਭੂ ! ਤੂੰ ਮੇਰਾ ਮਾਣ ਹੈਂ। ਮੈਨੂੰ ਹੁਣ ਤੇਰੇ ਉੱਤੇ ਹੀ ਮਾਣ ਹੈ। ਤਨ ਉੱਤੇ ਮਾਣ ਹੈ। ਧਨ ਉੱਤੇ ਮਾਣ ਹੈ। ਜੋਬਨ ਉੱਤੇ ਮਾਣ ਹੈ। ਪ੍ਰਭੁਤਾ ਉੱਤੇ ਮਾਣ ਹੈ। ਪਰਿਵਾਰ ਉੱਤੇ ਮਾਣ ਹੈ। ਕੁਲ ਉੱਤੇ ਮਾਣ ਹੈ। ਇਹ ਤਾਂ ਮੈਲਾ ਹੈ, ਹੰਕਾਰੀ ਹੈ, ਇਹੀ ਲੋਕਾਂ ਕੋਲ ਹੈ। ਦਿਨ ਰਾਤ ਮਾਣ ਕਰੀ ਬੈਠਾ ਹੈ। ਭਗਤ ਵੀ ਨਿਮਾਣੇ ਨਹੀਂ ਹੁੰਦੇ। ਮਾਣ ਤੋਂ ਰਹਿਤ ਨਹੀਂ ਹੁੰਦੇ। ਬੜਾ ਭਾਰੀ ਮਾਣ ਹੁੰਦਾ ਹੈ ਉਹਨਾਂ ਕੋਲ। ਮਾਣ ਕਿਸ ਉੱਤੇ ? ਉਸ ਪ੍ਰਮਾਤਮਾ ਉੱਤੇ। ਪਾਤਿਸ਼ਾਹ ਕਹਿੰਦੇ ਹਨ :

**ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ॥**

(ਅੰਗ ੧੩੦੭)

ਜਿਸ ਕੋਲ ਤਾਣ ਨਹੀਂ, ਉਸ ਨੂੰ ਮਾਣ ਕਿਸ ਚੀਜ਼ ਦਾ ? ਜੋ ਨਿਮਾਣਾ ਹੈ, ਉਹ ਤਾਂ ਪਹਿਲਾਂ ਹੀ ਮਰ ਗਿਆ। ਉਹ ਤਾਂ ਕਬਰ ਵਿਚ ਚਲਾ ਗਿਆ। ਉਹ ਤਾਂ ਚੱਲਦੀ ਫਿਰਦੀ ਲਾਸ਼ ਹੈ।

ਨਿਤਾਣੀ ਕੌਮ ਨਿਮਾਣੀ ਹੁੰਦੀ ਹੈ। ਨਿਤਾਣਾ ਮਨੁੱਖ ਨਿਮਾਣਾ ਹੁੰਦਾ ਹੈ। ਨਿਤਾਣਾ ਦੇਸ਼ ਨਿਮਾਣਾ ਹੁੰਦਾ ਹੈ। ਨਿਤਾਣੇ ਲਈ ਜਗਤ ਵਿਚ ਕੋਈ ਜਗ੍ਹਾ ਨਹੀਂ। ਕਮਜ਼ੋਰ ਲਈ, ਕਹਿੰਦੇ ਹਨ, ਉਸ ਲਈ ਕੋਈ ਥਾਂ ਨਹੀਂ। ਜਦੋਂ ਕਿਸੇ ਤਰ੍ਹਾਂ ਦੀ ਕੋਈ ਤਾਕਤ ਨਹੀਂ, ਨਾ ਧਨ ਦਾ ਜ਼ੋਰ, ਨਾ ਜੋਬਨ ਦਾ ਜ਼ੋਰ, ਨਾ ਕੁਲ ਦਾ ਜ਼ੋਰ, ਨਾ ਜਾਤ ਦਾ ਜ਼ੋਰ, ਫਿਰ ਜ਼ੋਰ ਕਿਸ ਗੱਲ ਦਾ ? ਜ਼ੋਰ ਹੁਣ ਪ੍ਰਮਾਤਮਾ ਦਾ ਹੈ। ਹੇ ਪ੍ਰਭੂ ! ਹੁਣ ਤੂੰ ਮੇਰਾ ਤਾਣ ਹੈਂ। ਇਸ ਲਈ ਹੁਣ ਤੂੰ ਹੀ ਮੇਰਾ ਮਾਣ ਹੈਂ। ਪ੍ਰਮਾਤਮਾ ਨਿਰਮਲ ਹੈ। ਉਸ ਦਾ ਮਾਣ ਵੀ ਨਿਰਮਲ ਹੈ। ਬਾਕੀ ਹੰਕਾਰ ਮੈਲਾ ਹੈ।

ਵਿਚਾਰ ਜਦੋਂ ਬਦਲਦੇ ਹਨ ਤਾਂ ਮੈਂ ਅਰਜ਼ ਕਰਾਂ, ਮਨੁੱਖ ਦੇ ਵਿਚਾਰਾਂ ਵਿਚ ਕੀ ਹੈ ? ਮਨੁੱਖ ਦੀ ਸੋਚਣੀ ਵਿਚ ਕੀ ਹੈ ? ਜੇਕਰ ਕਿਹਾ ਜਾਂਦਾ ਹੈ ਕਿ ਮਨੁੱਖ ਦੇ ਵਿਚਾਰਾਂ ਨਾਲ ਹੀ ਮਨੁੱਖ ਬਦਲਦਾ ਹੈ, ਚਿੰਤਨ ਦੇ ਬਦਲਦਿਆਂ ਹੀ ਸਾਰੀ ਦੁਨੀਆਂ ਬਦਲਦੀ ਹੈ, ਫਿਰ ਸਵਾਲ ਇਹ ਪੈਦਾ ਹੁੰਦਾ ਹੈ ਕਿ ਮਨੁੱਖ ਦੇ ਵਿਚਾਰਾਂ ਵਿਚ ਕੀ ਹੈ ? ਸੋਚਣੀ ਵਿਚ ਕੀ ਹੈ ? ਯਾਦਾਂ ਵਿਚ ਕੀ ਹੈ ?

ਧਾਰਮਿਕ ਚਿੰਤਕ ਅਜਿਹਾ ਕਹਿੰਦੇ ਹਨ ਕਿ ਮਨੁੱਖ ਦੇ ਵਿਚਾਰਾਂ ਵਿਚ, ਮਨੁੱਖ ਦੀ ਸੋਚਣੀ ਵਿਚ ਅਤੇ ਮਨੁੱਖ ਦੇ ਚਿੰਤਨ ਵਿਚ ਕਾਮ ਹੈ, ਲੋਭ ਹੈ ਅਤੇ ਹੰਕਾਰ ਹੈ, ਹੋਰ ਕੁਝ ਨਹੀਂ ਹੈ। ਪੜ੍ਹੋ ਆਪਣੀ ਸੋਚਣੀ ਨੂੰ ਕਿ ਸੋਚਣੀ ਵਿਚ ਕੀ ਹੈ ? ਪੜ੍ਹੋ ਆਪਣੀਆਂ ਯਾਦਾਂ ਨੂੰ ਕਿ ਯਾਦਾਂ ਵਿਚ ਕੀ ਹੈ ? ਸਤਿਗੁਰੂ ਕਹਿੰਦੇ ਹਨ, ਬੜੀਆਂ-ਬੜੀਆਂ ਕਿਤਾਬਾਂ ਪੜ੍ਹ ਲੈਂਦਾ ਹੈ, ਪਰ ਆਪਣੇ ਮਨ ਨੂੰ ਨਹੀਂ ਪੜ੍ਹਦਾ :

**ਕਾਇਆ ਕਾਗਦੁ ਮਨੁ ਪਰਵਾਣਾ॥ ਸਿਰ ਕੇ ਲੇਖ ਨ ਪੜੈ ਇਆਣਾ॥**

**(ਅੰਗ ੬੬੨)**

ਬੜੇ-ਬੜੇ ਗ੍ਰੰਥ ਪੜ੍ਹ ਲੈਂਦਾ ਹੈ, ਬੜੀਆਂ-ਬੜੀਆਂ ਕਿਤਾਬਾਂ ਪੜ੍ਹ ਲੈਂਦਾ ਹੈ, ਪਰ ਮੱਥੇ ਦੇ ਲੇਖ ਨਹੀਂ ਪੜ੍ਹ ਸਕਦਾ। ਸਿਰ ਦੇ ਲੇਖ ਨਹੀਂ ਪੜ੍ਹ ਸਕਦਾ। ਜਿਸ ਨੂੰ ਆਪਣਾ ਮਨ ਪੜ੍ਹਨ ਦੀ ਜਾਚ ਆ ਜਾਏ, ਉਹ ਸਾਧਕ ਅਤੇ ਜਿਹੜਾ ਆਪਣੇ ਮਨ ਨੂੰ ਬਦਲ ਦੇਵੇ, ਉਹ ਸਾਧੂ। ਗੁਰੂ ਅਰਜਨ ਦੇਵ ਜੀ ਇਥੋਂ ਤੱਕ ਕਹਿੰਦੇ ਹਨ :

**ਸਨਕਾਦਿਕ ਨਾਰਦ ਮੁਖਿ ਸੇਖਾ॥ ਤਿਨ ਭੀ ਤਨ ਮਹਿ ਮਨੁ ਨਹੀ ਪੇਖਾ॥**

**(ਅੰਗ ੩੩੦)**

ਧਾਰਮਿਕ ਦੁਨੀਆਂ ਦੇ ਇਹ ਦੇਵਤੇ ਬੜੇ ਦਾਰਸ਼ਨਿਕ ਸਨ, ਬੜੀਆਂ ਸ਼ਕਤੀਆਂ ਦੇ ਮਾਲਕ ਸਨ, ਪਰ ਜਿਸ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਅਸੀਂ ਮੱਥਾ ਟੇਕਦੇ ਹਾਂ,

ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, ਉਸ ਦੇ ਵਿਚਾਰਾਂ 'ਤੇ ਅਮਲ ਕਰਦੇ ਹੋਏ ਉਹ ਵੀ ਮਨ ਦੀਆਂ ਗਹਿਰਾਈਆਂ ਨੂੰ ਸਮਝ ਨਾ ਸਕੇ, ਮਨ ਦੇ ਹੱਥੋਂ ਠੱਗੇ ਗਏ। ਬ੍ਰਹਮਾ ਠੱਗਿਆ ਗਿਆ। ਕਿਵੇਂ ਠੱਗਿਆ ਗਿਆ ? ਆਪਣੀ ਬੱਚੀ ਦਾ ਰੂਪ ਦੇਖ ਕੇ ਹੀ ਆਪਣਾ ਮਨ ਮੈਲਾ ਕਰ ਬੈਠਾ।

ਅੱਜ ਕੱਲ ਸਾਰੇ ਮਨ ਦੀਆਂ ਗਹਿਰਾਈਆਂ ਨੂੰ ਸਮਝਣ ਵਿਚ ਅਸਮਰੱਥ ਹਨ। ਮਨ ਨੂੰ ਸਮਝਣਾ ਕਿਤੇ ਬੱਚਿਆਂ ਦੀ ਖੇਡ ਨਾ ਸਮਝ ਲੈਣਾ। ਲੋਕੀ ਕਹਿੰਦੇ ਹਨ, ਗੁਰਦੁਆਰੇ ਮਨ ਸਾਫ਼ ਕਰ ਕੇ ਜਾਉ। ਗ਼ਲਤ ਕਹਿੰਦੇ ਹਨ। ਇੰਝ ਕਹਿਣਾ ਚਾਹੀਦਾ ਹੈ ਕਿ ਗੁਰਦੁਆਰੇ ਜਾਉ ਤਾਂ ਕਿ ਮਨ ਸ਼ੁੱਧ ਹੋਵੇ। ਜਿਨ੍ਹਾਂ ਨੂੰ ਮਨ ਦੀ ਸਮਝ ਨਹੀਂ, ਉਹ ਇਹ ਕਹਿੰਦੇ ਹਨ, ਪਾਠ ਇਕਾਕਰ ਹੋ ਕੇ ਕਰੋ। ਬਿਲਕੁਲ ਗ਼ਲਤ ਕਹਿੰਦੇ ਹਨ। ਇੰਝ ਕਹਿਣਾ ਚਾਹੀਦਾ ਹੈ ਕਿ ਪਾਠ ਕਰੋ ਤਾਂ ਕਿ ਮਨ ਇਕਾਗਰ ਹੋਵੇ। ਜਿਹੜੇ ਕਹਿੰਦੇ ਹਨ, ਮਨ ਨੂੰ ਇਕਾਗਰ ਕਰਕੇ ਕੀਰਤਨ ਸੁਣੋ, ਉਹ ਬਿਲਕੁਲ ਗ਼ਲਤ ਕਹਿੰਦੇ ਹਨ। ਇੰਝ ਕਹਿਣਾ ਚਾਹੀਦਾ ਹੈ ਕਿ ਕੀਰਤਨ ਸੁਣੋ ਤਾਂਕਿ ਮਨ ਇਕਾਗਰ ਹੋਵੇ। ਪਾਠ ਕਰੋ ਤਾਂਕਿ ਮਨ ਇਕਾਗਰ ਹੋਵੇ। ਮਨ ਨੂੰ ਸ਼ੁੱਧ ਕਰ ਕੇ ਗੁਰਦੁਆਰੇ ਜਾਉ।

ਆਮ ਸਾਧਾਰਨ ਮਨੁੱਖ ਮਨ ਦੇ ਹੱਥੋਂ ਠੱਗੇ ਜਾਂਦੇ ਹਨ, ਬ੍ਰਹਮਾ ਵੀ ਠੱਗਿਆ ਗਿਆ। ਮਨ ਨੇ ਠੱਗ ਲਿਆ ਸ਼ਿਵਜੀ ਨੂੰ। ਮਨ ਨੇ ਠੱਗ ਲਿਆ ਵਿਸ਼ਨੂੰ ਨੂੰ। ਜੋ ਆਮ ਸਾਧਾਰਨ ਮਨੁੱਖ ਭੁੱਲ ਕਰਦੇ ਹਨ, ਇੰਦਰ ਵੀ ਕਰ ਬੈਠਾ। ਮਨੁੱਖ ਦੇ ਵਿਚਾਰਾਂ ਵਿਚ ਕਾਮ ਹੈ। ਮਨੁੱਖ ਦੇ ਵਿਚਾਰਾਂ ਵਿਚ ਲੋਭ ਹੈ। ਮਨੁੱਖ ਦੇ ਵਿਚਾਰਾਂ ਵਿਚ ਅਹੰਕਾਰ ਹੈ।

ਮੈਂ ਦੋਨਾਂ ਦਾ ਨਾਮ ਨਹੀਂ ਲਿਆ ਕ੍ਰੋਧ ਤੇ ਮੋਹ ਦਾ। ਪਤਾ ਹੈ ਕਿਉਂ ? ਧਾਰਮਿਕ ਦਾਰਸ਼ਨਿਕ ਕਹਿੰਦੇ ਹਨ, ਇਹ ਜੋ ਤਿੰਨ ਹਨ—ਕਾਮ, ਲੋਭ ਤੇ ਅਹੰਕਾਰ ਇਹਨਾਂ ਦੀ ਆਪਣੀ ਬੁਨਿਆਦ ਹੈ। ਕ੍ਰੋਧ ਤੇ ਮੋਹ ਇਹਨਾਂ ਤਿੰਨਾਂ ਦੀ ਛਾਇਆ ਹੈ। ਕ੍ਰੋਧ ਤੇ ਮੋਹ ਦੀ ਆਪਣੀ ਕੋਈ ਬੁਨਿਆਦ ਨਹੀਂ ਹੈ। ਕਾਮ ਦੀ ਛਾਇਆ ਹੈ ਮੋਹ, ਲੋਭ ਦੀ ਛਾਇਆ ਹੈ ਮੋਹ, ਹੰਕਾਰ ਦੀ ਛਾਇਆ ਹੈ ਮੋਹ। ਹੰਕਾਰ ਦੀ ਛਾਇਆ ਹੈ ਕ੍ਰੋਧ, ਕਾਮ ਦੀ ਛਾਇਆ ਹੈ ਕ੍ਰੋਧ, ਲੋਭ ਦੀ ਛਾਇਆ ਹੈ ਕ੍ਰੋਧ। ਜਿਸ ਤੋਂ ਲੋਭ ਦੀ ਪੂਰਤੀ ਹੋ ਜਾਏ, ਉਸ ਉੱਤੇ ਮੋਹ ਆ ਜਾਂਦਾ ਹੈ। ਪਿਆਰਾ ਲੱਗਦਾ ਹੈ। ਜਿਹੜਾ ਰੁਕਾਵਟ ਖੜੀ ਕਰ ਦੇਵੇ, ਉਸ ਉੱਤੇ ਕ੍ਰੋਧ ਆਉਂਦਾ ਹੈ। ਜਿਹੜਾ ਕਾਮ ਦੀ ਪੂਰਤੀ ਕਰ ਦੇਵੇ, ਉਸ ਉੱਤੇ ਮੋਹ ਆਉਂਦਾ ਹੈ। ਜਿਹੜਾ ਰੁਕਾਵਟ ਖੜੀ ਕਰ ਦੇਵੇ, ਉਸ ਉੱਤੇ ਕ੍ਰੋਧ ਆਉਂਦਾ ਹੈ।

ਕੁਝ ਅਜਿਹੇ ਹੰਕਾਰੀ ਹੁੰਦੇ ਹਨ, ਜਿਹੜੇ ਆਪਣੇ ਮੂੰਹੋਂ ਆਪਣੀ ਪ੍ਰਸੰਨਤਾ ਖ਼ੁਦ ਹੀ ਕਰਦੇ ਹਨ। ਕਹਿੰਦੇ ਹਨ, ਗਿਆਨੀ ਜੀ ! ਜੇ ਅਸੀਂ ਨਾ ਹੋਈਏ ਤਾਂ ਜਲੂਸ ਕਿਵੇਂ ਨਿਕਲੇਗਾ ? ਅਸੀਂ ਨਾ ਹੋਈਏ ਤਾਂ ਸਕੂਲ ਦੇ ਦਰਵਾਜ਼ੇ ਬੰਦ ਹੋ ਜਾਣ। ਜੇ ਅਸੀਂ ਨਾ ਹੋਈਏ ਤਾਂ ਗੁਰਦੁਆਰੇ ਦਾ ਕੰਮ ਚੱਲ ਹੀ ਨਹੀਂ ਸਕਦਾ। ਮੇਰਾ ਇਕੋ ਜਵਾਬ ਹੁੰਦਾ

ਹੈ ਕਿ ਤੂੰ ਮਰ ਕੇ ਦੇਖ, ਸਾਰਾ ਕੁਝ ਹੋ ਜਾਏਗਾ। ਕੱਲ ਨੂੰ ਤੂੰ ਇਹ ਕਹੇਂਗਾ ਕਿ ਮੈਂ ਨਾ ਹੋਵਾਂ ਤਾਂ ਸੂਰਜ ਕਿਵੇਂ ਚੜ੍ਹੇਗਾ ? ਮੈਂ ਨਾ ਹੋਵਾਂ ਤਾਂ ਦਰਿਆਵਾਂ ਦੇ ਵੇਗ ਕਿਵੇਂ ਚੱਲਣਗੇ ? ਮੈਂ ਨਾ ਹੋਵਾਂ ਤਾਂ ਹਵਾਵਾਂ ਕਿਵੇਂ ਚੱਲਣੀਆਂ ? ਪਰ ਇਸ ਨੂੰ ਕੌਣ ਦੱਸੇ ਕਿ ਜੇ ਤੂੰ ਨਾ ਵੀ ਹੋਵੇਂ ਤਾਂ ਵੀ ਸਾਰਾ ਕੁਝ ਹੁੰਦਾ ਰਹੇਗਾ। ਇਹ ਤਾਂ ਤੇਰਾ ਫ਼ਜ਼ੂਲ ਹੰਕਾਰ ਹੈ। ਜਿਹੜਾ ਹੰਕਾਰ ਨੂੰ ਪੱਠੇ ਪਾ ਦੇਵੇ, ਉਸ ਉੱਤੇ ਮੋਹ ਆਉਂਦਾ ਹੈ, ਚੰਗਾ ਲੱਗਦਾ ਹੈ। ਜਿਹੜਾ ਰੋਕ ਖੜੀ ਕਰ ਦੇਵੇ, ਉਸ ਉੱਤੇ ਕ੍ਰੋਧ ਆਉਂਦਾ ਹੈ। ਜਿਹੜਾ ਲੋਭ ਦੀ ਪੂਰਤੀ ਕਰ ਦੇਵੇ, ਉਸ ਉੱਤੇ ਮੋਹ ਆਉਂਦਾ ਹੈ। ਜਿਹੜਾ ਰੁਕਾਵਟ ਖੜੀ ਕਰ ਦੇਵੇ, ਉਸ ਉੱਤੇ ਕ੍ਰੋਧ ਆਉਂਦਾ ਹੈ।

ਮਨ ਨੂੰ ਸਮਝਣਾ ਹੈ ਤਾਂ ਥੋੜਾ ਜਿਹਾ ਅੰਤਰਮੁਖੀ ਹੋਣਾ ਪੈਣਾ ਹੈ। ਅੰਤਰਮੁਖੀ ਹੋਏ ਬਿਨਾ ਸਮਝ ਵੀ ਨਹੀਂ ਆਵੇਗੀ। ਅੰਤਰਮੁਖੀ ਉਹੀ ਹੋ ਸਕਦਾ ਹੈ ਜਿਹੜਾ ਸੁਣਦਾ ਹੈ। ਸੁਣਨਾ ਹੀ ਤਾਂ ਕਠਿਨ ਹੈ। ਮਸਜਿਦਾਂ ਹਨ, ਮੰਦਿਰ ਹਨ, ਗੁਰਦੁਆਰੇ ਹਨ। ਸਾਧਨਾਂ ਦਾ ਥੋੜਾ-ਥੋੜਾ ਅੰਤਰ ਹੈ, ਪਰ ਮੰਜ਼ਿਲ ਇਕੋ ਹੈ। ਸਾਡੇ ਹਿੰਦੂ ਵੀਰ ਜਾਂਦੇ ਹਨ ਮੰਦਿਰਾਂ ਵਿਚ ਦਰਸ਼ਨ ਕਰਨ ਲਈ। ਸਾਰੀ ਸਾਧਨਾ ਅੱਖਾਂ ਉੱਤੇ ਖੜੀ ਹੈ। ਦੇਖਣ 'ਤੇ ਖੜੀ ਹੈ। ਸਿੱਖ ਗੁਰਦੁਆਰੇ ਜਾਂਦੇ ਹਨ ਸ਼ਬਦ ਸੁਣਨ ਲਈ। ਸਾਰੀ ਸਾਧਨਾ ਕੰਨਾਂ ਉੱਤੇ ਖੜੀ ਹੈ। ਦੇਖਣ ਨਾਲੋਂ ਪੜ੍ਹਨਾ ਔਖਾ ਹੈ ਅਤੇ ਪੜ੍ਹਨ ਨਾਲੋਂ ਸੁਣਨਾ ਔਖਾ ਹੈ। ਇਸ ਚੱਕਰ ਵਿਚ ਨਾ ਪੈਣਾ ਕਿ ਅਸੀਂ ਇੰਨੇ ਜਣੇ ਬੈਠੇ ਹਾਂ, ਸਾਰੇ ਹੀ ਸੁਣ ਰਹੇ ਹਾਂ। ਨਹੀਂ, ਸਾਰੇ ਆਪਣੀ ਸੋਚਣੀ ਨੂੰ ਸੁਣ ਰਹੇ ਹਨ। ਅੰਦਰ ਜੋ ਫੁਰਨੇ ਚੱਲ ਰਹੇ ਹਨ, ਸਾਰੇ ਉਹਨਾਂ ਨਾਲ ਜੁੜੇ ਹਨ। ਜੇਕਰ ਕੋਈ ਸੁਣੇ ਤਾਂ ਸਾਹਿਬ ਕਹਿੰਦੇ ਹਨ :



**ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥**

**(ਜਪੁ ਜੀ ਸਾਹਿਬ)**

ਸੁਣਦਿਆਂ ਹੀ ਦੁੱਖ ਦੂਰ ਹੋ ਜਾਂਦੇ ਹਨ। ਸੁਣਦਿਆਂ ਹੀ ਪਾਪ ਨਾਸ਼ ਹੋ ਜਾਂਦੇ ਹਨ। ਸੁਣਦਿਆਂ ਹੀ ਗੁਰੂ ਦਾ ਸ਼ਬਦ ਅੰਦਰ ਪ੍ਰਵੇਸ਼ ਕਰੇਗਾ। ਅੰਦਰੋਂ ਹੰਕਾਰ ਨਿਕਲੇਗਾ। ਅੰਦਰੋਂ ਦੁੱਖ ਨਿਕਲਣਗੇ। ਸੁਣਨਾ ਹੀ ਤਾਂ ਔਖਾ ਹੈ। ਸੁਣ ਉਹੀ ਸਕਦਾ ਹੈ, ਜਿਸ ਦਾ ਪੂਰਾ ਧਿਆਨ ਇਕਾਗਰ ਹੋਵੇ। ਕੋਈ ਇੱਧਰ ਦੇਖ ਰਿਹਾ ਹੈ, ਕੋਈ ਉੱਪਰ ਦੇਖ ਰਿਹਾ ਹੈ ਤਾਂ ਸਪੱਸ਼ਟ ਹੈ ਕਿ ਇਸ ਦਾ ਧਿਆਨ ਵੀ ਭਟਕ ਰਿਹਾ ਹੈ। ਇਸ ਨੇ ਕੀ ਸੁਣਨਾ ਹੈ। ਸੁਣਨ ਲਈ ਧਿਆਨ ਦੀ ਪੂਰੀ ਇਕਾਗਰਤਾ ਚਾਹੀਦੀ ਹੈ।

ਇਕ ਮਨੁੱਖ ਉੱਚੀ-ਉੱਚੀ ਬੋਲ ਰਿਹਾ ਹੁੰਦਾ ਹੈ, ਦੂਸਰਾ ਸੁਣ ਰਿਹਾ ਹੁੰਦਾ ਹੈ ਤੇ ਸੁਣਨ ਵਾਲਾ ਫਿਰ ਕਹਿ ਦਿੰਦਾ ਹੈ, ਮਿੱਤਰਾ ! ਦੁਬਾਰਾ ਆਖ, ਮੈਂ ਚੰਗੀ ਤਰ੍ਹਾਂ ਨਹੀਂ ਸੁਣਿਆ। ਤੂੰ ਕਿਉਂ ਨਹੀਂ ਸੁਣਿਆ, ਜਦੋਂ ਕਿ ਬੋਲਣ ਵਾਲਾ ਇੰਨੀ ਉੱਚੀ ਬੋਲ ਰਿਹਾ ਹੈ। ਤਾਂ ਕਹਿੰਦਾ ਹੈ, ਮੇਰਾ ਧਿਆਨ ਦੂਸਰੇ ਪਾਸੇ ਚਲਾ ਗਿਆ ਸੀ।

ਬਿਨਾਂ ਧਿਆਨ ਦੀ ਇਕਾਗਰਤਾ ਤੋਂ ਸੁਣਨਾ ਕਠਿਨ ਹੈ। ਬਿਨਾਂ ਸੁਣਿਆਂ ਗੁਰੂ ਦਾ ਸ਼ਬਦ ਅੰਦਰ ਪ੍ਰਵੇਸ਼ ਹੋਣਾ ਅਤੇ ਸ਼ਬਦ ਦੇ ਅੰਦਰ ਪ੍ਰਵੇਸ਼ ਹੋਏ ਬਿਨਾਂ ਦੁੱਖਾਂ ਦਾ ਬਾਹਰ ਨਿਕਲਣਾ ਕਠਿਨ ਹੈ। ਦੁੱਖ ਤਾਂ ਹੀ ਨਿਕਲੇਗਾ ਜਦੋਂ ਸ਼ਬਦ ਅੰਦਰ ਪ੍ਰਵੇਸ਼ ਕਰੇਗਾ। ਸੁਣ ਕੇ ਹੀ ਮਨੁੱਖ ਨਾਥ ਬਣ ਜਾਂਦਾ ਹੈ, ਗਿਆਨੀ ਬਣ ਜਾਂਦਾ ਹੈ, ਸੰਤ ਬਣ ਜਾਂਦਾ ਹੈ। ਇਤਨਾ ਪਾਵਨ ਹੋ ਜਾਂਦਾ ਹੈ ਕਿ ਅਠਾਹਠ ਤੀਰਥ ਉਸ ਤੋਂ ਸੱਦਕੇ ਹੁੰਦੇ ਹਨ।

ਭੋਜਨ ਦੀ ਬੁਰਕੀ ਮੂੰਹ ਦੇ ਰਾਹੀਂ ਅੰਦਰ ਜਾਂਦੀ ਹੈ। ਉਹ ਪੱਚ ਕੇ ਮਿੱਝ ਬਣਦੀ ਹੈ। ਸਰੀਰ ਦੀ ਸ਼ਕਤੀ ਬਣਦੀ ਹੈ। ਇੰਦਰਿਆਂ ਦਾ ਬੱਲ ਬਣਦੀ ਹੈ। ਗੁਰੂ ਦਾ ਸ਼ਬਦ ਕੰਨਾਂ ਦੇ ਰਾਹੀਂ ਅੰਦਰ ਪ੍ਰਵੇਸ਼ ਕਰਦਾ ਹੈ। ਇਹੀ ਸਮਾਧੀ ਬਣਦਾ ਹੈ। ਇਹੀ ਦੈਵੀ ਗੁਣ ਬਣਦਾ ਹੈ। ਇਹੀ ਰੂਹਾਨੀ ਤਾਕਤ ਬਣਦਾ ਹੈ।

ਸ਼ੌਕੀਆ ਕਈ ਲੋਕੀ ਆਪਣੇ ਘਰ ਵਿਚ ਵੀ ਅਖੰਡ ਪਾਠ ਰੱਖਵਾ ਲੈਂਦੇ ਹਨ, ਪਰ ਜਿਸ ਕਮਰੇ ਵਿਚ ਰਖਵਾਉਂਦੇ ਹਨ, ਉਥੇ ਵੜਨਾ ਹੀ ਭੁੱਲ ਜਾਂਦੇ ਹਨ ਕਿ ਕਿਤੇ ਸੁਣਨਾ ਨਾ ਪੈ ਜਾਏ। ਸੁਣਨਾ ਬੜਾ ਕਠਿਨ ਹੈ।

ਮਨੁੱਖ ਪੁੱਤਰ ਨੂੰ ਸੁਣ ਸਕਦਾ ਹੈ, ਪਤਨੀ ਨੂੰ ਸੁਣ ਸਕਦਾ ਹੈ, ਮਿੱਤਰ ਨੂੰ ਸੁਣ ਸਕਦਾ ਹੈ, ਪਰ ਗੁਰੂ ਨੂੰ ਸੁਣਨਾ ਔਖਾ ਹੈ। ਕਠਿਨ ਹੈ। ਕਾਰਨ ? ਗੁਰੂ ਦੀ ਵਿਚਾਰ ਸਾਡੇ ਵਿਚਾਰਾਂ ਨਾਲ ਮੇਲ ਨਹੀਂ ਖਾਂਦੀ। ਸਾਡੇ ਵਿਚਾਰਾਂ ਵਿਚ ਕ੍ਰੋਧ, ਗੁਰੂ ਦੇ ਵਿਚਾਰਾਂ ਵਿਚ ਦਇਆ। ਸਾਡੇ ਵਿਚਾਰਾਂ ਵਿਚ ਹੰਕਾਰ, ਗੁਰੂ ਦੇ ਵਿਚਾਰਾਂ ਵਿਚ ਨਿਰੰਕਾਰ, ਨਿਰਮਾਣਤਾ। ਤਾਲਮੇਲ ਨਹੀਂ ਬੈਠਦਾ। ਵਾਜੇ ਦੀ ਸੁਰ ਇਕ ਪਾਸੇ ਜਾਏ, ਤਬਲੇ ਦੀ ਲੈਅ ਇਕ ਪਾਸੇ ਜਾਏ ਤਾਂ ਕਹਿੰਦੇ ਹਨ, ਤਾਲਮੇਲ ਨਹੀਂ ਬੈਠੇਗਾ। ਗੁਰੂ ਦੇ ਵਿਚਾਰ ਕੁਝ ਹੋਰ, ਸਾਡੇ ਵਿਚਾਰ ਕੁਝ ਹੋਰ, ਤਾਲਮੇਲ ਨਹੀਂ ਬੈਠਦਾ। ਕਹਿੰਦੇ ਹਨ, ਜਿੱਥੇ ਤਾਲਮੇਲ ਬੈਠ ਜਾਏ, ਰੱਸ ਬਣਦਾ ਵੀ ਉਥੇ ਹੀ ਹੈ। ਪਰ ਕਿਸੇ ਦਿਨ ਕੀਰਤਨ ਸੁਣਦਿਆਂ ਕਿਸੇ ਨੂੰ ਰੱਸ ਆ ਗਿਆ ਤਾਂ ਤਾਲਮੇਲ ਬੈਠ ਗਿਆ।



ਅਕਸਰ ਮੈਂ ਦੇਖਿਆ ਹੈ ਕਿ ਲੋਕ ਸੁਰਾਂ ਵਿਚ, ਅਵਾਜ਼ਾਂ ਵਿਚ, ਅਗਲੇ ਦੇ ਰੰਗ ਰੂਪ ਵਿਚ ਫੱਸ ਕੇ ਰਹਿ ਜਾਂਦੇ ਹਨ। ਇਹਨਾਂ ਦਾ ਇਤਿਹਾਸ ਨਾਲ ਵੀ ਕੋਈ ਮਤਲਬ ਨਹੀਂ ਅਤੇ ਸੱਚਾਈ ਨਾਲ ਵੀ ਕੋਈ ਮਤਲਬ ਨਹੀਂ। ਇਹ ਕਿਵੇਂ ਗੁਰਬਾਣੀ ਨੂੰ ਸੁਣਨਗੇ ?

**ਬਾਣੀ ਬਿਰਲਉ ਬਿਚਾਰਸੀ ਜੇ ਕੋ ਗੁਰਮੁਖਿ ਹੋਇ॥** **(ਅੰਗ ੯੩੫)**

ਸੱਚ ਦੀ ਵਿਚਾਰ ਵਿਚ ਫੋਕੀਆਂ ਸਾਖੀਆਂ ਹਨ ਅਤੇ ਜਿਹੜੀ ਸਾਖੀ ਗੁਰੂ ਗ੍ਰੰਥ ਸਾਹਿਬ 'ਤੇ ਪੂਰੀ ਨਹੀਂ ਉਤਰਦੀ, ਉਸ ਵਿਚ ਸੱਚਾਈ ਹੈ ਕਿੱਥੇ ? ਸ਼ਬਦ ਅੰਦਰ ਪ੍ਰਵੇਸ਼ ਕਰੇਗਾ, ਸਮਾਧੀ ਬਣੇਗਾ ਅਤੇ ਸਮਝ ਆ ਜਾਏਗੀ ਉਸ ਪਰੀਪੂਰਨ ਪ੍ਰਮਾਤਮਾ ਦੀ। ਉਹ

ਪ੍ਰਮਾਤਮਾ ਜਿਹੜਾ ਇਕ ਵੀ ਹੈ, ਅਨੇਕ ਵੀ ਹੈ ਅਤੇ ਅਨੇਕ ਵੀ ਹੈ, ਇਕ ਵੀ ਹੈ। ਉਹ ਆਕਾਰ ਰਹਿਤ ਹੈ ਅਤੇ ਉਹ ਆਕਾਰ ਵਾਲਾ ਵੀ ਹੈ। ਉਹ ਸਰਗੁਣ ਹੈ, ਉਹ ਨਿਰਗੁਣ ਹੈ। ਉਹ ਨਿਰਗੁਣ ਰੂਪ ਵਿਚ ਇਕ ਹੈ ਅਤੇ ਉਹ ਸਰਗੁਣ ਰੂਪ ਵਿਚ ਅਨੇਕ ਹੈ। ਉਹ ਇੱਕ ਤੋਂ ਅਨੇਕ ਹੈ ਅਤੇ ਅਨੇਕ ਤੋਂ ਇੱਕ ਹੈ। ਜੇਕਰ ਕੋਈ ਬਾਹਰੋਂ ਏਕਤਾ ਲਿਆਉਣਾ ਚਾਹੇ ਤਾਂ ਏਕਤਾ ਹੋ ਨਹੀਂ ਸਕਦੀ।

ਲੱਖਾਂ ਮਨੁੱਖੀ ਬੱਚੇ ਰੋਜ਼ ਜਨਮ ਲੈ ਰਹੇ ਹਨ। ਨਵਾਂ ਰੂਪ ਲੈ ਕੇ ਆਉਂਦੇ ਹਨ। ਨਵੀਂ ਆਵਾਜ਼, ਨਵੀਂ ਚਾਲ। ਅਨੇਕਤਾ ਪ੍ਰਮਾਤਮਾ ਦੀ ਖੇਡ ਹੈ, ਪਰ ਵਾਸਤਵ ਵਿਚ ਉਹ ਇੱਕ ਹੈ। ਸੂਰਜ ਇੱਕ ਹੈ, ਕਿਰਨਾਂ ਅਨੇਕ ਹਨ। ਸਾਗਰ ਇੱਕ ਹੈ, ਲਹਿਰਾਂ ਅਨੇਕ ਹਨ। ਜਿਸ ਨੂੰ ਲਹਿਰਾਂ ਨਾਲ ਨਫ਼ਰਤ ਹੈ, ਉਸ ਨੂੰ ਸਾਗਰ ਨਾਲ ਵੀ ਨਫ਼ਰਤ ਹੈ। ਜਿਸ ਨੂੰ ਕਿਰਨਾਂ ਨਾਲ ਨਫ਼ਰਤ ਹੈ, ਉਸ ਨੂੰ ਸੂਰਜ ਨਾਲ ਵੀ ਨਫ਼ਰਤ ਹੈ। ਜਿਸ ਨੂੰ ਅਨੇਕਤਾ ਨਾਲ ਨਫ਼ਰਤ ਹੈ, ਉਸ ਨੂੰ ਇੱਕ ਨਾਲ ਵੀ ਘ੍ਰਿਣਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਫ਼ਰਮਾਂਦੇ ਹਨ ਕਿ ਜੇਕਰ ਇੱਕ ਨੂੰ ਸਮਝ ਜਾਏਂ ਤਾਂ ਤੂੰ ਪਾਵਨ ਹੈਂ। ਜੇਕਰ ਨਹੀਂ ਸਮਝਿਆ ਤਾਂ ਅਪਵਿੱਤਰਤਾ ਦੀ ਢੇਰੀ ਹੈਂ। ਧੰਨ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, ਪ੍ਰਮਾਤਮਾ ਦੀ ਦ੍ਰਿਸ਼ਟੀ ਵਿਚ ਸਭ ਕੁਝ ਖੇਡ ਹੈ। ਜੰਮਣਾ ਵੀ ਖੇਡ ਅਤੇ ਮਰਨਾ ਵੀ ਖੇਡ ਹੈ। ਜਵਾਨੀ ਵੀ ਇਕ ਖੇਡ ਹੈ, ਬੁਢਾਪਾ ਵੀ ਇਕ ਖੇਡ ਹੈ, ਕਿਉਂਕਿ ਜਵਾਨੀ ਬੁਢਾਪੇ ਵਿਚ ਬਦਲ ਜਾਂਦੀ ਹੈ, ਸੁੰਦਰਤਾ ਕਰੂਪਤਾ ਵਿਚ ਬਦਲ ਜਾਂਦੀ ਹੈ, ਹਾਸੇ ਰੋਣਿਆਂ ਵਿਚ ਬਦਲ ਜਾਂਦੇ ਹਨ। ਜਦੋਂ ਬਣਾਉਂਦਾ ਹੈ, ਉਦੋਂ ਇੱਕ ਤੋਂ ਅਨੇਕ ਹੋ ਜਾਂਦਾ ਹੈ ਅਤੇ ਜਦੋਂ ਮਿਟਾਉਂਦਾ ਹੈ, ਉਦੋਂ ਅਨੇਕ ਤੋਂ ਇੱਕ ਹੋ ਜਾਂਦਾ ਹੈ।

ਇੱਕ ਨੂੰ ਕੋਈ ਸਮਝ ਜਾਏ, ਇੱਕ ਨਾਲ ਕੋਈ ਜੁੜ ਜਾਏ, ਉਹੀ ਪਵਿੱਤਰ ਹੈ, ਬਾਕੀ ਕੋਈ ਪਵਿੱਤਰ ਨਹੀਂ। ਕਿਉਂਕਿ ਉਸ ਨੂੰ ਸਾਰੇ ਮਨੁੱਖਾਂ ਵਿਚ ਪ੍ਰਮਾਤਮਾ ਦਿਖਾਈ ਦੇਵੇਗਾ। ਇਹ ਅਵਸਥਾ ਜਿਸ ਦੀ ਬਣ ਜਾਏ, ਉਹੀ ਪਾਵਨ ਹੈ, ਉਹੀ ਪਵਿੱਤਰ ਹੈ।

ਧੰਨ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ, ਉਹ ਪ੍ਰਮਾਤਮਾ ਅਨੇਕਤਾ ਵਿਚ ਇੱਕ ਹੈ ਅਤੇ ਇੱਕ ਵਿਚ ਅਨੇਕ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਇੱਕ ਤੋਂ ਆਰੰਭ ਹੁੰਦੀ ਹੈ। ਸਾਰੀ ਬਾਣੀ ਇੱਕ ਦੀ ਵਿਆਖਿਆ ਕਰਦੀ ਹੈ। ਗੁਰੂ ਗ੍ਰੰਥ ਸਾਹਿਬ ਜੀ ਮੇਹਰ ਕਰਨ, ਸਾਨੂੰ ਇੱਕ ਦੀ ਸਮਝ ਆ ਜਾਏ। ਸਾਰਿਆਂ ਦਾ ਹਾਰਦਿਕ ਧੰਨਵਾਦ। ਸਤਿਗੁਰੂ ਰਹਿਮਤ ਕਰਨ।

**ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

★★★

# ਸਭ ਤੇ ਦੂਰਿ ਸਭਨ ਤੇ ਨੇਰਾ

੧.

ਗੁਰੂ ਰੂਪ ਸਾਧ ਸੰਗਤ ਜੀਓ ! ਸਨਿਮਰ ਗੁਰ ਫਤਹਿ ਪ੍ਰਵਾਨ ਕਰਨੀ।

**ਵਾਹਿਗੁਰੂ ਜੀ ਕਾ ਖਾਲਸਾ॥**

**ਵਾਹਿਗੁਰੂ ਜੀ ਕੀ ਫਤਹਿ॥**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਬਚਨ ਹਨ :

**ਸਭ ਤੇ ਦੂਰਿ ਸਭਨ ਤੇ ਨੇਰਾ॥ ਜਲ ਥਲ ਮਹੀਅਲ ਜਾਹਿ ਬਸੇਰਾ॥ ੪॥**
**ਅਨਹਦ ਰੂਪ ਅਨਾਹਦ ਬਾਨੀ॥ ਚਰਨ ਸ਼ਰਨ ਜਿਹ ਬਸਤ ਭਵਾਨੀ॥**

**(ਅਕਾਲ ਉਸਤਿਤ)**

ਹੇ ਪ੍ਰਭੂ ! ਤੂੰ ਸਭ ਤੋਂ ਦੂਰ ਹੈਂ। ਕੋਈ ਵੀ ਗ੍ਰਹਿ, ਚੰਦ, ਤਾਰਾ ਇੰਨਾ ਦੂਰ ਨਹੀਂ ਹੈ ਜਿੰਨਾ ਤੂੰ ਦੂਰ ਹੈਂ। ਫਿਰ ਹੇ ਪ੍ਰਭੂ ! ਤੂੰ ਸਭ ਤੋਂ ਨੇੜੇ ਵੀ ਹੈਂ। ਇੰਨਾ ਨੇੜੇ ਹੋਰ ਕੋਈ ਵੀ ਨਹੀਂ ਜਿੰਨਾ ਤੂੰ ਨੇੜੇ ਹੈਂ।

ਇਕ ਤਾਰਕਿਕ ਮਨੁੱਖ ਤਰਕ ਕਰਨ ਵਾਲਾ ਉਹ ਇਕ-ਦਮ ਕਹਿ ਦੇਵੇਗਾ ਕਿ ਇਹ ਤਾਂ ਦੋਨੋਂ ਗੱਲਾਂ ਵਿਪਰੀਤ ਹਨ। ਜਾਂ ਤਾਂ ਕੋਈ ਨੇੜੇ ਹੋ ਸਕਦਾ ਹੈ ਜਾਂ ਦੂਰ ਹੋ ਸਕਦਾ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਹੇ ਪ੍ਰਭੂ ! ਕਈ ਇਸ ਤਰ੍ਹਾਂ ਗਾ ਰਹੇ ਹਨ ਕਿ ਤੂੰ ਬੜਾ ਦੂਰ ਹੈਂ। ਸਾਡੀ ਪਹੁੰਚ ਤੋਂ ਦੂਰ ਹੈਂ :

**ਗਾਵੈ ਕੋ ਜਾਪੈ ਦਿਸੈ ਦੂਰਿ॥ ਗਾਵੈ ਕੋ ਵੇਖੈ ਹਾਦਰਾ ਹਦੂਰਿ॥**

**(ਜਪੁ ਜੀ ਸਾਹਿਬ)**

ਪਰ ਹੇ ਪ੍ਰਭੂ ! ਕਈ ਅਜਿਹੇ ਵੀ ਗਾ ਰਹੇ ਹਨ ਕਿ ਤੂੰ ਤਾਂ ਹਾਜ਼ਰ-ਨਾਜ਼ਰ ਹੈਂ। ਸਭ ਤੋਂ ਨੇੜੇ ਹੈਂ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਭਗਤਾਂ ਦੀ ਜੋ ਬਾਣੀ ਹੈ, ਦਰਸਾ ਰਹੀ ਹੈ ਕਿ ਕਈ ਪ੍ਰਾਣੀ ਗਾ ਰਹੇ ਹਨ ਕਿ ਤੂੰ ਦੂਰ ਬਹੁਤ ਹੈਂ ਅਤ ਕਈ ਗਾ ਰਹੇ ਹਨ ਕਿ ਤੂੰ ਨੇੜੇ ਹੈਂ। ਬਾਬਾ ਫ਼ਰੀਦ ਜੀ ਕਹਿੰਦੇ ਹਨ :

**ਫਰੀਦਾ ਗਲੀਏ ਚਿਕੜੁ ਦੂਰਿ ਘਰੁ**

ਤੇਰੇ ਨਾਲ ਪਿਆਰ ਬੜਾ ਹੈ :

**ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥**

**(ਅੰਗ ੧੩੭੯)**

ਪਰ ਕੀ ਕਰੀਏ, ਤੇਰਾ ਘਰ ਬੜਾ ਦੂਰ ਹੈ। ਸਿਰਫ਼ ਤੇਰਾ ਘਰ ਦੂਰ ਹੀ ਨਹੀਂ, ਸਗੋਂ ਜਿਨ੍ਹਾਂ ਰਸਤਿਆਂ ਵਿਚੋਂ ਲੰਘ ਕੇ ਤੇਰੇ ਤੱਕ ਪਹੁੰਚਣਾ ਹੈ, ਉਹਨਾਂ ਰਸਤਿਆਂ ਵਿਚ ਚਿੱਕੜ ਵੀ ਬਹੁਤ ਹੈ। ਹੇ ਪਿਆਰੇ ! ਤੇਰੇ ਨਾਲ ਪਿਆਰ ਤਾਂ ਬਹੁਤ ਹੈ, ਪਰ ਕੀ ਕਰਾਂ, ਤੇਰਾ ਘਰ ਬੜਾ ਦੂਰ ਹੈ। ਜੇਕਰ ਮੈਂ ਤੇਰੇ ਮਾਰਗ 'ਤੇ ਚੱਲਦਾ ਹਾਂ ਤਾਂ ਇਸੇ ਚਿੱਕੜ ਵਿਚ ਮੇਰੀ ਕੰਬਲੀ ਲਿੱਬੜਦੀ ਹੈ।

ਅਜੇ ਤੱਕ ਇਹ ਕਿਹਾ ਗਿਆ ਹੈ ਕਿ ਬੰਦਗੀ ਕਰਦਿਆਂ, ਨਾਮ ਜੱਪਦਿਆਂ ਮਨੁੱਖ ਨਿਰਮਲ ਹੁੰਦਾ ਹੈ, ਪਰ ਬਾਬਾ ਫ਼ਰੀਦ ਕੁਝ ਹੋਰ ਹੀ ਕਹਿ ਰਹੇ ਹਨ। ਉਹ ਬਿਲਕੁਲ ਠੀਕ ਕਹਿ ਰਹੇ ਹਨ :

**ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥** *(ਅੰਗ ੧੩੭੯)*

ਜੇ ਮੈਂ ਚਿੱਕੜ ਕਰਕੇ ਫ਼ੈਸਲਾ ਕਰਾਂ ਕਿ ਮੈਂ ਨਾ ਚੱਲਾਂ ਤਾਂ ਫਿਰ ਮੇਰਾ ਪਿਆਰ ਟੁੱਟਦਾ ਹੈ। ਤੇਰਾ ਪਿਆਰ ਮੈਨੂੰ ਚੱਲਣ ਲਈ ਮਜਬੂਰ ਕਰਦਾ ਹੈ।

ਭਗਤ ਰਵਿਦਾਸ ਜੀ ਕਹਿੰਦੇ ਹਨ--ਹੇ ਪ੍ਰਭੂ ! ਇਹ ਹੱਥ ਵੀ ਜਿੰਨਾ ਤਨ ਤੋਂ ਦੂਰ ਚਲਾ ਜਾਂਦਾ ਹੈ, ਤੂੰ ਤਾਂ ਇੰਨਾ ਵੀ ਦੂਰ ਨਹੀਂ ਹੈਂ। ਤਰਕ ਬੁੱਧੀ ਵਾਲਾ ਕਹਿ ਦੇਵੇਗਾ ਕਿ ਰਵਿਦਾਸ ਠੀਕ ਕਹਿੰਦਾ ਹੈ, ਫ਼ਰੀਦ ਗ਼ਲਤ ਕਹਿੰਦਾ ਹੈ। ਜਾਂ ਫ਼ਰੀਦ ਠੀਕ ਕਹਿੰਦਾ ਹੈ ਅਤੇ ਰਵਿਦਾਸ ਗ਼ਲਤ ਕਹਿੰਦਾ ਹੈ। ਇਕ ਕਹਿ ਰਿਹਾ ਹੈ ਦੂਰ ਹੈ ਅਤੇ ਇਕ ਕਹਿ ਰਿਹਾ ਹੈ ਨੇੜੇ ਹੈ।



ਧੰਨ ਗੁਰੂ ਗੋਬਿੰਦ ਸਿੰਘ ਜੀ ਆਪਣੀ ਬਾਣੀ ਵਿਚ ਇੰਝ ਕਹਿੰਦੇ ਹਨ—*ਸਭ ਤੇ ਦੂਰਿ* ਇੰਨਾ ਵੀ ਦੂਰ ਨਹੀਂ ਜਿੰਨਾ ਤੂੰ ਦੂਰ ਹੈਂ।

ਦੂਰੀਆਂ ਵਿਦਵਾਨਾਂ ਨੇ ਦੋ ਤਰ੍ਹਾਂ ਦੀਆਂ ਮੰਨੀਆਂ ਹਨ—ਦੇਸ਼-ਦੂਰੀ, ਕਾਲ-ਦੂਰੀ। ਸਥਾਨਕ-ਦੂਰੀ ਅਤੇ ਸਮੇਂ ਦੀ ਦੂਰੀ। ਚੱਲੋ, ਲੱਖ ਮੀਲ ਦੂਰ ਹੋਵੇਗਾ, ਕਰੋੜ ਮੀਲ ਦੂਰ ਹੋਵੇਗਾ। ਇਸ ਨੂੰ ਸਥਾਨਕ ਦੂਰੀ ਕਹਿੰਦੇ ਹਨ। ਕਾਲ-ਦੂਰੀ, ਕਾਲ ਸਮੇਂ ਨੂੰ ਕਹਿੰਦੇ ਹਨ। ਸਮੇਂ ਦੀ ਦੂਰੀ, ਹਜ਼ਾਰ ਸਾਲ ਪਹਿਲਾਂ ਹੋਇਆ ਹੋਵੇਗਾ ਪ੍ਰਮਾਤਮਾ, ਪਰ ਹੁਣ ਨਹੀਂ ਹੈ। ਬਾਬਾ ਫ਼ਰੀਦ ਕਹਿੰਦੇ ਹਨ—10 ਸਾਲ ਪਹਿਲਾਂ ਤਾਂ ਮਾਂ ਸੀ, ਪਰ ਹੁਣ ਨਹੀਂ ਹੈ। 20 ਸਾਲ ਪਹਿਲਾਂ ਪਿਤਾ ਸੀ, ਪਰ ਅੱਜ ਕੋਈ ਨਹੀਂ। ਇਹ ਦੋ ਦੂਰੀਆਂ ਹਨ—ਕਾਲ-ਦੂਰੀ ਅਤੇ ਦੇਸ਼-ਦੂਰੀ। ਇਹ ਦੋ ਦੂਰੀਆਂ ਪ੍ਰਮਾਤਮਾ 'ਤੇ ਲਾਗੂ ਨਹੀਂ ਹੁੰਦੀਆਂ। ਦੇਸ਼-ਦੂਰੀ, ਸਥਾਨਕ-ਦੂਰੀ ਉਸ ਉੱਤੇ ਲਾਗੂ ਹੁੰਦੀ ਹੈ ਜੋ ਇਕ ਜਗ੍ਹਾ ਹੈ ਅਤੇ ਦੂਜੀ ਜਗ੍ਹਾ ਨਹੀਂ ਹੈ। ਮਨੁੱਖ ਇਕ ਸਮੇਂ ਇਕੋ ਥਾਂ 'ਤੇ ਹੁੰਦਾ ਹੈ, ਪਰ ਜੋ ਹੈ ਹੀ

ਵਿਆਪਕ ਤੇ ਸਭ ਕੁਝ ਉਸੇ ਵਿਚ ਹੀ ਹੈ ਤਾਂ ਇਹ ਗੱਲ ਉਸ ਉੱਤੇ ਲਾਗੂ ਨਹੀਂ ਹੁੰਦੀ।

ਭਾਈ ਨੰਦ ਲਾਲ ਜੀ ਸ਼ੇਖ਼ ਸਾਅਦੀ ਸਾਹਿਬ ਦੀ ਇਕ ਵਿਚਾਰਧਾਰਾ ਨੂੰ ਖੋਲ੍ਹਦੇ ਹਨ:

ਹੇ ਪ੍ਰਭੂ ! ਤੂੰ ਮੈਨੂੰ ਦੀਦਾਰ ਦਿੰਦਾ ਹੈਂ, ਫਿਰ ਬੁਰਕਾ ਕਰ ਲੈਂਦਾ ਹੈਂ, ਛੁੱਪ ਜਾਂਦਾ ਹੈਂ। ਇਸ ਤਰ੍ਹਾਂ ਕਿਉਂ ਕਰਦਾ ਹੈਂ ? ਜਦੋਂ ਤੂੰ ਛੁੱਪ ਜਾਂਦਾ ਹੈਂ, ਤੂੰ ਬੜਾ ਮਹਿੰਗਾ ਹੋ ਜਾਂਦਾ ਹੈਂ। ਤੇਰਾ ਮੁੱਲ ਚੁਕਾਉਣਾ ਬੜਾ ਔਖਾ ਹੋ ਜਾਂਦਾ ਹੈ।

ਅਰਥ ਸ਼ਾਸਤਰ ਦਾ ਇਕ ਨਿਯਮ ਹੈ ਕਿ ਮਾਰਕਿਟ ਵਿਚ ਵਸਤੂਆਂ ਥੋੜੀਆਂ ਹੋਣ ਅਤੇ ਗਾਹਕੀ ਜ਼ਿਆਦਾ ਹੋਵੇ ਤਾਂ ਉਹ ਵਸਤੂਆਂ ਮਹਿੰਗੀਆਂ ਹੋ ਜਾਂਦੀਆਂ ਹਨ। ਵਸਤੂਆਂ ਬਹੁਤ ਜ਼ਿਆਦਾ ਹਨ, ਪਰ ਗਾਹਕੀ ਨਹੀਂ ਹੈ ਤਾਂ ਉਹ ਵਸਤੂਆਂ ਸਸਤੀਆਂ ਹੋ ਜਾਂਦੀਆਂ ਹਨ। ਸ਼ੇਖ਼ ਸਾਅਦੀ ਆਪਣੇ ਢੰਗ ਨਾਲ ਕਹਿੰਦਾ ਹੈ ਕਿ ਐ ਖ਼ੁਦਾ ! ਜਦੋਂ ਤੂੰ ਘੱਟ ਜਾਂਦਾ ਹੈਂ, ਆਪਣੇ ਆਪ ਨੂੰ ਪਰਦੇ ਵਿਚ ਕਰ ਲੈਂਦਾ ਹੈਂ ਤਾਂ ਮਹਿੰਗਾ ਬੜਾ ਹੋ ਜਾਂਦਾ ਹੈਂ। ਤੇਰਾ ਮੁੱਲ ਉਤਾਰਨਾ ਔਖਾ ਹੋ ਜਾਂਦਾ ਹੈ। ਇਸ ਨੂੰ ਭਾਈ ਨੰਦ ਲਾਲ ਜੀ ਨੇ ਖੋਲ੍ਹਿਆ ਹੈ ਜੋ 52 ਕਵੀਆਂ ਵਿਚੋਂ ਸਿਰਮੌਰ ਕਵੀ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਵੀ ਕਈ ਥਾਂ 'ਤੇ ਔਰੰਗਜ਼ੇਬ ਨੂੰ ਸਮਝਾਉਂਦਿਆਂ ਹੋਇਆਂ ਕਿਹਾ ਹੈ ਕਿ ਐ ਔਰੰਗਜ਼ੇਬ ! ਚੱਲ, ਤੂੰ ਮੇਰੀ ਗੱਲ ਨਹੀਂ ਮੰਨਣੀ ਤਾਂ ਨਾ ਸਈ, ਪਰ ਘੱਟੋ ਘੱਟ ਤੇਰੇ ਮੁਸਲਿਮ ਭਰਾ ਨੇ ਵੀ ਕਿੰਨਾ ਸੋਹਣਾ ਕਿਹਾ ਹੈ ਕਿ ਜਲਦਬਾਜ਼ੀ ਕਰਨਾ ਸ਼ੈਤਾਨਾਂ ਦਾ ਕੰਮ ਹੈ। ਤੂੰ ਤਾਂ ਫਿਰ ਪੱਕਾ ਸ਼ੈਤਾਨ ਹੈਂ। ਜਲਦਬਾਜ਼ੀ ਵਿਚ ਤੂੰ ਆਪਣੇ ਤਿੰਨੇ ਭਰਾ ਮਾਰ ਦਿੱਤੇ, ਭਤੀਜੇ ਮਾਰ ਦਿੱਤੇ, ਪਿਤਾ ਨੂੰ ਜੇਲ੍ਹ ਵਿਚ ਕੈਦ ਕਰ ਦਿੱਤਾ। ਹਰ ਕੰਮ ਤੂੰ ਜਲਦੀ ਨਾਲ ਹੀ ਕੀਤਾ ਹੈ। ਤੇਰਾ ਧਿਆਨ ਗਹਿਰਾ ਨਹੀਂ ਜਾ ਸਕਿਆ ਕਿ ਤੂੰ ਕੀ ਕਰ ਰਿਹਾ ਹੈਂ। ਭਾਈ ਨੰਦ ਲਾਲ ਜੀ ਸ਼ੇਖ਼ ਸਾਅਦੀ ਨੂੰ ਸਮਝਾਉਂਦੇ ਹਨ ਕਿ ਐ ਸ਼ੇਖ਼ ਸਾਅਦੀ ! ਜਦੋਂ ਤੈਨੂੰ ਖ਼ੁਦਾ ਨਾ ਦਿਖਾਈ ਦੇਵੇ ਤਾਂ ਖ਼ੁਦਾ ਨੇ ਪਰਦਾ ਨਹੀਂ ਕੀਤਾ, ਸਗੋਂ ਤੇਰੀਆਂ ਅੱਖਾਂ 'ਤੇ ਪਰਦਾ ਪੈ ਗਿਆ ਹੈ। ਤੂੰ ਆਪਣਾ ਪਰਦਾ ਹਟਾ, ਉਹ ਤਾਂ ਹਾਜ਼ਰ-ਹਜ਼ੂਰ ਹੈ। ਜੇਕਰ ਤੂੰ ਕਹਿ ਰਿਹਾ ਹੈਂ ਕਿ ਪਰਦਾ ਨਾ ਕਰ, ਆਪਣਾ ਪਰਦਾ ਹਟਾ ਤਾਂ ਕੋਈ ਪਰਦਾ ਅਜਿਹਾ ਵੀ ਹੈ ਜਿਹੜਾ ਪ੍ਰਮਾਤਮਾ ਨੂੰ ਢੱਕ ਦਿੰਦਾ ਹੈ। ਫਿਰ ਤਾਂ ਪਰਦਾ ਵੱਡਾ ਹੋ ਗਿਆ, ਪ੍ਰਮਾਤਮਾ ਵੱਡਾ ਨਹੀਂ ਹੈ। ਫਿਰ ਪਰਦੇ ਦੀ ਪੂਜਾ ਕਰੀਏ, ਰੱਬ ਦੀ ਪੂਜਾ ਕਰਨ ਦੀ ਕੀ ਲੋੜ ਹੈ ? ਹੇ ਮੇਰੇ ਸੱਜਣ ! ਕੋਈ ਹੈ ਤੇਰਾ ਪਰਦਾ ? ਕੋਈ ਪਰਦਾ ਨਹੀਂ। ਵਿਆਪਕ ਹੈ। ਨਾ ਦਿਖਾਈ ਦੇਵੇ ਤਾਂ ਤੇਰੀਆਂ ਅੱਖਾਂ 'ਤੇ ਪਰਦਾ ਹੈ।

ਉਹ ਪਰਦਾ ਕੀ ਹੈ ? ਅਗਿਆਨ ਦਾ। ਅਗਿਆਨ ਨੂੰ ਅੰਧੇਰਾ ਕਹਿੰਦੇ ਹਨ। ਅੰਧੇਰੇ ਤੋਂ ਵੱਡਾ ਕੋਈ ਪਰਦਾ ਨਹੀਂ ਹੈ। ਬਿਲਕੁਲ ਅੰਧੇਰਾ ਹੋਵੇ ਤਾਂ ਸ਼ਹਿਰ ਦਿਖਾਈ

ਨਹੀਂ ਦਿੰਦਾ। ਪਹਾੜ ਦਿਖਾਈ ਨਹੀਂ ਦਿੰਦੇ। ਜੰਗਲ ਦਿਖਾਈ ਨਹੀਂ ਦਿੰਦੇ। ਸੜਕਾਂ ਅਤੇ ਰਸਤੇ ਦਿਖਾਈ ਨਹੀਂ ਦਿੰਦੇ। ਹਨੇਰਾ ਤਾਂ ਸਮੁੰਦਰ ਨੂੰ ਵੀ ਢੱਕ ਕੇ ਰੱਖ ਦਿੰਦਾ ਹੈ। ਹਨੇਰੇ ਤੋਂ ਵੱਡਾ ਪਰਦਾ ਹੋਰ ਕੋਈ ਨਹੀਂ। ਹਨੇਰਾ ਸੰਸਾਰ ਨੂੰ ਢੱਕ ਕੇ ਰੱਖ ਦਿੰਦਾ ਹੈ। ਹਨੇਰੇ ਵਿਚ ਤਾਂ ਆਪਣਾ ਹੱਥ ਵੀ ਦਿਖਾਈ ਨਹੀਂ ਦਿੰਦਾ। ਇਸ ਲਈ ਕਹਿੰਦੇ ਹਨ ਕਿ ਹਨੇਰੇ ਤੋਂ ਵੱਡਾ ਕੋਈ ਪਰਦਾ ਨਹੀਂ ਹੈ। ਹਨੇਰੇ ਵਿਚ ਲੋਕੀਂ ਭਟਕ ਜਾਂਦੇ ਹਨ। ਹਨੇਰਾ ਇੰਨਾ ਪ੍ਰਬਲ ਹੈ ਕਿ ਬਸ ਅੱਖਾਂ ਨੂੰ ਹਨੇਰਾ ਹੀ ਦਿਖਾਈ ਦਿੰਦਾ ਹੈ। ਜਿਸ ਨੂੰ ਹਨੇਰਾ ਦਿਖਾਈ ਦੇਵੇ ਤਾਂ ਸਮਝ ਲੈਣਾ, ਉਸ ਦੀਆਂ ਅੱਖਾਂ ਵਿਚ ਰੋਸ਼ਨੀ ਹੈ।

ਭਾਈ ਭਗਵਾਨ ਸਿੰਘ ਬੜੇ ਵੱਡੇ ਸੰਗੀਤਕਾਰ ਸਨ, ਪਰ ਜਨਮ ਤੋਂ ਨੇਤਰਹੀਨ ਸਨ। ਰਾਏਪੁਰ ਮੱਧ ਭਾਰਤ ਵਿਚ ਅਸੀਂ ਉਥੇ ਇਕ ਹਫਤੇ ਲਈ ਸਮਾਗਮ ਲਈ ਗਏ। ਰਾਤ 11 ਤੋਂ 12 ਵਜੇ ਤਕ ਮੈਂ ਹਾਜ਼ਰੀ ਭਰ ਕੇ ਆਪਣੇ ਕਮਰੇ ਵਿਚ ਜਾਣ ਲੱਗਾ ਤਾਂ ਭਾਈ ਭਗਵਾਨ ਸਿੰਘ ਜੀ ਆਪਣੇ ਕਮਰੇ ਵਿਚ ਬੈਠੇ ਹੋਏ ਸਨ। ਬੱਤੀ ਵੀ ਜਲ ਰਹੀ ਸੀ। ਸੁਭਾਵਿਕ ਮੇਰੇ ਕਦਮ ਰੁੱਕ ਗਏ। ਮੈਂ ਉਹਨਾਂ ਦੇ ਕਮਰੇ ਵਿਚ ਚਲਾ ਗਿਆ। ਮੈਂ ਕਿਹਾ, ਭਾਈ ਸਾਹਿਬ ! ਤੁਹਾਡੇ ਲਈ ਤਾਂ ਦਿਨ ਵੀ ਰਾਤ ਹੈ ਅਤੇ ਰਾਤ ਵੀ ਰਾਤ ਹੈ। ਤੁਹਾਡੇ ਲਈ ਤਾਂ ਦਿਨ ਵੀ ਹਨੇਰਾ ਅਤੇ ਰਾਤ ਵੀ ਹਨੇਰਾ ਹੈ। ਉਹ ਹਾਜ਼ਰੀ ਭਰ ਕੇ ਆ ਗਏ ਸਨ। 12 ਵਜੇ ਤੱਕ ਬੈਠੇ ਹੋਏ ਸਨ। ਮੇਰੇ ਮੂੰਹੋਂ ਇਹ ਸੁੱਤੇ ਸਿਧ ਸ਼ਬਦ ਨਿਕਲ ਗਏ। ਉਹ ਕਹਿਣ ਲੱਗੇ, ਮਸਕੀਨ ਜੀ ! ਮੈਨੂੰ ਕੁਝ ਨਹੀਂ ਪਤਾ ਕਿ ਹਨੇਰਾ ਕੀ ਹੁੰਦਾ ਹੈ। ਇਕ-ਦਮ ਮੈਂ ਹੈਰਾਨ ਹੋ ਗਿਆ ਕਿ ਇਹ ਕਹਿੰਦੇ ਕੀ ਪਏ ਹਨ। ਆਮ ਤਾਂ ਅੰਨ੍ਹੇ ਮਨੁੱਖ ਦੀ ਜ਼ਿੰਦਗੀ ਵਿਚ ਹਨੇਰਾ ਹੁੰਦਾ ਹੈ, ਪਰ ਇਹ ਤਾਂ ਕਹਿ ਰਹੇ ਹਨ ਕਿ ਮੈਨੂੰ ਕੁਝ ਪਤਾ ਨਹੀਂ ਕਿ ਹਨੇਰਾ ਕਿਹੋ ਜਿਹਾ ਹੁੰਦਾ ਹੈ।

ਮੈਂ ਥੋੜਾ ਜਿਹਾ ਦਿਮਾਗ਼ 'ਤੇ ਜ਼ੋਰ ਪਾਇਆ ਤੇ ਵਿਚਾਰ ਆਇਆ ਕਿ ਹਨੇਰੇ ਨੂੰ ਦੇਖਣ ਲਈ ਵੀ ਅੱਖਾਂ ਚਾਹੀਦੀਆਂ ਹਨ। ਮੂਰਖ ਨੂੰ ਆਪਣੀ ਮੂਰਖਤਾ ਦਿਖਾਈ ਨਹੀਂ ਦਿੰਦੀ। ਮੂਰਖਤਾ ਨੂੰ ਦੇਖਣ ਲਈ ਵੀ ਸਿਆਣਪ ਚਾਹੀਦੀ ਹੈ। ਅਚੇਤ ਮਨੁੱਖ ਨੂੰ ਆਪਣੀਆਂ ਗ਼ਲਤੀਆਂ ਦਿਖਾਈ ਨਹੀਂ ਦਿੰਦੀਆਂ। ਗ਼ਲਤੀਆਂ ਦਿਖਾਈ ਦੇਣ ਲਈ ਵੀ ਹਿਰਦੇ ਦਾ ਸੁਚੇਤ ਹੋਣਾ ਬੜਾ ਲਾਜ਼ਮੀ ਹੈ। ਅੰਨ੍ਹੀਆਂ ਅੱਖਾਂ ਨਾਲ ਹਨੇਰਾ ਵੀ ਦਿਖਾਈ ਨਹੀਂ ਦਿੰਦਾ। ਜਿਸ ਨੂੰ ਹਨੇਰਾ ਦਿਖਾਈ ਦਿੰਦਾ ਹੈ, ਸਮਝ ਲਉ ਉਹ ਅੰਨ੍ਹਾ ਨਹੀਂ ਹੈ। ਜੋ ਹਨੇਰੇ ਨੂੰ ਦੇਖ ਸਕਦਾ ਹੈ, ਉਹੀ ਚਾਨਣੇ ਨੂੰ ਦੇਖ ਸਕਦਾ ਹੈ। ਜੋ ਹਨੇਰੇ ਨੂੰ ਨਹੀਂ ਦੇਖ ਸਕਦਾ, ਉਹ ਚਾਨਣ ਵਿਚ ਜੋ ਕੁਝ ਹੈ, ਉਸ ਨੂੰ ਵੀ ਨਹੀਂ ਦੇਖ ਸਕਦਾ।

ਗੁਰਬਾਣੀ ਦੀ ਸੂਝ-ਸਮਝ ਪਹਿਲਾਂ ਇਹ ਦੱਸਦੀ ਹੈ ਕਿ ਮੈਂ ਕੁਝ ਵੀ ਨਹੀਂ ਜਾਣਦਾ। ਮੈਂ ਸਿੱਖਣਾ ਚਾਹੁੰਦਾ ਹਾਂ। ਸਿੱਖ ਦਾ ਮਤਲਬ ਹੀ ਇਹ ਹੈ ਕਿ ਮੈਂ ਕੁਝ ਸਿੱਖਣਾ ਚਾਹੁੰਦਾ ਹਾਂ। ਮੈਂ ਜਾਣਨਾ ਚਾਹੁੰਦਾ ਹਾਂ। ਜਗਤ ਵਿਚ ਜਾਣਨ ਲਈ ਇੰਨਾ ਕੁਝ ਪਿਆ ਹੈ ਅਤੇ ਜੀਵਨ ਇੰਨਾ ਛੋਟਾ ਹੈ ਕਿ ਜੀਵਨ ਭਰ ਵੀ ਕੋਈ ਜਾਣਨ ਦੀ

ਕੋਸ਼ਿਸ਼ ਕਰੇ ਤਾਂ ਵੀ ਉਸ ਦੀ ਜਾਣਕਾਰੀ ਇੰਝ ਹੋਵੇਗੀ ਜਿਵੇਂ ਸਮੁੰਦਰ ਵਿਚੋਂ ਇਕ ਚਮਚ ਪਾਣੀ ਦੀ ਮਿਲੀ ਹੋਵੇ।

ਹੰਕਾਰੀ ਮਨੁੱਖ ਤਾਂ ਸਿੱਖ ਹੋ ਹੀ ਨਹੀਂ ਸਕਦਾ। ਰਾਜਨੀਤੀ ਹੰਕਾਰ ਉੱਤੇ ਖੜੀ ਹੈ। ਰਾਜਨੀਤੀ ਬਜ਼ਾਰ ਵਿਚ ਹੁੰਦੀ ਹੈ। ਸਿੱਖ ਜਗਤ ਵਿਚ ਤਾਂ ਰਾਜਨੀਤੀ ਗੁਰਦੁਆਰਿਆਂ ਵਿਚ ਝਲਕਦੀ ਹੈ। ਇੰਨਾ ਹੰਕਾਰ ? ਜੀਵਨ ਬਹੁਤ ਛੋਟਾ ਹੈ ਅਤੇ ਜਗਤ ਵਿਚ ਜਾਣਨ ਲਈ ਬਹੁਤ ਕੁਝ ਪਿਆ ਹੈ। ਜੇਕਰ ਮਨੁੱਖ ਨੂੰ ਪਹਿਲਾਂ ਸਹੀ ਮਾਇਨਿਆਂ ਵਿਚ ਆਪਣੀ ਅਸਲੀਅਤ ਦਾ ਪਤਾ ਚੱਲਦਾ ਹੈ ਤਾਂ ਇਹੀ ਪਤਾ ਚੱਲਦਾ ਹੈ ਕਿ ਐ ਪ੍ਰਭੂ ! ਮੈਂ ਕੁਝ ਵੀ ਨਹੀਂ ਜਾਣਦਾ। ਜੇਕਰ ਇੰਨਾ ਪਤਾ ਚੱਲ ਗਿਆ ਹੈ ਤਾਂ ਇਸ ਨੇ ਬਹੁਤ ਕੁਝ ਜਾਣ ਲਿਆ ਹੈ। ਘੱਟੋ ਘੱਟ ਹਨੇਰਾ ਤਾਂ ਦੇਖ ਲਿਆ ਹੈ। ਇਸ ਦੀਆਂ ਅੱਖਾਂ ਤਾਂ ਜਾਗ ਪਈਆਂ ਹਨ। ਇਸ ਦੇ ਕੋਲ ਚਾਨਣਾ ਤਾਂ ਹੈ।

ਅਗਿਆਨ ਨੂੰ ਸਮਝਣ ਲਈ ਵੀ ਗਿਆਨ ਚਾਹੀਦਾ ਹੈ। ਕੁਝ ਕਹਿੰਦੇ ਹਨ, ਪ੍ਰਮਾਤਮਾ ਬਹੁਤ ਦੂਰ ਹੈ ਅਤੇ ਕਈ ਕਹਿੰਦੇ ਹਨ, ਪ੍ਰਮਾਤਮਾ ਬਹੁਤ ਨੇੜੇ ਹੈ। ਮੈਂ ਅਰਜ਼ ਕਰਾਂ, ਇਹ ਦੋਵੇਂ ਹੀ ਗੱਲਾਂ ਠੀਕ ਹਨ।

ਪ੍ਰਮਾਤਮਾ ਕੋਈ ਵਿਅਕਤੀ ਨਹੀਂ ਹੈ, ਸ਼ਕਤੀ ਹੈ। ਸ਼ਕਤੀ ਤੋਂ ਮੁਰਾਦ ਜੜ੍ਹ ਹੈ, ਚੇਤਨ ਹੈ। ਜੇਕਰ ਵਿਅਕਤੀ ਮੰਨ ਲਿਆ ਤਾਂ ਵਿਅਕਤੀ ਦਾ ਜਨਮ ਮੰਨਣਾ ਪਏਗਾ। ਜੇ ਜਨਮ ਮੰਨ ਲਿਆ ਤਾਂ ਫਿਰ ਮਰਨ ਵੀ ਮੰਨਣਾ ਪਏਗਾ। ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ :



**ਅਜਨਮ ਹੈਂ॥ ਅਬਰਨ ਹੈਂ॥** (ਜਾਪੁ ਸਾਹਿਬ)

ਪ੍ਰਮਾਤਮਾ ਕਾਲ ਵਿਚ ਨਹੀਂ ਹੈ, ਸਮੇਂ ਵਿਚ ਨਹੀਂ ਹੈ। ਸਿਰਫ਼ ਦਿਨ ਨਹੀਂ ਹੈ, ਰਾਤ ਵੀ ਹੈ। ਸਿਰਫ਼ ਜਨਮ ਨਹੀਂ ਹੈ, ਮਰਨ ਵੀ ਹੈ। ਬੁਢੇਪਾ ਵੀ ਹੈ। ਹਾਸਾ ਵੀ ਹੈ। ਰੋਣਾ ਵੀ ਹੈ। ਨੁਕਸਾਨ ਵੀ ਹੈ। ਲਾਭ ਵੀ ਹੈ। ਫੁੱਲ ਸਿਰਫ਼ ਖਿੜਦੇ ਨਹੀਂ, ਮੁਰਝਾਉਂਦੇ ਵੀ ਹਨ। ਸੰਸਾਰ ਦੋ-ਰੰਗੀ ਹੈ, ਇਕ-ਰੰਗੀ ਨਹੀਂ ਹੈ। ਸੰਸਾਰ ਵਿਚ ਰਹਿ ਕੇ ਕੋਈ ਇਕ ਰੰਗ ਪ੍ਰਾਪਤ ਕਰਨਾ ਚਾਹੇ ਤਾਂ ਨਹੀਂ ਕਰ ਸਕਦਾ।

ਪ੍ਰਮਾਤਮਾ ਨੂੰ ਕਹਿੰਦੇ ਹਨ ਅਕਾਲ। ਸੰਸਾਰ ਕਾਲ ਵਿਚ ਹੈ, ਨਿਰੰਕਾਰ ਅਕਾਲ ਵਿਚ ਹੈ। ਸਮਾਂ ਦੋ-ਰੰਗੀ ਹੈ—ਮਿਲਣਾ ਵਿਛੜਨਾ। ਜੋ ਮਿਲਿਆ ਹੈ, ਉਹ ਵਿਛੜੇਗਾ। ਇਸ ਸੰਬੰਧ ਵਿਚ ਵੀ ਮੈਂ ਦੋ ਤਰ੍ਹਾਂ ਦੇ ਭਗਤਾਂ ਨੂੰ ਦੇਖਦਾ ਹਾਂ। ਇਕ ਭਗਤ ਕਬੀਰ ਅਤੇ ਇਕ ਭਗਤ ਨਾਮਦੇਵ। ਕਬੀਰ ਕਹਿੰਦੇ ਹਨ :

**ਸੁਖੁ ਮਾਂਗਤ ਦੁਖੁ ਆਗੈ ਆਵੈ॥ ਸੋ ਸੁਖੁ ਹਮਹੁ ਨ ਮਾਂਗਿਆ ਭਾਵੈ॥**

(ਅੰਗ ੩੩੦)

ਹੇ ਪ੍ਰਭੂ ! ਘੱਟੋ ਘੱਟ ਮੈਂ ਤੇਰੇ ਕੋਲੋਂ ਸੁੱਖ ਨਹੀਂ ਮੰਗਦਾ। ਕਿਉਂ ? ਸੁੱਖ ਮੰਗਾਂਗਾ

ਤਾਂ ਦੁੱਖ ਨਾਲ ਹੀ ਆਵੇਗਾ। ਜੇ ਮੈਂ ਜਨਮ ਮੰਗ ਲਿਆ ਤਾਂ ਮਰਨ ਵੀ ਆਵੇਗਾ। ਜੇ ਮੈਂ ਜਵਾਨੀ ਮੰਗੀ ਤਾਂ ਬੁਢੇਪਾ ਵੀ ਆਵੇਗਾ। ਕੋਈ ਜਵਾਨੀ ਅਜਿਹੀ ਨਹੀਂ, ਜਿਸ ਦੇ ਪਿੱਛੇ ਬੁਢੇਪਾ ਖੜਾ ਨਹੀਂ ਹੈ। ਕੋਈ ਜਨਮ ਅਜਿਹਾ ਨਹੀਂ, ਜਿਸ ਦੇ ਪਿੱਛੇ ਮਰਨ ਖੜਾ ਨਹੀਂ ਹੈ। ਕੋਈ ਸੁੱਖ ਅਜਿਹਾ ਨਹੀਂ ਹੈ, ਜਿਸ ਦੇ ਪਿੱਛੇ ਦੁੱਖ ਨਹੀਂ ਹੈ। ਕੋਈ ਨਫ਼ਾ ਅਜਿਹਾ ਨਹੀਂ, ਜਿਸ ਦੇ ਪਿੱਛੇ ਨੁਕਸਾਨ ਨਹੀਂ ਹੈ। ਕੋਈ ਵਿਅਕਤੀ ਅਜਿਹਾ ਇੱਜ਼ਤਦਾਰ ਨਹੀਂ ਹੈ, ਜਿਸ ਦੇ ਪਿੱਛੇ ਬੇਇੱਜ਼ਤੀ ਨਾ ਹੋਵੇ। ਜਿਨ੍ਹਾਂ ਦੇ ਆਲੇ-ਦੁਆਲੇ ਜ਼ਿੰਦਾਬਾਦ ਦੇ ਨਾਅਰੇ ਲੱਗਦੇ ਹਨ, ਮੁਰਦਾਬਾਦ ਵੀ ਉਹਨਾਂ ਦਾ ਹੁੰਦਾ ਹੈ। ਜੇ ਜੰਮਿਆ ਹੀ ਨਹੀਂ ਤਾਂ ਮਰੇਗਾ ਕਿਵੇਂ ?

ਸੰਸਾਰ ਦੋਰੰਗੀ ਹੈ। ਸਮਾਂ ਦੋਰੰਗੀ ਹੈ। ਬੜੀ ਹਿੰਮਤ ਦੀ ਗੱਲ ਹੈ, ਬੜੇ ਗਿਆਨ ਦੀ ਗੱਲ ਹੈ। ਕਬੀਰ ਕਹਿੰਦੇ ਹਨ, ਮੈਂ ਕਦੀ ਵੀ ਕਿਸੇ ਕੋਲੋਂ ਸੁੱਖ ਨਹੀਂ ਮੰਗਦਾ। ਮੈਨੂੰ ਪਤਾ ਚੱਲ ਗਿਆ ਹੈ ਕਿ ਹਰ ਸੁੱਖ ਦੇ ਪਿੱਛੇ ਦੁੱਖ ਹੈ। ਜਿੰਨਾ ਸੁੱਖ ਵੱਧਦਾ ਹੈ ਓਨਾ ਦੁੱਖ ਵੀ ਵੱਧਦਾ ਹੈ। ਧੰਨ ਗੁਰੂ ਨਾਨਕ ਦੇਵ ਜੀ ਦਾ ਵੀ ਇਕ ਬੋਲ ਸਰਵਣ ਕਰ ਲਉ। ਪਹਿਲਾਂ ਪਾਤਿਸ਼ਾਹ ਜੀ ਕਹਿੰਦੇ ਹਨ :

**ਨਾਨਕ ਬੋਲਣੁ ਝਖਣਾ**

ਪਤਾ ਨਹੀਂ ਇਸ ਤਰ੍ਹਾਂ ਦੀ ਝੱਖ ਕਿੰਨੀ ਦੁਨੀਆਂ ਮਾਰਦੀ ਹੈ।

**ਦੁਖ ਛਡਿ ਮੰਗੀਅਹਿ ਸੁਖੁ॥**
**ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥**



**(ਅੰਗ ੧੪੯)**

ਇਹ ਬੋਲਣਾ, ਇਹ ਮੰਗਣਾ ਹੀ ਝੱਖ ਮਾਰਨਾ ਹੈ। ਝੱਖ ਮਾਰਨਾ ਕੀ ਹੈ ? ਹੇ ਪ੍ਰਭੂ ! ਸਦਾ ਸੁਖ ਹੀ ਦੇਵੀਂ, ਜਿਹਦੇ ਵਿਚ ਦੁੱਖ ਨਾ ਹੋਵੇ। ਅਜਿਹਾ ਜਨਮ ਦੇਵੀਂ ਜਿਹਦੇ ਵਿਚ ਮਰਨ ਨਾ ਹੋਵੇ। ਅਜਿਹੀ ਜਵਾਨੀ ਦੇਵੀਂ ਜਿਹਦੇ ਵਿਚ ਬੁਢੇਪਾ ਨਾ ਹੋਵੇ। ਐਸਾ ਹੈ ਹੀ ਨਹੀਂ, ਪ੍ਰਭੂ ਨੇ ਐਸਾ ਬਣਾਇਆ ਹੀ ਨਹੀਂ। ਕਬੀਰ ਕਹਿੰਦੇ ਹਨ ਕਿ ਜੇ ਅਸੀਂ ਸੁੱਖ ਦੇ ਤਿਆਗੀ ਤਾਂ ਦੁੱਖ ਦੇ ਆਪੇ ਤਿਆਗੀ। ਜੇ ਜਨਮ ਦੀ ਲਾਲਸਾ ਨਹੀਂ ਤਾਂ ਮਰਨ ਦਾ ਭੈਅ ਖ਼ਤਮ। ਜੇ ਜਵਾਨੀ ਦੀ ਲਾਲਸਾ ਨਹੀਂ ਤਾਂ ਬੁਢੇਪੇ ਦਾ ਭੈਅ ਖ਼ਤਮ। ਕਬੀਰ ਕਹਿੰਦੇ ਹਨ ਕਿ ਸੁੱਖ ਨਹੀਂ ਚਾਹੀਦਾ। ਦੂਸਰੇ ਹਨ ਭਗਤ ਨਾਮਦੇਵ ਜੀ, ਉਹਨਾਂ ਦਾ ਬੋਲ ਵੀ ਮੈਂ ਤੁਹਾਡੇ ਸਾਹਮਣੇ ਰੱਖਾਂ। ਉਹ ਕਹਿੰਦੇ ਹਨ :

**ਜੌ ਰਾਜੁ ਦੇਹਿ ਤ ਕਵਨ ਬਡਾਈ॥ ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ॥**

**(ਅੰਗ ੫੨੫)**

ਹੇ ਪ੍ਰਭੂ ! ਜੇ ਸਾਨੂੰ ਛੱਤਰਪਤੀ ਰਾਜੇ ਬਣਾ ਦੇਵੇਂ ਤਾਂ ਸਾਡਾ ਕੀ ਵੱਧ ਜਾਣਾ ਹੈ

ਅਤੇ ਜੇ ਦਰ-ਦਰ ਦਾ ਭਿਖਾਰੀ ਬਣਾ ਦੇਵੇਂ, ਤਾਂ ਸਾਡਾ ਕੀ ਘੱਟ ਜਾਣਾ ਹੈ। ਸਾਨੂੰ ਰਾਜਾ ਹੋਣਾ ਵੀ ਕਬੂਲ ਹੈ, ਸਾਨੂੰ ਭਿਖਾਰੀ ਹੋਣਾ ਵੀ ਕਬੂਲ ਹੈ। ਸਾਨੂੰ ਸੁੱਖ ਵੀ ਕਬੂਲ ਹੈ, ਸਾਨੂੰ ਦੁੱਖ ਵੀ ਕਬੂਲ ਹੈ। ਸਾਨੂੰ ਦਿਨ ਵੀ ਕਬੂਲ ਹੈ, ਸਾਨੂੰ ਰਾਤ ਵੀ ਕਬੂਲ ਹੈ। ਸਾਨੂੰ ਜਨਮ ਵੀ ਕਬੂਲ ਹੈ, ਸਾਨੂੰ ਮਰਨ ਵੀ ਕਬੂਲ ਹੈ। ਜਾਂ ਤਾਂ ਬੰਦਾ ਦੋਵਾਂ ਦਾ ਤਿਆਗ ਕਰੇ, ਜਾਂ ਬੰਦਾ ਦੋਵਾਂ ਨੂੰ ਕਬੂਲ ਕਰੇ। ਇਹੋ ਭਗਤ ਦੇ ਲੱਛਣ ਹਨ।

ਸੰਸਾਰੀ ਮਨੁੱਖ ਦੀ ਇਹੀ ਪਹਿਚਾਣ ਹੈ ਕਿ ਜਨਮ ਕਬੂਲ ਹੈ, ਮਰਨ ਨਹੀਂ। ਮਰਦੇ ਦਮ ਤੱਕ ਲੋਕੀਂ ਜਨਮ ਦਿਨ ਮਨਾਉਂਦੇ ਹਨ, ਮਰਨ ਦਿਨ ਕੌਣ ਮਨਾਉਂਦਾ ਹੈ ? ਇਕ ਬੱਚਾ ਜਨਮ ਦਿਨ ਮਨਾਵੇ ਤਾਂ ਮਾਫ਼ ਕੀਤਾ ਜਾ ਸਕਦਾ ਹੈ, ਜਵਾਨ ਜਨਮ ਦਿਨ ਮਨਾਵੇ, ਮੂਰਖ ਹੋਵੇਗਾ, ਪਰ ਜੇ ਬੁੱਢਾ ਵੀ ਜਨਮ ਦਿਨ ਮਨਾਵੇ ਤਾਂ ਸਵਾਏ ਲਾਨ੍ਹਤਾਂ ਦੇ ਹੋਰ ਕੀ ਪਾਏਗਾ ? ਮਰਨ ਦਿਨ ਨੇੜੇ ਆਇਆ ਹੈ, ਜਨਮ ਦਿਨ ਮਨਾਉਂਦਾ ਪਿਆ ਹੈ। ਰੋਜ਼-ਰੋਜ਼ ਮਨੁੱਖ ਵੱਡਾ ਨਹੀਂ ਹੁੰਦਾ, ਸਗੋਂ ਛੋਟਾ ਹੁੰਦਾ ਪਿਆ ਹੈ।

**ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥੧॥ ਰਹਾਉ ॥**

**(ਅੰਗ ੭੨੬)**

ਇਕ ਟੁੱਟੇ ਹੋਏ ਘੜੇ ਵਿਚੋਂ ਇਕ-ਇਕ ਬੂੰਦ ਪਾਣੀ ਦੀ ਨਿਕਲ ਰਹੀ ਹੈ ਤਾਂ ਪਾਣੀ ਵੱਧ ਰਿਹਾ ਹੈ ਕਿ ਘੱਟ ਰਿਹਾ ਹੈ ? ਚੱਲੋ ਮਨੁੱਖ ਨੇ ਜੇਕਰ 100 ਸਾਲ ਜਿਊਣਾ ਹੈ ਤਾਂ ਅੱਜ ਦਾ ਦਿਨ ਘੱਟ ਗਿਆ ਕਿ ਵੱਧ ਗਿਆ ? ਸਾਡਾ ਇਕ ਦਿਨ ਛੋਟਾ ਹੋ ਗਿਆ। ਤੁਸੀਂ ਕਿਸੇ ਨੂੰ ਕਹਿ ਕੇ ਦੇਖੋ ਕਿ ਤੂੰ ਇਕ ਦਿਨ ਛੋਟਾ ਹੋ ਗਿਆ ਹੈਂ ਤਾਂ ਉਹ ਕਹੇਗਾ ਕਿ ਨਹੀਂ, ਮੈਂ ਇਕ ਦਿਨ ਵੱਡਾ ਹੋ ਗਿਆ ਹਾਂ।

**ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥**

**(ਅੰਗ ੯੧)**

ਭਾਵੇਂ ਇਸ ਦਾ ਕਾਰੋਬਾਰ ਵੱਧ ਰਿਹਾ ਹੋਵੇ, ਪਰ ਇਹ ਤਾਂ ਘੱਟ ਰਿਹਾ ਹੈ। ਹੋ ਸਕਦਾ ਹੈ ਕਿ ਇਸ ਦਾ ਧਨ, ਮਹਿਲ-ਮਾੜੀਆਂ ਵੱਧ ਰਹੀਆਂ ਹੋਣ, ਪਰ ਮਨੁੱਖ ਤਾਂ ਘੱਟ ਰਿਹਾ ਹੈ। ਹੋ ਸਕਦਾ ਹੈ ਕਿ ਇਸ ਦਾ ਰੁਤਬਾ, ਮਾਣ-ਮਰਯਾਦਾ ਵੱਧ ਰਿਹਾ ਹੈ, ਪਰ ਮਨੁੱਖ ਤਾਂ ਘੱਟ ਰਿਹਾ ਹੈ। ਪਰਿਵਾਰ ਵੱਧ ਰਿਹਾ ਹੈ, ਪਰ ਮਨੁੱਖ ਘੱਟ ਰਿਹਾ ਹੈ। ਇਹ ਜੋ ਵੱਧਦਾ ਜਾ ਰਿਹਾ ਹੈ, ਇਸ ਨੂੰ ਦੇਖਣ ਨਾਲ ਮਨੁੱਖ ਸੰਸਾਰੀ ਹੁੰਦਾ ਜਾ ਰਿਹਾ ਹੈ। ਜੋ ਘੱਟਦਾ ਜਾ ਰਿਹਾ ਹੈ, ਇਸ ਨੂੰ ਦੇਖਣ ਨਾਲ ਮਨੁੱਖ ਭਗਤ ਬਣਦਾ ਜਾ ਰਿਹਾ ਹੈ।

ਭਗਤ ਉਸ ਨੂੰ ਕਹਿੰਦੇ ਹਨ ਜਿਸ ਨੂੰ ਜਨਮ ਵੀ ਕਬੂਲ ਹੈ ਅਤੇ ਮਰਨ ਵੀ ਕਬੂਲ ਹੈ। ਸੁੱਖ ਵੀ ਕਬੂਲ ਹੈ ਅਤੇ ਦੁੱਖ ਵੀ ਕਬੂਲ ਹੈ। ਕਬੀਰ ਕਹਿੰਦੇ ਹਨ, ਸਾਨੂੰ ਸੁੱਖ ਨਹੀਂ ਚਾਹੀਦਾ। ਮੌਤ ਨਾਲ ਲਿਪਟੀ ਹੋਈ ਜ਼ਿੰਦਗੀ ਨੂੰ ਕੀ ਕਰਨਾ ਹੈ ? ਸਾਨੂੰ

ਜ਼ਿੰਦਗੀ ਦੀ ਕੋਈ ਲਾਲਸਾ ਨਹੀਂ। ਪਰ ਮਨੁੱਖ ਨੂੰ ਜਨਮ ਚਾਹੀਦਾ ਹੈ, ਮਰਨ ਲਈ। ਜਨਮ ਤਾਂ ਹੋ ਗਿਆ ਹੈ, ਗੱਲ ਖ਼ਤਮ। ਹੁਣ ਤਾਂ ਮਰਨ ਦਿਨ ਹੋਣਾ ਹੈ, ਉਸ ਨੂੰ ਚੇਤੇ ਰੱਖ। ਮਨੁੱਖ ਨੂੰ ਜਵਾਨੀ ਕਬੂਲ ਹੈ, ਪਰ ਬੁਢੇਪਾ ਨਹੀਂ। ਕੇਸ ਭਾਵੇਂ ਚਿੱਟੇ ਹੋ ਜਾਣ, ਪਰ ਬੰਦਾ ਕਹਿੰਦਾ ਹੈ, ਰੱਬਾ ! ਸਾਨੂੰ ਕਾਲੇ ਕਰਨ ਦੀ ਜਾਚ ਆਉਂਦੀ ਹੈ, ਤੂੰ ਭਾਵੇਂ ਚਿੱਟੇ ਕਰ।

ਬਹੁਤ ਸਾਰੇ ਮਨੁੱਖ ਤਾਂ ਆਪਣੀ ਉਮਰ ਵੀ ਘਟਾ ਕੇ ਦੱਸਦੇ ਹਨ। ਕਾਰਨ ? ਜਵਾਨੀ ਕਬੂਲ ਹੈ, ਪਰ ਬੁਢੇਪਾ ਨਹੀਂ। ਜਨਮ ਕਬੂਲ ਹੈ, ਪਰ ਬੁਢੇਪਾ ਨਹੀਂ। ਸੁੱਖ ਕਬੂਲ ਹੈ, ਪਰ ਦੁੱਖ ਨਹੀਂ। ਇਹ ਸੰਸਾਰੀ ਦੀ ਪਹਿਚਾਣ ਹੈ, ਭਗਤ ਦੀ ਨਹੀਂ। ਨਾਮਦੇਵ ਜੀ ਕਹਿੰਦੇ ਹਨ ਕਿ ਜਨਮ ਵੀ ਕਬੂਲ ਹੈ ਅਤੇ ਮਰਨ ਵੀ ਕਬੂਲ ਹੈ। ਸਾਨੂੰ ਰਾਜਾ ਹੋਣਾ ਵੀ ਕਬੂਲ ਹੈ ਅਤੇ ਭਿਖਾਰੀ ਹੋਣਾ ਵੀ ਕਬੂਲ ਹੈ, ਪਰ ਕਬੀਰ ਜੀ ਕਹਿੰਦੇ ਹਨ, ਸਾਨੂੰ ਰਾਜਾ ਹੋਣਾ ਨਹੀਂ ਕਬੂਲ। ਸਾਨੂੰ ਸੁੱਖ ਨਹੀਂ ਚਾਹੀਦਾ, ਕਿਉਂਕਿ ਜਨਮ ਚਾਹੀਦਾ ਹੈ ਤਾਂ ਨਾਲ ਮਰਨ ਵੀ ਹੋਵੇਗਾ। ਸੁੱਖ ਚਾਹੀਦਾ ਹੈ ਤਾਂ ਨਾਲ ਦੁੱਖ ਵੀ ਹੈ। ਫਿਰ ਜਾਂ ਤਾਂ ਦੋਹਾਂ ਦੀ ਲਾਲਸਾ ਮਨੁੱਖ ਅੰਦਰੋਂ ਕੱਢੇ ਜਾਂ ਦੋਹਾਂ ਨੂੰ ਕਬੂਲ ਕਰੇ ਤਾਂ ਹੀ ਉਸ ਮਨੁੱਖ ਦੀ ਸੁਰਤ ਜੁੜਦੀ ਹੈ। ਫਿਰ ਕਿਤੇ ਆਤਮਕ ਅਨੁਭਵ ਪੈਦਾ ਹੁੰਦਾ ਹੈ, ਕਿਉਂਕਿ ਦੁਨੀਆਦਾਰੀ ਚੱਲਦੀ ਰਹਿੰਦੀ ਹੈ ਘਰਬਾਰ ਵਿਚ ਵੀ ਅਤੇ ਕਾਰੋਬਾਰ ਵਿਚ ਵੀ ਅਤੇ ਮੰਦਿਰ, ਮਸਜਿਦ, ਗੁਰਦੁਆਰੇ ਵਿਚ ਵੀ।

ਪ੍ਰਮਾਤਮਾ ਕੋਈ ਵਿਅਕਤੀ ਨਹੀਂ ਹੈ, ਸ਼ਕਤੀ ਹੈ। ਜੇਕਰ ਉਸ ਨੂੰ ਵਿਅਕਤੀ ਮੰਨੀਏ ਤਾਂ ਵਿਅਕਤੀ ਦਾ ਜਨਮ ਹੁੰਦਾ ਹੈ। ਫਿਰ ਜਿਸ ਦਾ ਜਨਮ ਹੈ, ਉਸ ਦਾ ਮਰਨ ਵੀ ਹੈ। ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ :

**ਅਜਨਮ ਹੈਂ॥ ਅਬਰਨ ਹੈਂ॥** (ਜਾਪੁ ਸਾਹਿਬ)

ਜੇਕਰ ਉਸ ਨੂੰ ਵਿਅਕਤੀ ਮੰਨ ਲਈਏ ਤਾਂ ਉਸ ਦੇ ਮਾਂ-ਬਾਪ ਵੀ ਮੰਨਣੇ ਪੈਣਗੇ। ਇਕ ਵਾਰੀ ਜੇ ਉਸ ਦੇ ਮਾਂ-ਬਾਪ ਮੰਨ ਲਈਏ ਤਾਂ ਉਸ ਦੀ ਜਾਤ-ਪਾਤ ਵੀ ਮੰਨਣੀ ਪਵੇਗੀ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ :

**ਨਾ ਤਾਤ ਹੈ ਨਾ ਮਾਤ ਹੈ॥ ਨਾ ਜਾਤ ਹੈ ਨਾ ਪਾਤ ਹੈ॥**

ਵਿਅਕਤੀ ਇਕ ਸਮੇਂ ਇਕ ਥਾਂ 'ਤੇ ਹੀ ਹੁੰਦਾ ਹੈ। ਉਹ ਇਕ ਸਮੇਂ ਸਾਰੀਆਂ ਥਾਵਾਂ 'ਤੇ ਨਹੀਂ ਹੁੰਦਾ।

**ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰ ਜੀਉ॥**

(ਅੰਗ ੪੩੮)

ਉਹ ਸਾਰੀਆਂ ਥਾਵਾਂ 'ਤੇ ਹੈ। ਮੈਂ ਜਿੱਥੇ ਵੀ ਤੈਨੂੰ ਯਾਦ ਕਰਾਂ, ਤੂੰ ਉਥੇ ਹੀ ਮੌਜੂਦ

ਹੈਂ। ਜੇਕਰ ਉਹ ਵਿਅਕਤੀ ਹੈ ਤਾਂ ਫਿਰ ਉਸ ਦਾ ਰੰਗ-ਰੂਪ ਵੀ ਹੋਵੇਗਾ। ਕਾਲਾ ਹੋਵੇਗਾ। ਗੋਰਾ ਹੋਵੇਗਾ। ਹੇ ਪ੍ਰਭੂ ! ਤੇਰਾ ਕੋਈ ਰੰਗ ਨਹੀਂ, ਤੇਰਾ ਕੋਈ ਰੂਪ ਨਹੀਂ। ਜੇਕਰ ਉਹ ਵਿਅਕਤੀ ਹੈ ਤਾਂ ਉਸ ਦਾ ਕੋਈ ਧਰਮ ਵੀ ਹੋਵੇਗਾ। ਮੁਸਲਿਮ ਹੋਵੇਗਾ, ਹਿੰਦੂ ਹੋਵੇਗਾ, ਯਹੂਦੀ ਹੋਵੇਗਾ, ਪਾਰਸੀ ਹੋਵੇਗਾ, ਬੋਧੀ ਹੋਵੇਗਾ। ਕੁਝ ਨਾ ਕੁਝ ਤਾਂ ਜ਼ਰੂਰ ਹੋਵੇਗਾ।

ਜਦੋਂ ਸ਼ਬਦ ਨਾਲ ਜੁੜ ਕੇ ਮਨੁੱਖ ਦੀ ਸੁਰਤ ਚੇਤਨਾ ਪ੍ਰਮਾਤਮਾ ਵਿਚ ਲੀਨ ਹੋ ਜਾਂਦੀ ਹੈ ਤਾਂ ਮਨੁੱਖ ਉਦੋਂ ਪ੍ਰਮਾਤਮਾ ਹੋ ਜਾਂਦਾ ਹੈ, ਹੋਰ ਕੁਝ ਵੀ ਨਹੀਂ ਰਹਿੰਦਾ। ਜਾਤ ਦਾ ਮਾਣ, ਇਲਾਕੇ ਦਾ ਮਾਣ, ਧਰਮ ਦਾ ਮਾਣ ਇਸ ਗੱਲ ਦਾ ਸਬੂਤ ਹੈ ਕਿ ਅਜੇ ਲੀਨਤਾ ਨਸੀਬ ਨਹੀਂ ਹੋਈ। ਮੁਸਲਮਾਨ ਨੂੰ ਮੁਸਲਮਾਨ ਹੋਣ ਦਾ ਮਾਣ ਹੈ ਤਾਂ ਅਜੇ ਉਹ ਰਸਤੇ ਵਿਚ ਹੈ। ਪਹੁੰਚੇ ਹੋਏ ਦੀ ਗੱਲ ਕੁਝ ਹੋਰ ਹੋ ਜਾਂਦੀ ਹੈ। ਇਸਲਾਮ ਵਿਚ ਵੀ ਮਨੁੱਖ ਪਹੁੰਚੇ ਹੋਏ ਹਨ। ਸਿਰਫ਼ ਉਹੀ ਹੈ, ਹੋਰ ਕੁਝ ਵੀ ਨਹੀਂ।

ਸੂਰਜ ਦੇ ਨਾਮਾਂ ਦਾ ਤਾਂ ਕੋਈ ਝਗੜਾ ਨਹੀਂ ਹੈ, ਪਰ ਜਿਹੜਾ ਮਹਾਨ ਨਾਮ ਹੈ, ਉਸ ਦੇ ਨਾਮ ਦਾ ਬੜਾ ਝਗੜਾ ਹੈ। ਮਨੁੱਖ ਧਾਰਮਿਕ ਨਹੀਂ ਹੈ। ਉਹ ਵਿਅਕਤੀ ਨਹੀਂ ਹੈ। ਜੇਕਰ ਵਿਅਕਤੀ ਮੰਨੋਗੇ ਤਾਂ ਉਸ ਦਾ ਧਰਮ ਵੀ ਮੰਨੋਗੇ। ਜੇਕਰ ਉਸ ਨੂੰ ਵਿਅਕਤੀ ਮੰਨੋਗੇ ਤਾਂ ਵਿਅਕਤੀ ਦੇ ਦੋ ਰੂਪ ਹਨ—ਇਸਤਰੀ ਅਤੇ ਪੁਰਸ਼। ਜਿਹੜਾ ਪ੍ਰਮਾਤਮਾ ਨਾਲ ਜੁੜਿਆ ਹੋਇਆ ਹੈ, ਉਹ ਜੋਗੀ ਹੈ। ਉਹ ਫਿਰ ਜਿਹੜਾ ਕੰਮ ਕਰੇਗਾ, ਜੋੜਨ ਦਾ ਹੀ ਕਰੇਗਾ। ਦੋ ਵਿਅਕਤੀਆਂ ਨੂੰ ਜੋੜੇਗਾ, ਦੋ ਪਰਿਵਾਰਾਂ ਨੂੰ ਜੋੜੇਗਾ, ਦੋ ਮੁਲਕਾਂ ਨੂੰ ਜੋੜੇਗਾ। ਜਗ੍ਹਾ-ਜਗ੍ਹਾ 'ਤੇ ਜੋੜਨਾ ਉਸ ਦਾ ਕੰਮ ਹੋਵੇਗਾ। ਜਿਹੜਾ ਪ੍ਰਮਾਤਮਾ ਨਾਲੋਂ ਟੁੱਟਿਆ ਹੋਇਆ ਹੈ, ਉਹ ਫਿਰ ਤੋੜਨ ਦਾ ਕੰਮ ਹੀ ਕਰੇਗਾ।

ਹੁਣ ਤਾਂ ਦੁਨੀਆਂ ਵਿਚ ਤੋੜਨ ਵਾਲੇ ਹੀ ਜ਼ਿਆਦਾ ਹਨ, ਜੋੜਨ ਵਾਲੇ ਤਾਂ ਕੋਈ ਨਹੀਂ। ਮਹਾਰਾਜ ਕਹਿੰਦੇ ਹਨ, ਤੂੰ ਦੁਨੀਆਂ ਵਿਚ ਜੋੜਨ ਲਈ ਆਇਆ ਹੈਂ, ਤੋੜਨ ਲਈ ਨਹੀਂ। ਉਹ ਵਿਅਕਤੀ ਨਹੀਂ ਹੈ। ਉਹ ਇਕ ਜੋਤ ਹੈ। ਉਹ ਇਕ ਚਾਨਣਾ ਹੈ। ਉਹ ਇਕ ਸ਼ਕਤੀ ਹੈ। ਹੇ ਪ੍ਰਮਾਤਮਾ ! ਤੈਨੂੰ ਕੋਈ ਗਾ ਰਿਹਾ ਹੈ ਕਿ ਤੂੰ ਬਹੁਤ ਦੂਰ ਹੈਂ। ਤੈਨੂੰ ਕੋਈ ਗਾ ਰਿਹਾ ਹੈ ਕਿ ਤੂੰ ਬਹੁਤ ਨੇੜੇ ਹੈਂ। ਹੇ ਪ੍ਰਮਾਤਮਾ ! ਜਿੰਨਾ ਤੂੰ ਦੂਰ ਹੈਂ, ਇੰਨਾ ਕੋਈ ਦੂਰ ਨਹੀਂ। ਹੇ ਪ੍ਰਮਾਤਮਾ ! ਜਿੰਨਾ ਤੂੰ ਨੇੜੇ ਹੈਂ, ਇੰਨਾ ਕੋਈ ਨੇੜੇ ਨਹੀਂ। ਨਾਮਦੇਵ ਜੀ ਕਹਿੰਦੇ ਹਨ :

**ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ॥**
**ਜਲ ਕੀ ਮਾਛੁਲੀ ਚਰੈ ਖਜੂਰਿ॥ ੧॥**

**(ਅੰਗ ੭੧੮)**

ਦੋਨੋਂ ਗੱਲਾਂ ਸਹੀ ਹਨ। ਜੇ ਫ਼ਰੀਦ ਜੀ ਕਹਿੰਦੇ ਹਨ ਕਿ ਤੂੰ ਦੂਰ ਹੈਂ ਤਾਂ ਉਹ

ਠੀਕ ਕਹਿ ਰਹੇ ਹਨ। ਜੇ ਰਵਿਦਾਸ ਜੀ ਕਹਿੰਦੇ ਹਨ, ਤੂੰ ਨੇੜੇ ਹੈਂ ਤਾਂ ਉਹ ਵੀ ਠੀਕ ਕਹਿ ਰਹੇ ਹਨ। ਇਹ ਦੋਨੋਂ ਵਿਰੋਧੀ ਗੱਲਾਂ ਸਹੀ ਹਨ। ਪ੍ਰਮਾਤਮਾ ਸਾਡੇ ਸਾਰਿਆਂ ਉੱਤੇ ਮਿਹਰ ਕਰੇ। ਅਸੀਂ ਵੀ ਪ੍ਰਮਾਤਮਾ ਨਾਲ ਜੁੜੀਏ ਅਤੇ ਜੋੜਨ ਦਾ ਕੰਮ ਕਰੀਏ ਨਾ ਕਿ ਤੋੜਨ ਦਾ ?

## ੨.

ਹੇ ਪ੍ਰਭੂ ! ਤੂੰ ਸਭ ਤੋਂ ਦੂਰ ਹੈਂ। ਇੰਨਾ ਹੋਰ ਕੋਈ ਦੂਰ ਨਹੀਂ ਜਿੰਨਾ ਤੂੰ ਦੂਰ ਹੈਂ, ਪਰ ਹੇ ਪ੍ਰਭੂ ! ਜਿੰਨਾ ਤੂੰ ਨੇੜੇ ਹੈਂ,ਏਨਾ ਹੋਰ ਕੋਈ ਵੀ ਨੇੜੇ ਨਹੀਂ। ਤੂੰ ਸਭ ਤੋਂ ਨੇੜੇ ਹੈਂ। ਇਸ ਵਿਚਾਰ ਨੂੰ ਗੁਰੂ ਨਾਨਕ ਸਾਹਿਬ ਜੀ ਨੇ ਬੜਾ ਡੂੰਘਾ ਵਰਣਨ ਕੀਤਾ ਹੈ :

**ਗਾਵੈ ਕੋ ਜਾਪੈ ਦਿਸੈ ਦੂਰਿ॥**

ਹੇ ਪ੍ਰਭੂ ! ਤੈਨੂੰ ਕੋਈ ਇਸ ਤਰ੍ਹਾਂ ਗਾ ਰਿਹਾ ਹੈ ਕਿ ਤੂੰ ਦੂਰ ਜਾਪਦਾ ਹੈਂ।

**ਗਾਵੈ ਕੋ ਵੇਖੈ ਹਾਦਰਾ ਹਦੂਰਿ॥** (ਜਪੁ ਜੀ ਸਾਹਿਬ)

ਪਰ ਹੇ ਪ੍ਰਭੂ ! ਤੈਨੂੰ ਕੋਈ ਇਸ ਤਰ੍ਹਾਂ ਵੀ ਗਾ ਰਿਹਾ ਹੈ ਕਿ ਤੂੰ ਤਾਂ ਹਾਜ਼ਰ-ਨਾਜ਼ਰ ਹੈਂ। ਨੇੜੇ ਤੋਂ ਨੇੜੇ ਹੈਂ।

ਦੁਨੀਆਂ ਭਰ ਦੇ ਮਹਾਂ-ਰਿਸ਼ੀ, ਸੰਤ ਦੋ ਹਿੱਸਿਆਂ ਵਿਚ ਵੰਡੇ ਹੋਏ ਹਨ। ਕੁਝ ਕਹਿੰਦੇ ਹਨ ਦੂਰ ਅਤੇ ਕੁਝ ਕਹਿੰਦੇ ਹਨ ਨੇੜੇ। ਬਾਬਾ ਫ਼ਰੀਦ ਕਹਿੰਦੇ ਹਨ ਕਿ ਤੂੰ ਦੂਰ ਹੈਂ। ਕਹਿੰਦੇ ਹਨ, ਹੇ ਪ੍ਰਭੂ ! ਤੇਰੇ ਨਾਲ ਪਿਆਰ ਤਾਂ ਬੜਾ ਹੈ, ਪਰ ਤੇਰਾ ਘਰ ਬਹੁਤ ਦੂਰ ਹੈ। ਫਿਰ ਜਿਨ੍ਹਾਂ ਰਸਤਿਆਂ ਤੋਂ ਲੰਘ ਕੇ ਆਉਣਾ ਹੈ, ਉਥੇ ਚਿੱਕੜ ਬੜਾ ਹੈ। ਦੂਸਰਾ ਕਹਿੰਦੇ ਹਨ ਕਿ ਜੇ ਮੈਂ ਚੱਲਦਾ ਹਾਂ ਤਾਂ ਚਿੱਕੜ ਨਾਲ ਲਿੱਬੜਦਾ ਹਾਂ। ਸੁਣਿਆ ਹੈ ਕਿ ਤੇਰੇ ਰਸਤੇ ਉੱਤੇ ਜਿਹੜੇ ਚੱਲਦੇ ਹਨ, ਉਹ ਪਾਵਨ ਪਵਿੱਤਰ ਹੋ ਜਾਂਦੇ ਹਨ, ਪਰ ਮੈਂ ਤਾਂ ਮੈਲਾ ਹੋ ਜਾਵਾਂਗਾ। ਪਰ ਰਵਿਦਾਸ ਜੀ ਕਹਿੰਦੇ ਹਨ, ਹੇ ਪ੍ਰਭੂ ! ਤੂੰ ਤਾਂ ਹੱਥ ਨਾਲੋਂ ਵੀ ਨੇੜੇ ਹੈਂ। ਇਹ ਹੱਥ ਵੀ ਸਰੀਰ ਤੋਂ ਜਿੰਨਾ ਦੂਰ ਚਲਾ ਜਾਂਦਾ ਹੈ, ਤੂੰ ਤਾਂ ਇੰਨਾ ਵੀ ਦੂਰ ਨਹੀਂ। ਬਹੁਤ ਨੇੜੇ ਹੈਂ। ਇਕ ਤਰਕਬੁੱਧੀ ਮਨੁੱਖ ਕਹਿ ਦੇਵੇਗਾ ਕਿ ਜੋ ਨੇੜੇ ਹੈ, ਉਹ ਨੇੜੇ ਹੈ ਅਤੇ ਜੋ ਦੂਰ ਹੈ, ਉਹ ਦੂਰ ਹੈ। ਇਹ ਦੋਨੋਂ ਗੱਲਾਂ ਇਕ ਉੱਤੇ ਲਾਗੂ ਨਹੀਂ ਹੁੰਦੀਆਂ ਕਿ ਉਹ ਦੂਰ ਵੀ ਹੋਵੇ ਅਤੇ ਨੇੜੇ ਵੀ ਹੋਵੇ, ਪਰ ਮੈਂ ਅਰਜ਼ ਕਰਾਂ ਕਿ ਦੋਨੋਂ ਹੀ ਲਾਗੂ ਹੁੰਦੀਆਂ ਹਨ।

ਵਿਚਾਰਕ ਦੂਰੀਆਂ ਦੋ ਤਰ੍ਹਾਂ ਦੀਆਂ ਮੰਨਦੇ ਹਨ—ਦੇਸ਼-ਦੂਰੀ ਅਤੇ ਕਾਲ-ਦੂਰੀ। ਸਥਾਨਕ-ਦੂਰੀ ਅਤੇ ਸਮੇਂ ਦੀ ਦੂਰੀ। ਦੇਸ਼-ਦੂਰੀ, ਸਥਾਨਕ ਦੂਰੀ, ਇਹ ਜ਼ਮੀਨ ਦੀ ਦੂਰੀ ਮੰਨੀ ਜਾਏਗੀ। ਅੱਜ ਇਥੇ ਹੈ ਅਤੇ ਕੱਲ ਕਿਸੇ ਹੋਰ ਥਾਂ 'ਤੇ ਹੋਵੇਗਾ। ਹਜ਼ਾਰ ਮੀਲ ਦੂਰ ਹੋਵੇਗਾ। ਕਰੋੜ ਮੀਲ ਦੂਰ ਹੋਵੇਗਾ। ਕਾਲ ਦੂਰੀ, ਸਮੇਂ ਦੀ ਦੂਰੀ ਹਜ਼ਾਰ ਸਾਲ ਪਹਿਲਾਂ ਹੋਇਆ ਹੋਵੇਗਾ ਪ੍ਰਮਾਤਮਾ, ਪਰ ਅੱਜ ਨਹੀਂ ਹੈ। ਹਜ਼ਾਰ ਸਾਲ

ਬਾਅਦ ਹੋਵੇਗਾ, ਪਰ ਅੱਜ ਨਹੀਂ ਹੈ। ਇਹ ਦੋਨੋਂ ਦੂਰੀਆਂ ਪ੍ਰਮਾਤਮਾ 'ਤੇ ਲਾਗੂ ਨਹੀਂ ਹੁੰਦੀਆਂ। ਸਥਾਨਕ ਦੂਰੀ ਤੇ ਦੇਸ਼-ਦੂਰੀ ਉਸ ਉੱਤੇ ਲਾਗੂ ਹੁੰਦੀ ਹੈ ਜੋ ਇਕ ਜਗ੍ਹਾ ਹੈ, ਪਰ ਦੂਸਰੀ ਜਗ੍ਹਾ ਨਹੀਂ। ਜਿਹੜਾ ਵਿਆਪਕ ਹੈ ਉਹ :

**ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰ ਜੀਉ॥**

**(ਅੰਗ ੪੩੮)**

ਦੇਸ਼-ਦੂਰੀ ਉਸ ਉੱਤੇ ਲਾਗੂ ਨਹੀਂ ਹੁੰਦੀ। ਸਥਾਨਕ ਦੂਰੀ ਸਾਡੇ ਉੱਤੇ ਲਾਗੂ ਹੁੰਦੀ ਹੈ। ਅਸੀਂ ਇਕ ਜਗ੍ਹਾ 'ਤੇ ਹਾਂ, ਪਰ ਦੂਸਰੀ ਜਗ੍ਹਾ 'ਤੇ ਨਹੀਂ ਹਾਂ। ਹਰ ਵਸਤੂ 'ਤੇ ਲਾਗੂ ਹੁੰਦੀ ਹੈ। ਸੂਰਜ, ਚੰਦ, ਤਾਰਿਆਂ 'ਤੇ ਲਾਗੂ ਹੁੰਦੀ ਹੈ, ਪਰ ਨਿਰਾਕਾਰ 'ਤੇ ਲਾਗੂ ਨਹੀਂ ਹੁੰਦੀ। ਉਹ ਤਾਂ ਵਿਆਪਕ ਹੈ। ਫਿਰ ਕਾਲ-ਦੂਰੀ, ਸਮੇਂ ਦੀ ਦੂਰੀ ਇਹ ਵੀ ਉਸ ਉੱਤੇ ਲਾਗੂ ਨਹੀਂ ਹੁੰਦੀ। ਉਹ ਅਕਾਲ ਹੈ। ਹੇ ਪ੍ਰਭੂ ! ਤੂੰ ਸਮੇਂ ਵਿਚ ਨਹੀਂ ਹੈ। ਜੋ ਕਾਲ ਵਿਚ ਹੈ, ਕਾਲ ਦਾ ਅਰਥ ਮੌਤ ਹੈ, ਕਾਲ ਦਾ ਅਰਥ ਸਮਾਂ ਹੈ। ਸਮੇਂ ਵਿਚ ਜੋ ਬਣਦਾ ਹੈ, ਸਮਾਂ ਉਸ ਨੂੰ ਮਿਟਾ ਦਿੰਦਾ ਹੈ।

**ਕਾਲ ਪਾਇ ਬ੍ਰਹਮਾ ਬਪੁ ਧਰਾ॥ ਕਾਲ ਪਾਇ ਸਿਵ ਜੂ ਅਵਤਰਾ॥**
**ਕਾਲ ਪਾਇ ਕਰਿ ਬਿਸਨੁ ਪ੍ਰਕਾਸਾ॥ ਸਕਲ ਕਾਲ ਕਾ ਕੀਆ ਤਮਾਸਾ॥**

**(ਚੌਪਈ ਸਾਹਿਬ)**



ਸਮੇਂ ਵਿਚ ਬ੍ਰਹਮਾ ਬਣਿਆ ਸੀ, ਸਮੇਂ ਨੇ ਮਿਟਾ ਦਿੱਤਾ। ਸਮੇਂ ਵਿਚ ਵਿਸ਼ਨੂੰ ਬਣਿਆ ਸੀ, ਸਮੇਂ ਨੇ ਮਿਟਾ ਦਿੱਤਾ। ਸਮੇਂ ਵਿਚ ਸ਼ੰਕਰ ਬਣਿਆ ਸੀ, ਸਮੇਂ ਨੇ ਮਿਟਾ ਦਿੱਤਾ। ਅਵਤਾਰਾਂ ਦੇ ਸਰੀਰ, ਗੁਰੂ-ਪੀਰ-ਪੈਗੰਬਰਾਂ ਦੇ ਸਰੀਰ ਆਕਾਰ ਹਨ। ਆਕਾਰ ਸਮੇਂ ਵਿਚ ਬਣਦਾ ਹੈ ਅਤੇ ਸਮਾਂ ਉਸ ਨੂੰ ਮਿਟਾ ਦਿੰਦਾ ਹੈ। ਇਸ ਲਈ ਗੁਰੂ-ਘਰ ਵਿਚ ਨਾ ਆਕਾਰ ਨੂੰ ਗੁਰੂ ਮੰਨਿਆ ਗਿਆ ਹੈ ਅਤੇ ਨਾ ਪ੍ਰਮਾਤਮਾ ਮੰਨਿਆ ਗਿਆ ਹੈ। ਨਿਰਾਕਾਰ ਹੀ ਗੁਰੂ ਹੈ ਅਤੇ ਨਿਰਾਕਾਰ ਹੀ ਪ੍ਰਮਾਤਮਾ ਹੈ। ਆਕਾਰ, ਇਹ ਕੁਝ ਸਮਾਂ ਪਹਿਲਾਂ ਨਹੀਂ ਹੁੰਦਾ। ਦੱਸ-ਵੀਹ-ਪੰਜਾਹ ਸਾਲ ਪਹਿਲਾਂ ਨਹੀਂ ਸੀ, ਦੱਸ-ਵੀਹ-ਪੰਜਾਹ ਸਾਲ ਬਾਅਦ ਨਹੀਂ ਹੋਣਗੇ। ਇਸ ਜ਼ਮੀਨ ਵਿਚ ਬੜੇ-ਬੜੇ ਪੁਰਸ਼ਾਂ ਦੀਆਂ ਚਿਤਾਵਾਂ ਬਣ ਚੁੱਕੀਆਂ ਹਨ। ਆਕਾਰ ਸਾਰੇ ਦਾ ਸਾਰਾ ਜ਼ਮੀਨ ਵਿਚ ਬਣਦਾ ਹੈ। ਅਸੀਂ ਇੰਝ ਨਹੀਂ ਕਹਿ ਸਕਦੇ ਕਿ ਪ੍ਰਮਾਤਮਾ ਹੋਇਆ ਸੀ। ਅਸੀਂ ਇਸ ਤਰ੍ਹਾਂ ਵੀ ਨਹੀਂ ਕਹਿ ਸਕਦੇ ਕਿ ਪ੍ਰਮਾਤਮਾ ਹੋਵੇਗਾ। ਨਹੀਂ, ਉਹ ਹੈ, ਸੋ ਹੈ।

ਧੰਨ ਗੁਰੂ ਗ੍ਰੰਥ ਸਾਹਿਬ ਗਿਆਨ ਦਾ ਖ਼ਜ਼ਾਨਾ ਹਨ। ਇਸ ਦੇ ਵੱਲ ਅਸੀਂ ਕਦੀ ਝਾਤ ਹੀ ਨਹੀਂ ਮਾਰੀ। ਗੁਸਤਾਖ਼ੀ ਮਾਫ਼ ਕਰ ਦੇਣਾ, ਅਸਾਂ ਗੁਰਦੁਆਰੇ ਤਾਂ ਸੁੰਦਰ ਸੁੰਦਰ ਬਣਾਏ ਹਨ, ਪਰ ਸਿੱਖ ਨੂੰ ਸੁੰਦਰ ਨਹੀਂ ਬਣਾ ਸਕੇ। ਉਹ ਤਾਂ ਪ੍ਰਚਾਰ ਨਾਲ ਬਣ ਸਕਦਾ ਸੀ, ਉਹ ਤਾਂ ਸਾਥੋਂ ਹੋਇਆ ਹੀ ਨਹੀਂ। ਜ਼ਮੀਨ 'ਤੇ ਗੁਰਦੁਆਰੇ ਸੋਹਣੇ-ਸੋਹਣੇ

ਬਣਦੇ ਜਾ ਰਹੇ ਹਨ, ਪਰ ਸਿੱਖ ਬਦਸੂਰਤ ਹੁੰਦਾ ਜਾ ਰਿਹਾ ਹੈ। ਛੋਟੇ-ਛੋਟੇ ਬੱਚਿਆਂ ਦੇ ਕੇਸ ਕੋਈ ਨਹੀਂ। ਆਪ ਜੀ ਦੇ ਗਿਆਨ ਲਈ ਅਰਜ਼ ਕਰਾਂ, ਇਸਲਾਮ ਜਿੱਥੇ-ਜਿੱਥੇ ਵੀ ਗਿਆ, ਉਹਦੇ ਨਾਲ ਮੁਸਲਮ ਧਰਮ ਪਹੁੰਚਿਆ। ਕ੍ਰਿਸ਼ਚਨ ਜਿੱਥੇ-ਜਿੱਥੇ ਵੀ ਪਹੁੰਚੇ, ਉਹਨਾਂ ਨਾਲ ਈਸਾਈਅਤ ਪਹੁੰਚੀ। ਬੋਧੀ ਜਿੱਥੇ-ਜਿੱਥੇ ਵੀ ਪਹੁੰਚੇ, ਉਹਨਾਂ ਦੇ ਨਾਲ ਬੋਧ ਧਰਮ ਪਹੁੰਚਿਆ। ਪਰੰਤੂ ਜਿੱਥੇ-ਜਿੱਥੇ ਵੀ ਸਿੱਖ ਪਹੁੰਚਿਆ, ਉਥੇ-ਉਥੇ ਸਿੱਖੀ ਨਹੀਂ ਪਹੁੰਚੀ, ਸਗੋਂ ਇਹਨਾਂ ਨੇ ਸਿੱਖੀ ਨੂੰ ਗਵਾਇਆ ਹੈ, ਬਰਬਾਦ ਕੀਤਾ ਹੈ।

ਵਿਆਹ ਸ਼ਾਦੀਆਂ ਵਿਚ ਤਾਂ ਮੈਂ ਦੇਖ ਕੇ ਹੈਰਾਨ ਰਹਿ ਜਾਂਦਾ ਹਾਂ ਕਿ ਲਾੜਾ ਦੋ ਦਿਨ ਲਈ ਦਾੜ੍ਹਾ ਰੱਖ ਕੇ ਆ ਜਾਂਦਾ ਹੈ। ਬਸ, ਇਧਰ ਲਾਵਾਂ ਹੋਈਆਂ, ਉਧਰ ਨਾਈ ਦੀ ਦੁਕਾਨ 'ਤੇ ਪਹੁੰਚ ਜਾਂਦਾ ਹੈ। ਬਾਅਦ ਵਿਚ ਕੋਈ ਹੋਰ ਕੰਮ ਕਰਦਾ ਹੈ। ਸਿੱਖ ਦੇ ਨਾਲ ਸਿੱਖੀ ਨਹੀਂ ਪਹੁੰਚੀ, ਹਾਂ, ਬਸ ਏਨਾ ਹੀ ਕੀਤਾ ਸਿੱਖਾਂ ਨੇ ਕਿ ਗੁਰਦੁਆਰੇ ਸੋਹਣੇ ਬਣਾਏ, ਪਰ ਸਿੱਖ ਸੋਹਣੇ ਬਣਾ ਨਾ ਸਕੇ। ਗੁਰਦੁਆਰੇ ਲੜਾਈ ਝਗੜਿਆਂ ਦੇ ਅਖਾੜੇ ਬਣ ਗਏ। ਕਾਰਨ ? ਸਿੱਖ ਸਿੱਖ ਵੀ ਹੋ ਸਕੇ, ਇਸ ਗੱਲ ਦਾ ਯਤਨ ਹੀ ਨਹੀਂ ਕੀਤਾ। ਇਸ ਗੱਲ ਦੀ ਕੋਸ਼ਿਸ਼ ਹੀ ਨਹੀਂ ਕੀਤੀ।

ਧੰਨ ਗੁਰੂ ਗ੍ਰੰਥ ਸਾਹਿਬ ਵਿਚ ਕਾਵਿ ਅਤੇ ਸੰਗੀਤ ਦੀ ਅਦੁੱਤੀ ਕਲਾ ਹੈ। ਇਕ ਸਲੋਕ ਹੈ :

**ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥**



ਬਾਣੀ ਇਥੋਂ ਸ਼ੁਰੂ ਹੁੰਦੀ ਹੈ :

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥** (ਜਪੁ ਜੀ ਸਾਹਿਬ)

ਕੀ ਇਹ ਸਿੱਖ ਗੁਰਬਾਣੀ ਦਾ ਬੋਧ ਰੱਖਦੇ ਹੋਣਗੇ ? ਮੂਲ ਮੰਤਰ ਨੂੰ ਪਹਿਲੀ ਪਉੜੀ ਦਾ ਪਾਠ ਆਖੀ ਜਾਣਗੇ। ਉਹ ਪਉੜੀ ਹੈ ਹੀ ਨਹੀਂ, ਉਹ ਕਵਿਤਾ ਵਿਚ ਵੀ ਨਹੀਂ ਹੈ। ਇਹ ਮੂਲ ਮੰਤਰ ਹੈ। ਮੂਲ ਮੰਤਰ ਦਾ ਵੀ ਕੋਈ ਬੋਧ ਨਹੀਂ, ਗੁਰਬਾਣੀ ਦਾ ਵੀ ਕੋਈ ਬੋਧ ਨਹੀਂ। ਪੰਜਾਹ ਪੰਜਾਹ ਸਾਲ ਹੋ ਜਾਂਦੇ ਹਨ ਗੁਰਦੁਆਰੇ ਜਾਂਦਿਆਂ। ਗੁਰ ਪ੍ਰਸਾਦਿ ਤੋਂ ਬਾਅਦ ਦੋ ਡੰਡੀਆਂ ਹਨ। ਫੁਲਸਟਾਪ ਹੈ। ਫਿਰ ਜਪੁ ਹੈ, ਇਹਦੇ ਪਹਿਲੇ ਵੀ ਦੋ ਡੰਡੀਆਂ ਹਨ, ਬਾਅਦ ਵਿਚ ਵੀ ਦੋ ਡੰਡੀਆਂ ਹਨ। ਉੱਪਰ ਵੀ ਸੰਬੰਧ ਨਹੀਂ, ਥੱਲੇ ਵੀ ਸੰਬੰਧ ਨਹੀਂ, ਸਿਰਫ਼ ਬਾਣੀ ਦਾ ਨਾਮ ਹੈ। ਕਹਿੰਦੇ ਹਨ ਗ਼ਲਤੀ ਕਰਨਾ, ਗ਼ਲਤੀ ਦਾ ਪਸਚਾਤਾਪ ਕਰਨਾ, ਇਹ ਮਨੁੱਖ ਦੀ ਪਹਿਚਾਣ ਹੈ। ਗ਼ਲਤੀ ਕਰਨਾ, ਚੱਲੋ ਗ਼ਲਤੀ ਨੂੰ ਗ਼ਲਤੀ ਸਮਝ ਲੈਣਾ, ਫਿਰ ਉਸ ਨੂੰ ਸੁਧਾਰਨਾ ਨਾ, ਇਹ ਮਨੁੱਖੀ ਸੁਭਾਅ ਹੈ। ਗ਼ਲਤੀ ਕਰਨਾ ਇਹੀ ਗ਼ਲਤੀ ਹੈ, ਇਹ ਸਮਝ ਵੀ ਨਹੀਂ, ਇਹ ਪਸ਼ੂ ਹੈ। ਇਸ ਨੂੰ ਪਸ਼ੂ ਕਹਿੰਦੇ ਹਨ। ਗ਼ਲਤੀ ਕਰੀ ਜਾਣਾ, ਕਰੀ ਜਾਣਾ, ਸਾਰੀ ਜ਼ਿੰਦਗੀ ਗ਼ਲਤੀ ਕਰੀ ਜਾਣਾ। ਗ਼ਲਤੀ ਕਰਨਾ, ਗ਼ਲਤੀ ਦਾ ਦਿਮਾਗ਼ 'ਤੇ ਬੋਝ ਬਣ ਜਾਵੇ, ਗ਼ਲਤੀ ਦਾ

ਪਸਚਾਤਾਪ ਹੋ ਜਾਏ, ਫਿਰ ਗ਼ਲਤੀ ਦਾ ਸੁਧਾਰ ਵੀ ਹੋ ਜਾਏ, ਇਹ ਮਨੁੱਖਤਾ ਦੀ ਪਹਿਚਾਣ ਹੈ।

ਕਾਲ-ਦੂਰੀ, ਸਮਾਂ-ਦੂਰੀ ਇਹ ਪ੍ਰਮਾਤਮਾ 'ਤੇ ਲਾਗੂ ਨਹੀਂ ਹੁੰਦੀ। ਸਮੇਂ ਦੀ ਦੂਰੀ ਕਹਿੰਦੇ ਹਨ ਸਮੇਂ ਨੂੰ। ਸਮੇਂ ਦੇ ਵਿਚ ਜੋ ਬਣਦਾ ਹੈ, ਸਮਾਂ ਉਸ ਨੂੰ ਮਿਟਾ ਦੇਂਦਾ ਹੈ। ਇਹ ਸਰੀਰ ਕੁਝ ਸਮਾਂ ਪਹਿਲੇ ਨਹੀਂ ਸੀ। ਸਮੇਂ ਦੇ ਵਿਚ ਬਣਿਆ ਅਤੇ ਸਮੇਂ ਨੇ ਹੀ ਮਿਟਾ ਦਿੱਤਾ। ਚਾਹੇ ਸਰੀਰ ਗੁਰੂ, ਪੀਰ, ਪੈਗੰਬਰ, ਅਵਤਾਰ ਦਾ ਸਮਾਂ ਮਿਟਾ ਦੇਂਦਾ ਹੈ, ਇਸ ਵਾਸਤੇ ਸਰੀਰ ਗੁਰੂ ਨਹੀਂ ਹੈ।

ਦੇਹੀ ਗੁਰੂ ਨਹੀਂ ਹੈ। ਦੇਹੀ ਤਾਂ ਇਕ ਮਕਾਨ ਹੈ। ਮਕਾਨ ਨੂੰ ਅਰਬੀ ਦੇ ਵਿਚ ਕਹਿੰਦੇ ਹਨ ਮਹਲਾ। ਸਾਡੇ ਦੇਸ਼ ਵਿਚ ਜਦੋਂ ਦਾ ਇਹ ਅਰਬੀ ਦਾ ਸ਼ਬਦ ਆਇਆ ਹੈ, ਇਸ ਤੋਂ ਬਹੁਤ ਸਾਰੇ ਲੋਕ ਮਕਾਨ ਨੂੰ ਮਹੱਲਾ ਕਹਿਣ ਲੱਗ ਪਏ। ਇਕੋ ਮਕਾਨ ਨੂੰ ਮਹੱਲਾ ਕਹਿੰਦੇ ਹਨ। ਇਹ ਮਹਲਾ ੧, ਮਹਲਾ ੨, ਮਹਲਾ ੩—ਪਹਿਲਾ ਮਕਾਨ, ਦੂਜਾ ਮਕਾਨ, ਤੀਸਰਾ ਮਕਾਨ। ਮਨੁੱਖ ਨੂੰ ਸਿਰਜਣਹਾਰ ਨਾਲ ਜੋੜਨਾ ਸੀ। ਪ੍ਰਮਾਤਮਾ ਨਾਲ ਜੋੜਨਾ ਸੀ। ਸਿੱਖ ਨੂੰ ਸਿੰਘ ਬਣਾਉਣਾ ਸੀ। ਸੰਤ ਨੂੰ ਸਿਪਾਹੀ ਬਣਾਉਣਾ ਸੀ। ਫਿਰ ਉਹ ਜੋਤ ਮਕਾਨ ਬਦਲਦੀ ਰਹੀ। ਉਸ ਜੋਤ ਨੂੰ ਪ੍ਰਮਾਤਮਾ ਕਹਿੰਦੇ ਹਨ। ਉਹ ਜੋਤ ਘਰ ਬਦਲਦੀ ਰਹੀ, ਮਕਾਨ ਬਦਲਦੀ ਰਹੀ, ਕਿਉਂਕਿ ਮਕਾਨ ਪੁਰਾਣਾ ਹੋ ਗਿਆ ਸੀ।



ਪ੍ਰਾਚੀਨ ਕਾਲ ਵਿਚ ਅਵਤਾਰੀ ਪੁਰਸ਼ ਜਦੋਂ ਦੇਖਦੇ ਸਨ ਕਿ ਅਜੇ ਕੰਮ ਬਹੁਤ ਰਹਿੰਦਾ ਹੈ ਤਾਂ ਉਹ ਆਪਣੀ ਜੋਤ ਦੂਸਰੇ ਵਿਚ ਪ੍ਰਵੇਸ਼ ਕਰ ਦਿੰਦੇ ਸਨ। ਕਾਇਆ ਬਣਦੀ ਹੈ, ਕਾਇਆ ਪੁਰਾਣੀ ਹੋ ਜਾਂਦੀ ਹੈ, ਕਾਇਆ ਮਿੱਟਦੀ ਹੈ। ਇਸ ਲਈ ਕਿਹਾ ਜਾਂਦਾ ਹੈ ਕਿ ਦੇਹੀ ਗੁਰੂ ਨਹੀਂ ਹੁੰਦੀ। ਦੇਹੀ ਜੇ ਬਣੀ ਹੈ ਤਾਂ ਮਿੱਟ ਵੀ ਜਾਂਦੀ ਹੈ। ਜਿਹੜੇ ਕਹਿੰਦੇ ਹਨ ਦੇਹੀ ਗੁਰੂ ਹੈ, ਕਾਇਆ ਗੁਰੂ ਹੈ, ਉਹਨਾਂ ਦਾ ਗਿਆਨ ਬੜਾ ਸੀਮਤ ਹੈ। ਇਸੇ ਬੁੱਧੀ ਨੂੰ ਕਹਿ ਦਿੰਦੇ ਹਨ ਕਿ ਇਹ ਬੁੱਧੀ ਵੀ ਜੜ੍ਹ ਹੈ। ਕਿਉਂਕਿ ਇਹ ਕਾਇਆ ਨੂੰ ਸਭ ਕੁਝ ਮੰਨੀ ਜਾਂਦੇ ਹਨ। ਕਾਇਆ ਪੰਜ ਤੱਤ ਦੀ ਹੈ ਅਤੇ ਪੰਜੇ ਤੱਤ ਜੜ੍ਹ ਹਨ। ਇਸ ਦਾ ਮਤਲਬ ਪ੍ਰਮਾਤਮਾ ਜੜ੍ਹ ਹੈ ? ਨਹੀਂ, ਉਹ ਤਾਂ ਚੇਤਨ ਹੈ। ਪ੍ਰਮਾਤਮਾ :

**ਅਕਾਲ ਹੈ॥ ਅਜਾਲ ਹੈ॥**

ਸਥਾਨਕ ਦੂਰੀ, ਕਾਲ ਦੂਰੀ ਉਸ ਉੱਤੇ ਲਾਗੂ ਨਹੀਂ ਹੁੰਦੀ। ਉਹ ਕਾਲ ਨੂੰ ਬਣਾਉਣ ਵਾਲਾ ਹੈ, ਕਾਲ ਵਿਚ ਨਹੀਂ ਜੰਮਿਆ। ਸਮੇਂ ਵਿਚ ਨਹੀਂ ਪੈਦਾ ਹੋਇਆ, ਸਮੇਂ ਨੂੰ ਬਣਾਉਣ ਵਾਲਾ ਹੈ।

ਇਸ ਤਰ੍ਹਾਂ ਦਾ ਵੀ ਮਾਹੌਲ ਸੀ ਕਿ ਜਦੋਂ ਸਮਾਂ ਵੀ ਨਹੀਂ ਸੀ, ਕਾਲ ਵੀ ਨਹੀਂ

ਸੀ। ਸਮੇਂ ਦੀ ਗਤੀ ਇਕੋ ਹੈ, ਪਰ ਸਾਡੇ ਕਰਕੇ ਸਮੇਂ ਦੇ ਤਿੰਨ ਰੂਪ ਬਣ ਜਾਂਦੇ ਹਨ। ਸਾਡਾ ਗੁਜ਼ਰਿਆ ਹੋਇਆ ਸਮਾਂ ਭੂਤਕਾਲ, ਸਾਡਾ ਆਉਣ ਵਾਲਾ ਸਮਾਂ ਭਵਿੱਖ ਅਤੇ ਸਾਡਾ ਹੁਣ ਵਾਲਾ ਸਮਾਂ ਵਰਤਮਾਨ। ਬਾਹਰੋਂ ਸਮੇਂ ਨੂੰ ਨਾਪਣ ਦਾ ਢੰਗ ਹੈ ਦਿਨ ਅਤੇ ਰਾਤ। ਫਿਰ ਧੁੱਪ ਛਾਂ ਦੀ ਬਣਤਰ ਨਾਲ ਅੰਦਾਜ਼ਾ ਲਾਇਆ ਜਾਂਦਾ ਸੀ ਕਿ ਦਿਨ ਦਾ ਪਹਿਲਾ ਪਹਿਰ ਲੰਘ ਗਿਆ ਹੈ। ਹੁਣ ਦੂਜਾ ਵੀ ਲੰਘ ਗਿਆ ਹੈ। ਹੁਣ ਤੀਜਾ ਵੀ ਲੰਘ ਗਿਆ ਹੈ। ਹੁਣ ਚੌਥਾ ਵੀ ਲੰਘ ਗਿਆ ਹੈ। ਰਾਤ ਨੂੰ ਨਾਪਦੇ ਸਨ ਸਪਤ ਤਾਰਿਆਂ ਨਾਲ, ਸੱਤ ਤਾਰਿਆਂ ਨਾਲ। ਉਸ ਤੋਂ ਅੰਦਾਜ਼ਾ ਲਗਾਉਂਦੇ ਸਨ ਕਿ ਹੁਣ ਰਾਤ ਕਿੰਨੀ ਲੰਘ ਗਈ। ਫਿਰ ਪਹਿਰ ਦੀਆਂ ਘੜੀਆਂ ਬਣਾਈਆਂ ਗਈਆਂ। ਇਹ ਪੁਰਾਣਾ ਢੰਗ ਸੀ।

ਸਾਇੰਸ ਦਾ ਯੁੱਗ ਆਇਆ। ਹਰ ਇਕ ਦੇ ਹੱਥ ਉੱਤੇ ਘੜੀ ਬੰਨ੍ਹੀ ਹੋਈ ਹੈ। ਜੋ ਸਾਨੂੰ ਬੋਧ ਕਰਵਾਉਂਦੀ ਹੈ। ਇਕ ਘੜੀ ਪ੍ਰਮਾਤਮਾ ਨੇ ਸਾਡੇ ਅੰਦਰ ਫਿੱਟ ਕੀਤੀ ਹੋਈ ਹੈ। ਜੋ ਸਾਨੂੰ ਸਮਾਂ ਦੱਸਦੀ ਹੈ। ਉਹ ਜਿਹੜਾ ਸਮਾਂ ਦੱਸਦੀ ਹੈ, ਹੱਥ ਦੀ ਘੜੀ ਦੇ ਮੁਤਾਬਿਕ ਸਮਾਂ ਨਹੀਂ ਦੱਸਦੀ। ਬਾਹਰ ਜੋ ਧੁੱਪ-ਛਾਂ ਸੀ, ਉਸ ਤੋਂ ਅਸੀਂ ਅੰਦਾਜ਼ਾ ਲਾ ਲੈਂਦੇ ਹਾਂ ਕਿ ਹੁਣ ਸਵੇਰ ਹੋ ਗਈ ਹੈ। ਹੁਣ ਦੁਪਹਿਰ ਹੋ ਗਈ ਹੈ। ਰਾਤ ਨੂੰ ਦੇਖ ਕੇ ਅੰਦਾਜ਼ਾ ਲਗਾ ਲੈਂਦੇ ਹਾਂ ਕਿ ਹੁਣ ਅੱਧੀ ਰਾਤ ਹੋ ਗਈ ਹੈ।

ਜਿਹੜੀ ਘੜੀ ਪ੍ਰਮਾਤਮਾ ਨੇ ਸਾਡੇ ਅੰਦਰ ਬਣਾਈ ਹੈ, ਉਹ ਕਿਸੇ ਹੋਰ ਢੰਗ ਨਾਲ ਸਮਾਂ ਦੱਸਦੀ ਹੈ। ਮਨੁੱਖ ਕਿਸੇ ਦੁੱਖ ਵਿਚ ਬੈਠਾ ਹੈ। ਦੁੱਖ ਹੁੰਦਾ ਹੈ ਕਿਸੇ ਚੀਜ਼ ਦਾ ਵਿਛੜ ਜਾਣਾ ਜਾਂ ਕਿਸੇ ਚੀਜ਼ ਦਾ ਨਾ ਮਿਲਣਾ। ਮਿਲੇ ਹੋਏ ਦਾ ਵਿਛੜ ਜਾਣਾ ਜਾਂ ਮਨਚਾਹੀ ਚੀਜ਼ ਦਾ ਨਾ ਮਿਲਣਾ। ਦੁੱਖ ਇਥੋਂ ਪੈਦਾ ਹੁੰਦਾ ਹੈ। ਇਹ ਦੁੱਖ ਦੇ ਮੂਲ ਕਾਰਨ ਹਨ। ਦੁੱਖ ਵਿਚ ਸਮਾਂ ਲੰਬਾ ਹੋ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਵਿਛੋੜੇ ਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ ਕਿ ਇਕ ਘੜੀ ਕਈ ਦਿਨਾਂ ਵਰਗੀ ਹੈ। ਚੱਲੋ, ਫਿਰ ਵੀ ਕੋਈ ਅੰਦਾਜ਼ਾ ਲਾ ਕੇ ਦੱਸ ਦਿਉ ਤਾਂ ਮਹਾਰਾਜ ਦੱਸਦੇ ਹਨ ਕਿ ਦਿਨ ਦੇ ਚਾਰ ਪਹਿਰ ਚਾਰ ਯੁੱਗਾਂ ਵਰਗੇ ਹਨ। ਰਾਤ ਆਈ ਹੈ, ਇਹ ਤਾਂ ਬਿਆਨ ਹੀ ਨਹੀਂ ਕਰ ਸਕਦੇ ਕਿ ਕਿੰਨੀ ਲੰਬੀ ਹੈ। ਭੁੱਖ ਵਿਚ, ਹੌਕਿਆਂ ਵਿਚ, ਵਿਛੋੜੇ ਦੀ ਪੀੜਾ ਵਿਚ ਸਮਾਂ ਲੰਬਾ ਹੋ ਜਾਂਦਾ ਹੈ। ਇਕ ਸੈਕਿੰਡ ਇੰਝ ਲੰਘਦਾ ਹੈ ਜਿਵੇਂ ਇਕ ਘੰਟਾ ਹੋਵੇ। ਇਕ ਘੰਟਾ ਕਈ ਵਾਰੀ ਇੰਝ ਲੱਗਦਾ ਹੈ ਜਿਵੇਂ ਇਕ ਦਿਨ ਹੋਵੇ। ਸੁੱਖ ਵਿਚ ਸਮਾਂ ਛੋਟਾ ਹੋ ਜਾਂਦਾ ਹੈ। ਬੰਦਾ ਕਹਿੰਦਾ ਹੈ, ਲੈ ਬਈ, ਅੱਜ ਦਾ ਦਿਨ ਹੁਣੇ ਆਇਆ ਤੇ ਹੁਣੇ ਚਲਾ ਗਿਆ। ਮਹਾਂ-ਰੱਸ ਵਿਚ ਇਕ ਦਿਨ ਇੰਝ ਲੰਘ ਜਾਂਦਾ ਹੈ, ਜਿਵੇਂ ਇਕ ਘੰਟਾ ਹੋਵੇ।

ਕਈ ਵਾਰੀ ਪਰਮ ਅਨੰਦ ਵਿਚ ਮਨੁੱਖ ਬੈਠਾ ਹੋਵੇ, ਕੋਈ ਕੀਰਤਨ, ਕੋਈ ਪਾਠ ਦੀ ਧੁਨ ਚੱਲ ਰਹੀ ਹੋਵੇ ਤਾਂ ਅਗਲਾ ਕਹਿ ਦਿੰਦਾ ਹੈ ਕਿ ਉਸ ਨੇ ਤਾਂ ਸਮੇਂ ਨੂੰ ਬੰਨ੍ਹ ਕੇ ਰੱਖ ਦਿੱਤਾ ਹੈ, ਸਮਾਂ ਤਾਂ ਚੱਲਿਆ ਹੀ ਨਹੀਂ। ਚਾਰ ਘੰਟੇ ਇੰਝ ਲੰਘਦੇ ਹਨ, ਜਿਵੇਂ

ਚਾਰ ਸੈਕਿੰਡ। ਰੱਸ ਵਿਚ ਸਮਾਂ ਛੋਟਾ ਹੋ ਜਾਂਦਾ ਹੈ।

ਪ੍ਰਮਾਤਮਾ ਦੀ ਦੁਨੀਆਂ ਵਿਚ ਦਿਨ ਰਾਤ ਨਹੀਂ ਹੈ। ਸਮਾਂ ਨਹੀਂ ਹੈ। ਸਮਾਧੀ ਵਿਚ ਸਮਾਂ ਨਹੀਂ ਹੈ। ਜਦੋਂ ਜੁੜ ਗਏ ਤਾਂ ਛੇ ਮਹੀਨੇ ਇੰਝ ਲੰਘ ਜਾਂਦੇ ਹਨ ਜਿਵੇਂ ਇਕ ਦਿਨ ਲੰਘਿਆ ਹੋਵੇ। ਸਾਲ ਇੰਝ ਲੰਘਦਾ ਹੈ ਜਿਵੇਂ ਇਕ ਦਿਨ ਹੁੰਦਾ ਹੈ। ਸਮਾਂ ਛੋਟਾ ਹੋ ਜਾਂਦਾ ਹੈ, ਪਰ ਦੁੱਖ ਵਿਚ ਸਮਾਂ ਲੰਬਾ ਹੋ ਜਾਂਦਾ ਹੈ। ਵਿਛੋੜਾ ਹੀ ਪੀੜਾ ਹੈ। ਕਿਸ ਦਾ ਵਿਛੋੜਾ ? ਜਿਸ ਨਾਲ ਪਿਆਰ ਹੋਵੇ। ਪਰਿਵਾਰ ਦਾ ਵਿਛੋੜਾ, ਦੇਸ਼ ਦਾ ਵਿਛੋੜਾ, ਧਨ-ਸੰਪਦਾ ਦਾ ਵਿਛੋੜਾ, ਇੱਜ਼ਤ-ਮਾਣ ਦਾ ਵਿਛੋੜਾ ਤੜਪਾ ਕੇ ਰੁਲਾ ਦਿੰਦਾ ਹੈ।

ਵਿਛੋੜਾ ਪ੍ਰਮਾਤਮਾ ਦਾ ਵੀ ਹੈ। ਹੇ ਪ੍ਰਭੂ ! ਮੈਂ ਰੋਈ ਰਿਜ਼ਕ ਦੀ ਖ਼ਾਤਿਰ, ਸਾਰੇ ਰੋਂਦੇ ਪਏ ਹਨ। ਪਸ਼ੂ ਪੰਛੀ ਤੱਕ ਤੜਫ ਉੱਠਦੇ ਹਨ ਜੇ ਰਿਜ਼ਕ ਨਾ ਮਿਲੇ। ਮੈਂ ਰੋਈ ਪਰਿਵਾਰ ਦੇ ਵਿਛੋੜੇ ਵਿਚ। ਸਾਰਾ ਸੰਸਾਰ ਰੋਂਦਾ ਪਿਆ ਹੈ। ਪਸ਼ੂ-ਪੰਛੀ ਵੀ ਆਪਣੇ ਪਰਿਵਾਰ ਤੋਂ ਵਿਛੜ ਕੇ ਰੋਂਦੇ ਹਨ। ਮਹਾਰਾਜ ਨੇ ਅਗਲੀ ਗੱਲ ਬੜੀ ਗ਼ਜ਼ਬ ਦੀ ਕੀਤੀ ਹੈ। ਹੇ ਪ੍ਰਭੂ ! ਵਿਛੋੜਾ ਤਾਂ ਤੇਰਾ ਵੀ ਹੈ, ਪਰ ਤੇਰੇ ਵਿਛੋੜੇ ਨੇ ਨਾ ਤੜਪਾਇਆ ਹੈ ਤੇ ਨਾ ਰੁਲਾਇਆ ਹੈ। ਜੇਕਰ ਪ੍ਰਮਾਤਮਾ ਨਾਲ ਪਿਆਰ ਹੈ ਤਾਂ ਇਸ ਵਿਛੋੜੇ ਵਿਚ ਜੋ ਦੁੱਖ ਹੈ, ਦੁਨੀਆਂ ਦੇ ਹੋਰ ਵਿਛੋੜੇ ਵਿਚ ਇੰਨਾ ਦੁੱਖ ਹੀ ਨਹੀਂ ਹੈ।

ਭਾਈ ਗੁਰਦਾਸ ਜੀ ਕਹਿੰਦੇ ਹਨ, ਜੀਊਂਦਾ ਜਾਗਦਾ ਮਨੁੱਖ ਅੱਗ ਵਿਚ ਡਿੱਗ ਜਾਏ ਅਤੇ ਸੜ ਜਾਏ ਤਾਂ ਉਸ ਨੂੰ ਕਿੰਨਾ ਕੁ ਦਰਦ ਹੋਵੇਗਾ ? ਭਾਈ ਸਾਹਿਬ ਕਹਿੰਦੇ ਹਨ ਕਿ ਬਹੁਤ ਗਹਿਰੇ ਪਾਣੀ ਵਿਚ ਮਨੁੱਖ ਡੁੱਬ ਜਾਏ, ਗ਼ੋਤੇ ਖਾ ਰਿਹਾ ਹੋਵੇ ਅਤੇ ਬੱਚਣ ਦਾ ਕੋਈ ਉਪਰਾਲਾ ਨਾ ਹੋਵੇ ਤਾਂ ਉਸ ਸਮੇਂ ਸਰੀਰਕ ਅਤੇ ਮਾਨਸਿਕ ਜੋ ਪੀੜਾ ਹੁੰਦੀ ਹੈ, ਉਹ ਵੀ ਇਕੱਠੀ ਕਰੀਏ। ਕੋਬਰਾ ਨਾਗ ਸੱਪ ਡੰਗ ਮਾਰ ਜਾਏ ਅਤੇ ਜ਼ਹਿਰ ਚੜ੍ਹਨੀ ਸ਼ੁਰੂ ਹੋ ਜਾਏ ਤਾਂ ਉਸ ਸਮੇਂ ਜੋ ਸਰੀਰਕ ਅਤੇ ਮਾਨਸਿਕ ਪੀੜਾ ਹੁੰਦੀ ਹੈ, ਭਾਈ ਸਾਹਿਬ ਕਹਿੰਦੇ ਹਨ, ਇਹ ਵੀ ਇਕੱਠੀ ਕਰੀਏ। ਅਨੇਕਾਂ ਤਰ੍ਹਾਂ ਦੇ ਸ਼ਸਤਰਾਂ ਨਾਲ ਅੰਗ ਅੰਗ ਜ਼ਖ਼ਮੀ ਹੋਵੇ ਅਤੇ ਅੰਗ ਅੰਗ ਵਿਚੋਂ ਖ਼ੂਨ ਵੱਗਦਾ ਹੋਵੇ, ਉਸ ਸਮੇਂ ਜੋ ਸਰੀਰਕ ਅਤੇ ਮਾਨਿਸਕ ਪੀੜਾ ਹੁੰਦੀ ਹੈ, ਭਾਈ ਸਾਹਿਬ ਕਹਿੰਦੇ ਹਨ, ਇਹ ਵੀ ਇਕੱਠੀ ਕਰੋ। ਕਬੀਰ ਕਹਿੰਦੇ ਹਨ, ਐ ਕਬੀਰ ! ਪੱਟੀ ਕਿਹੜੀ-ਕਿਹੜੀ ਜਗ੍ਹਾ 'ਤੇ ਬੰਨ੍ਹੇਗਾ ? ਤੇਰਾ ਤਾਂ ਰੋਮ-ਰੋਮ ਜ਼ਖ਼ਮੀ ਹੈ। ਭਾਈ ਸਾਹਿਬ ਕਹਿੰਦੇ ਹਨ, ਅਨੇਕਾਂ ਤਰ੍ਹਾਂ ਦੇ ਸ਼ਸਤਰਾਂ ਨਾਲ ਰੋਮ-ਰੋਮ ਛੱਲਣੀ ਹੈ। ਫਿਰ ਭਾਈ ਸਾਹਿਬ ਕਹਿੰਦੇ ਹਨ ਕਿ ਲੋੜਾਂ ਅਨੇਕਾਂ ਹੋਣ ਅਤੇ ਪੂਰੀ ਇਕ ਵੀ ਨਾ ਹੋਵੇ ਤਾਂ ਉਸ ਸਮੇਂ ਸਰੀਰਕ ਅਤੇ ਮਾਨਸਿਕ ਜੋ ਪੀੜਾ ਹੁੰਦੀ ਹੈ, ਉਸ ਨੂੰ ਵੀ ਇਕੱਠਾ ਕਰੀਏ। ਪਰਾਈ ਅਧੀਨਗੀ ਵਿਚ ਰਹਿਣਾ ਪੈ ਰਿਹਾ ਹੋਵੇ ਅਤੇ ਗ਼ਲਤੀਆ ਵੀ ਨਾ ਕਰੀਏ, ਫਿਰ ਵੀ ਗਾਲ੍ਹਾਂ ਖਾਣੀਆਂ ਪੈ ਰਹੀਆਂ ਹੋਣ ਤਾਂ ਉਸ ਸਮੇਂ ਜੋ ਮਾਨਸਿਕ ਪੀੜਾ ਹੁੰਦੀ ਹੈ, ਭਾਈ ਸਾਹਿਬ ਕਹਿੰਦੇ ਹਨ, ਉਸ ਨੂੰ ਵੀ ਇਕੱਠਾ

ਕਰੀਏ। ਗਰਮੀ ਤੋਂ, ਸਰਦੀ ਤੋਂ, ਬਾਰਿਸ਼ ਤੋਂ ਬਚਣ ਦਾ ਕੋਈ ਉਪਰਾਲਾ ਨਾ ਹੋਵੇ। ਦਿਨ ਰਾਤ ਠੰਢ ਵਿਚ ਰਹਿਣਾ ਪੈ ਰਿਹਾ ਹੋਵੇ, ਦਿਨ ਰਾਤ ਗਰਮੀ ਵਿਚ ਰਹਿਣਾ ਪੈ ਰਿਹਾ ਹੋਵੇ ਅਤੇ ਦਿਨ ਰਾਤ ਬਾਰਿਸ਼ ਵਿਚ ਰਹਿਣਾ ਪੈ ਰਿਹਾ ਹੋਵੇ ਤਾਂ ਉਸ ਸਮੇਂ ਜੋ ਸਰੀਰਕ ਅਤੇ ਮਾਨਸਿਕ ਪੀੜਾ ਹੋਵੇ, ਉਸ ਨੂੰ ਵੀ ਇਕੱਠਾ ਕਰੀਏ। ਭਗਤ ਨੂੰ ਮਾਰਨਾ, ਕੁਲ ਨਾਲ ਵਿਰੋਧ ਕਰਨਾ, ਦੂਸਰੇ ਨਾਲ ਵਿਸ਼ਵਾਸਘਾਤ ਕਰਨਾ, ਤ੍ਰਿਸ਼ਨਾ ਵੱਸ ਹੋ ਕੇ ਖੋਹਾ-ਖਾਹੀ ਕਰਨਾ, ਇਸ ਤਰ੍ਹਾਂ ਦੇ ਪਤਿਤ ਕਰਮ ਕਰਦਿਆਂ ਜੋ ਮਾਨਸਿਕ ਪੀੜਾ ਹੁੰਦੀ ਹੈ, ਭਾਈ ਸਾਹਿਬ ਕਹਿੰਦੇ ਹਨ, ਇਸ ਨੂੰ ਵੀ ਇਕੱਠਾ ਕਰੀਏ। ਕਹਿਣ ਲੱਗੇ, ਇਹ ਸੰਸਾਰ ਦੇ ਸਾਰੇ ਦੁੱਖ ਇਕੱਠੇ ਕਰਕੇ ਮੈਂ ਦੇਖੇ ਹਨ।

ਪ੍ਰਮਾਤਮਾ ਦੇ ਵਿਛੋੜੇ ਦਾ ਜੋ ਇਕ ਪੱਲ ਹੈ, ਜੇਕਰ ਉਸ ਨਾਲ ਪਿਆਰ ਹੈ ਤਾਂ ਉਹ ਇੰਨਾ ਤੜਫਾ ਦੇਵੇਗਾ ਕਿ ਸਾਰੇ ਦੁੱਖ ਇਕ ਪੱਲ ਦੇ ਸਮਾਨ ਵੀ ਨਹੀਂ। ਇੰਨੀ ਵੱਡੀ ਪੀੜਾ ਤੋਂ ਭਗਤ ਲੰਘਦੇ ਹਨ। ਪਰਸੂਤ ਦੀ ਪੀੜਾ ਤੋਂ ਲੰਘੇ ਬਿਨਾਂ ਕੋਈ ਇਸਤਰੀ ਮਾਂ ਨਹੀਂ ਬਣ ਸਕਦੀ। ਧਾਰਮਿਕ ਮੰਦਿਰਾਂ ਦੀ ਗਿਣਤੀ ਜ਼ਿਆਦਾ ਹੈ, ਪਰ ਧਾਰਮਿਕ ਮਨੁੱਖ ਇੰਨੇ ਨਹੀਂ ਹਨ। ਕਾਰਨ ? ਮਨੁੱਖ ਧਾਰਮਿਕ ਹੋਵੇ ਅਤੇ ਸਾਧਨਾਂ ਤੋਂ ਬਿਨਾਂ ਹੋ ਨਹੀਂ ਸਕਦਾ। ਬਿਰਹਾ ਦੀ ਪੀੜਾ ਵਿਚ ਸਮਾਂ ਲੰਬਾ ਹੋ ਜਾਂਦਾ ਹੈ।

ਭਾਈ ਨੰਦ ਲਾਲ ਜੀ ਇਕ ਵਾਕਿਆ ਦੱਸਦੇ ਹਨ। ਅਨੰਦਪੁਰ ਸਾਹਿਬ ਜੀ ਦੀ ਗੱਲ ਹੈ। ਰਾਤ ਦਾ ਸਮਾਂ ਹੈ। ਗੁਰੂ ਗੋਬਿੰਦ ਸਿੰਘ ਜੀ ਟਹਿਲ ਰਹੇ ਸਨ। ਕੰਨਾਂ ਵਿਚ ਹੌਕਿਆਂ ਦੀ ਆਵਾਜ਼ ਆਈ। ਸਤਿਗੁਰੂ ਹੈਰਾਨ ਹੋਏ ਕਿ ਅੱਧੀ ਰਾਤ ਨੂੰ ਕੌਣ ਹੌਕੇ ਭਰ ਰਿਹਾ ਹੈ। ਹੌਕਿਆਂ ਵਿਚ ਪ੍ਰਭੂ-ਪਿਆਰ ਦੀ ਝਲਕ ਸੀ। ਪਰਿਵਾਰ ਦੇ ਵਿਛੋੜੇ ਵਿਚ ਹੌਕਾ ਹੈ, ਉਹ ਅਲੱਗ ਪ੍ਰਕਾਰ ਦਾ ਹੁੰਦਾ ਹੈ। ਧਨ-ਸੰਪਦਾ ਵਿਚ ਵਿਛੋੜੇ ਦਾ ਹੌਕਾ ਹੈ, ਉਹ ਵੀ ਵੱਖਰਾ ਹੁੰਦਾ ਹੈ। ਪ੍ਰਭੂ-ਪਿਆਰ ਤੋਂ ਵਿਛੋੜਾ ਅਤੇ ਉਸ ਦਾ ਹੌਕਾ ਦੂਸਰਿਆਂ ਨੂੰ ਵੀ ਹਲੂਣਾ ਦਿੰਦਾ ਹੈ।

ਸਤਿਗੁਰੂ ਨੂੰ ਅਨੁਭਵ ਹੋਇਆ ਕਿ ਪ੍ਰਭੂ-ਪਿਆਰ ਦੇ ਵਿਛੋੜੇ ਵਿਚ ਇਸ ਸਮੇਂ ਕੌਣ ਹੌਕਾ ਭਰ ਰਿਹਾ ਹੈ। ਜਿਸ ਪਾਸੇ ਹੌਕਿਆਂ ਦੀ ਆਵਾਜ਼ ਆਈ, ਮਹਾਰਾਜ ਉਸ ਪਾਸੇ ਚੱਲ ਪਏ। ਜਦੋਂ ਦੇਖਿਆ ਤਾਂ ਹੈਰਾਨ ਹੋਏ ਕਿ ਇਹ ਤਾਂ 52 ਕਵੀਆਂ ਵਿਚੋਂ ਇਕ ਕਵੀ ਨੰਦ ਲਾਲ ਹੈ। ਨੰਦ ਲਾਲ ਨੂੰ ਵੀ ਮਹਿਸੂਸ ਹੋਇਆ ਕਿ ਗੁਰੂ ਜੀ ਮੇਰੇ ਕੋਲ ਖੜੇ ਹਨ। ਜਦੋਂ ਦੇਖਿਆ ਤਾਂ ਇਕ-ਦਮ ਖੜੇ ਹੋ ਗਏ ਅਤੇ ਕਹਿਣ ਲੱਗੇ, ਅੱਧੀ ਰਾਤ ਨੂੰ ਸੂਰਜ ? ਇੰਨੇ ਬੋਲ ਨੰਦ ਲਾਲ ਦੀ ਜ਼ਬਾਨ ਤੋਂ ਨਿਕਲੇ ਅਤੇ ਚਰਨਾਂ 'ਤੇ ਮੱਥਾ ਟੇਕਿਆ। ਸਤਿਗੁਰੂ ਕਹਿੰਦੇ ਹਨ, ਨੰਦ ਲਾਲ! ਮੈਨੂੰ ਦੱਸੇਂਗਾ ਕਿ ਇਹ ਆਸਮਾਨ ਮੈਨੂੰ ਕਾਲਾ ਕਿਉਂ ਦਿਖਾਈ ਦੇ ਰਿਹਾ ਹੈ ? ਭਾਈ ਨੰਦ ਲਾਲ ਜੀ ਕਹਿੰਦੇ ਹਨ, ਮਹਾਰਾਜ! ਮੈਂ ਇਕ ਨਿਮਾਣਾ ਸਿੱਖ ਹਾਂ ਅਤੇ ਕਵੀ ਹਾਂ। ਇਹ ਆਸਮਾਨ ਆਪ ਨੂੰ ਕਾਲਾ ਕਿਉਂ ਦਿਖਾਈ ਦੇ ਰਿਹਾ ਹੈ, ਮੈਂ ਕਿਵੇਂ ਦੱਸ ਸਕਦਾ ਹਾਂ ? ਸਤਿਗੁਰੂ ਕਹਿੰਦੇ

ਹਨ ਕਿ ਤੂੰ ਕਬੂਲ ਕਰ ਰਿਹਾ ਹੈਂ ਕਿ ਤੂੰ ਸ਼ਾਇਰ ਹੈਂ, ਕਵੀ ਹੈਂ ਤਾਂ ਕਵੀ ਦੀ ਇਕ ਆਪਣੀ ਕਲਪਨਾ ਹੁੰਦੀ ਹੈ। ਤੂੰ ਆਪਣੀ ਕਲਪਨਾ ਦੇ ਆਧਾਰ 'ਤੇ ਦੱਸ ਕਿ ਇਹ ਆਸਮਾਨ ਮੈਨੂੰ ਕਾਲਾ ਕਿਉਂ ਦਿਖਾਈ ਦੇ ਰਿਹਾ ਹੈ ? ਭਾਈ ਸਾਹਿਬ ਕਹਿਣ ਲੱਗੇ, ਹੇ ਮੇਰੇ ਪਾਤਿਸ਼ਾਹ ! ਜਿਹੜੇ ਮੇਰੇ ਹੌਕੇ ਨਿਕਲੇ ਹਨ, ਜਦੋਂ ਉਹ ਆਸਮਾਨ ਤੱਕ ਪਹੁੰਚੇ ਹਨ, ਉਹਨਾਂ ਨੇ ਹੀ ਉਸ ਨੂੰ ਕਾਲਾ ਕਰ ਦਿੱਤਾ ਹੈ। ਮਹਾਰਾਜ ਨੇ ਗਲਵਕੜੀ ਵਿਚ ਲੈ ਲਿਆ। ਕਹਿੰਦੇ ਹਨ, ਕੋਈ ਨਹੀਂ, ਤੂੰ ਜਿਸ ਪੀੜਾ ਤੋਂ ਲੰਘਦਾ ਪਿਆ ਹੈਂ, ਉਸ ਦਾ ਅੰਤ ਪਰਮ ਅਨੰਦ ਹੈ।

ਭਾਈ ਸਾਹਿਬ ਕਹਿੰਦੇ ਹਨ, ਹੇ ਰੱਬ ਦੇ ਆਸ਼ਿਕ ! ਤੂੰ ਉਮੀਦ ਦਾ ਬੂਟਾ ਲਾਇਆ ਹੈ। ਇਸ ਨੂੰ ਮਿਲਾਪ ਦਾ ਫਲ ਨਹੀਂ ਲੱਗੇਗਾ। ਕਿਉਂ ? ਉਸ ਬੂਟੇ ਨੂੰ ਤਾਂ ਤੂੰ ਪਾਣੀ ਦਿੱਤਾ ਹੀ ਨਹੀਂ। ਉਮੀਦ ਦੇ ਬੂਟੇ ਨੂੰ ਕਿਹੜਾ ਪਾਣੀ ਲੱਗੇਗਾ ? ਸਵੇਰੇ ਨਿੱਤਨੇਮ ਕਰਨਾ, ਸ਼ਾਮੀ ਨਿੱਤਨੇਮ ਕਰਨਾ। ਜਦੋਂ ਵੀ ਸਮਾਂ ਮਿਲੇ, ਜੱਪ ਕਰੀ ਜਾਣਾ। ਇਹ ਬੂਟਾ ਲਾਉਣਾ ਹੈ। ਭਾਈ ਸਾਹਿਬ ਕਹਿੰਦੇ ਹਨ, ਮਿਲਾਪ ਦਾ ਫਲ ਨਹੀਂ ਮਿਲੇਗਾ, ਕਿਉਂਕਿ ਤੂੰ ਪਾਣੀ ਹੀ ਨਹੀਂ ਦਿੱਤਾ। ਉਮੀਦ ਦੇ ਬੂਟੇ ਨੂੰ ਕਿਹੜਾ ਪਾਣੀ ਦੇਈਏ ? ਤੂੰ ਇਹਨਾਂ ਦੋ ਪੁਤਲੀਆਂ ਦਾ ਜੱਲ, ਇਹ ਤਾਂ ਪਾਇਆ ਹੀ ਨਹੀਂ। ਤੇਰਾ ਹਿਰਦਾ ਤਾਂ ਰੋਇਆ ਹੀ ਨਹੀਂ।

ਸੁਕਰਾਤ ਤਾਂ ਕਹਿੰਦੇ ਹਨ ਕਿ ਸੱਤਾਂ ਸਮੁੰਦਰਾਂ ਵਿਚ ਇੰਨਾ ਪਾਣੀ ਨਹੀਂ ਜਿੰਨਾ ਮਨੁੱਖ ਦੀਆਂ ਅੱਖਾਂ ਵਿਚ ਹੈ। ਪਰਿਵਾਰ ਦੇ ਵਿਛੋੜੇ ਵਿਚ ਮਨੁੱਖ ਰੋਇਆ ਹੈ। ਧਨ ਸੰਪਦਾ ਦੇ ਵਿਛੋੜੇ ਵਿਚ ਮਨੁੱਖ ਰੋਇਆ ਹੈ। ਮਾਣ-ਮਰਯਾਦਾ ਵਿਚ ਮਨੁੱਖ ਰੋਇਆ ਹੈ, ਪਰ ਪ੍ਰਮਾਤਮਾ ਦੇ ਵਿਛੋੜੇ ਵਿਚ ਨਹੀਂ।

ਦੁੱਖ ਵਿਚ ਸਮਾਂ ਲੰਬਾ ਹੋ ਜਾਂਦਾ ਹੈ ਅਤੇ ਸੁੱਖ ਵਿਚ ਸਮਾਂ ਛੋਟਾ ਹੋ ਜਾਂਦਾ ਹੈ। ਪ੍ਰਮਾਤਮਾ ਦੀ ਦੁਨੀਆਂ ਵਿਚ ਸਮਾਂ ਹੀ ਨਹੀਂ ਹੈ। ਹੇ ਪ੍ਰਭੂ ! ਤੂੰ ਸਮੇਂ ਦੀ ਪਕੜ ਵਿਚ ਨਹੀਂ ਹੈਂ। ਤੇਰੀ ਮੂਰਤੀ ਸਮੇਂ ਵਿਚ ਨਹੀਂ ਬਣੀ। ਇਸ ਕਰਕੇ ਸਮਾਂ ਤੈਨੂੰ ਨਹੀਂ ਮਿਟਾਅ ਸਕਦਾ। ਸਥਾਨਕ-ਦੂਰੀ ਅਤੇ ਕਾਲ-ਦੂਰੀ ਪ੍ਰਮਾਤਮਾ 'ਤੇ ਲਾਗੂ ਨਹੀਂ ਹੁੰਦੀ। ਦੋ ਦੂਰੀਆਂ ਪ੍ਰਮਾਤਮਾ 'ਤੇ ਲਾਗੂ ਹੁੰਦੀਆਂ ਹਨ :

**ਗਾਵੈ ਕੋ ਜਾਪੈ ਦਿਸੈ ਦੂਰ॥ ਗਾਵੈ ਕੋ ਵੇਖੈ ਹਾਦਰਾ ਹਦੂਰਿ॥**

**(ਜਪੁ ਜੀ ਸਾਹਿਬ)**

ਗਾ ਰਹੇ ਹਨ ਤੈਨੂੰ ਕਿ ਤੂੰ ਬਹੁਤ ਦੂਰ ਹੈਂ, ਪਰ ਕੋਈ ਗਾ ਰਿਹਾ ਹੈ ਤੈਨੂੰ ਕਿ ਤੂੰ ਤਾਂ ਹਾਜ਼ਿਰ ਨਾਜ਼ਰ ਹੈਂ। ਪ੍ਰਮਾਤਮਾ ਜ਼ੱਰੇ-ਜ਼ੱਰੇ ਵਿਚ ਹੈ। ਰੋਮ-ਰੋਮ ਵਿਚ ਪ੍ਰਮਾਤਮਾ ਹੈ। ਜੋ ਮੇਰੀ ਸਮਝ ਵਿਚ ਨਹੀਂ, ਉਹ ਨਹੀਂ ਹੈ। ਸਮਝ ਤੋਂ ਦੂਰ ਹੈ। ਹੇ ਪ੍ਰਮਾਤਮਾ ! ਕੀ ਕਰਾਂ, ਤੂੰ ਮੇਰੀ ਸਮਝ ਤੋਂ ਦੂਰ ਹੈਂ। ਮੇਰੀ ਸਮਝ ਤੇਰੇ ਤੱਕ ਨਹੀਂ ਪਹੁੰਚਦੀ ਪਈ। ਮੇਰੀਆਂ ਯਾਦਾਂ ਤੇਰੇ ਤੱਕ ਨਹੀਂ ਪਹੁੰਦੀਆਂ। ਤੈਨੂੰ ਯਾਦ ਕਰਨ ਬੈਠਦਾ ਹਾਂ ਤਾਂ

ਪਰਿਵਾਰ ਯਾਦ ਆਉਂਦਾ ਹੈ। ਤੈਨੂੰ ਯਾਦ ਕਰਨ ਬੈਠਦਾ ਹਾਂ ਤਾਂ ਸੰਸਾਰ ਯਾਦ ਆਉਂਦਾ ਹੈ। ਸੰਸਾਰ ਤੱਕ ਮੇਰੀ ਯਾਦ ਪਹੁੰਚ ਜਾਂਦੀ ਹੈ, ਕਿਉਂਕਿ ਸਮਝ ਵੀ ਪਹੁੰਚਦੀ ਹੈ। ਪਰਿਵਾਰ ਤੱਕ ਮੇਰੀ ਯਾਦ ਪਹੁੰਚ ਜਾਂਦੀ ਹੈ, ਕਿਉਂਕਿ ਸਮਝ ਵੀ ਪਹੁੰਚਦੀ ਹੈ। ਹੇ ਖ਼ੁਦਾ ! ਤੇਰੇ ਤੱਕ ਸਮਝ ਨਹੀਂ ਪਹੁੰਚਦੀ ਤਾਂ ਯਾਦ ਵੀ ਨਹੀਂ ਪਹੁੰਚਦੀ। ਇਹ ਦੁੱਖ ਜ਼ਾਹਿਰ ਕਰ ਰਹੇ ਹਨ ਬਾਬਾ ਫ਼ਰੀਦ।

ਅਮੀਰ ਖ਼ੁਸਰੋ ਕਹਿੰਦਾ ਹੈ, ਹੇ ਮੇਰੇ ਖ਼ੁਦਾ ! ਤੇਰੀ ਬਸਤੀ ਇੰਨੀ ਦੂਰ ਹੈ ਕਿ ਮੇਰੀ ਯਾਦ ਉਥੇ ਨਹੀਂ ਪਹੁੰਚਦੀ। ਤੈਨੂੰ ਯਾਦ ਕਰਨ ਬੈਠਦਾ ਹਾਂ ਤਾਂ ਯਾਦ ਰਸਤੇ ਵਿਚ ਹੀ ਰਹਿ ਜਾਂਦੀ ਹੈ। ਕਾਰੋਬਾਰ ਤੱਕ ਪਹੁੰਚ ਜਾਂਦੀ ਹੈ। ਪਰਿਵਾਰ ਤੱਕ ਪਹੁੰਚ ਜਾਂਦੀ ਹੈ। ਮਿੱਤਰਾਂ ਤੱਕ ਪਹੁੰਚ ਜਾਂਦੀ ਹੈ। ਪੁੱਤਰਾਂ ਤੱਕ ਪਹੁੰਚ ਜਾਂਦੀ ਹੈ। ਧਨ-ਸੰਪਦਾ ਤੱਕ ਪਹੁੰਚ ਜਾਂਦੀ ਹੈ, ਪਰੰਤੂ ਐ ਪ੍ਰਮਾਤਮਾ ! ਤੇਰੇ ਤੱਕ ਨਹੀਂ ਪਹੁੰਚਦੀ। ਹੇ ਪ੍ਰਮਾਤਮਾ ! ਤੂੰ ਮੇਰੀ ਸਮਝ ਤੋਂ ਦੂਰ ਹੈਂ। ਕੀ ਸਮਝ ਪਹੁੰਚ ਜਾਂਦੀ ਹੈ ? ਨਹੀਂ। ਸਮਝ ਸਮਝ ਕੇ ਇਹ ਸਮਝ ਆਉਂਦੀ ਹੈ ਕਿ ਹੇ ਪ੍ਰਭੂ ! ਮੈਂ ਤੈਨੂੰ ਨਹੀਂ ਸਮਝ ਸਕਦਾ। ਕੋਈ ਦਾਅਵਾ ਵੀ ਕਰੇ ਕਿ ਮੈਂ ਜਾਣ ਗਿਆ ਹਾਂ ਤਾਂ ਪਤਾ ਹੈ ਗੁਰੂ ਨਾਨਕ ਜੀ ਕੀ ਕਹਿੰਦੇ ਹਨ :

**ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ॥**

**(ਅੰਗ ੩੮੨)**

ਅਜਾਣ ਸਮਝ ਲਉ ਉਸ ਨੂੰ ਜਿਹੜਾ ਕਹਿੰਦਾ ਹੈ, ਮੈਂ ਰੱਬ ਨੂੰ ਪੂਰਾ ਜਾਣ ਲਿਆ ਹੈ। ਤੇਰੇ ਕੋਲ ਇਕ ਪਿਆਲਾ ਸਮਝ ਹੋਵੇਗੀ, ਪਰ ਪ੍ਰਮਾਤਮਾ ਤਾਂ ਸਾਗਰ ਹੈ। ਜਿਸ ਦਿਨ ਪਤਾ ਚੱਲ ਜਾਂਦਾ ਹੈ ਕਿ ਮੇਰੀ ਅਕਲ ਤੋਂ ਬਹੁਤ ਵੱਡਾ ਹੈ, ਮੇਰੀ ਸਮਝ ਕੁਝ ਵੀ ਨਹੀਂ ਹੈ ਤਾਂ ਸਮਝ ਇੰਨੀ ਪ੍ਰਭਾਵਿਤ ਹੋ ਜਾਂਦੀ ਹੈ ਕਿ ਹਿਰਦਾ ਯਾਦ ਕਰਨ ਲੱਗ ਪੈਂਦਾ ਹੈ। ਰਸਨਾ ਉਸ ਦਾ ਜੱਪ ਕਰਨ ਲੱਗ ਪੈਂਦੀ ਹੈ—ਵਾਹਿਗੁਰੂ ! ਵਾਹਿਗੁਰੂ !



ਵਾਹਿਗੁਰੂ ਕਹਿਣ ਵਿਚ ਕੁਝ ਹੋਰ ਹੀ ਸੁਆਦ ਹੁੰਦਾ ਹੈ। ਜਿਵੇਂ ਇਕ ਪਿਆਸੇ ਮਨੁੱਖ ਦੀ ਮੰਗ ਕੁਝ ਹੋਰ ਹੈ ਅਤੇ ਜੇਕਰ ਪਿਆਸ ਨਹੀਂ ਤੇ ਪਾਣੀ ਪਾਣੀ ਕਰ ਰਿਹਾ ਹੈ ਤਾਂ ਇਹ ਪਾਣੀ ਪਾਣੀ ਕਰਨਾ ਕੁਝ ਹੋਰ ਹੈ। ਅੰਦਰੋਂ ਪਿਆਸ ਜਾਗ ਪੈਂਦੀ ਹੈ। ਪਕੜ ਬਥੇਰੀਆਂ ਥਾਵਾਂ 'ਤੇ ਪਹੁੰਚ ਜਾਂਦੀ ਹੈ, ਪਰ ਹੇ ਪ੍ਰਮਾਤਮਾ ! ਤੇਰੇ ਤੱਕ ਨਹੀਂ ਪਹੁੰਚਦੀ। ਸਾਡੀ ਅੱਖ ਵਿਚ ਕੁਝ ਪੈ ਜਾਏ ਤਾਂ ਅਸੀਂ ਦੂਸਰੇ ਨੂੰ ਕਹਿੰਦੇ ਹਾਂ ਕਿ ਸਾਡੀ ਅੱਖ ਵਿਚ ਦੇਖ, ਕੀ ਪੈ ਗਿਆ ਹੈ। ਅੱਖਾਂ ਦੂਸਰਿਆਂ ਨੂੰ ਦੇਖਦੀਆਂ ਹਨ, ਪਰ ਇਕ ਨਿੱਕੀ ਜਿਹੀ ਰੜਕ ਅੱਖ ਵਿਚ ਪੈ ਗਈ ਤਾਂ ਅੱਖ ਨੂੰ ਨਹੀਂ ਦਿੱਸਦੀ। ਕਿਉਂ ? ਬਹੁਤ ਨੇੜੇ ਹੈ। ਪ੍ਰਮਾਤਮਾ ਬਹੁਤ ਦੂਰ ਹੈ ਅਤੇ ਪ੍ਰਮਾਤਮਾ ਬਹੁਤ ਨੇੜੇ ਹੈ, ਇਹ ਦੋ ਗੱਲਾਂ ਉਸ ਉੱਤੇ ਲਾਗੂ ਹੁੰਦੀਆਂ ਹਨ।

## ੩.

**ਸਭ ਤੇ ਦੂਰਿ ਸਭਨ ਤੇ ਨੇਰਾ॥ ਜਲ ਥਲ ਮਹੀਅਲ ਜਾਹਿ ਬਸੇਰਾ॥**

ਹੇ ਪ੍ਰਭੂ ! ਤੂੰ ਸਭ ਤੋਂ ਦੂਰ ਹੈਂ। ਇੰਨਾ ਕੋਈ ਵੀ ਦੂਰ ਨਹੀਂ ਜਿੰਨਾ ਤੂੰ ਦੂਰ ਹੈਂ। ਫਿਰ ਕਹਿੰਦੇ ਹਨ, ਹੇ ਪ੍ਰਭੂ ! ਜਿੰਨਾ ਤੂੰ ਨੇੜੇ ਹੈਂ, ਇੰਨਾ ਹੋਰ ਕੋਈ ਨੇੜੇ ਨਹੀਂ।

**ਗਾਵੈ ਕੋ ਜਾਪੈ ਦਿਸੈ ਦੂਰਿ॥** (ਜਪੁ ਜੀ ਸਾਹਿਬ)

ਹੇ ਪ੍ਰਭੂ ! ਕੋਈ ਇਸ ਤਰ੍ਹਾਂ ਗਾ ਰਿਹਾ ਹੈ ਕਿ ਤੂੰ ਬਹੁਤ ਦੂਰ ਜਾਪਦਾ ਹੈਂ।

**ਗਾਵੈ ਕੋ ਵੇਖੈ ਹਾਦਰਾ ਹਦੂਰਿ॥** (ਜਪੁ ਜੀ ਸਾਹਿਬ)

ਫਿਰ ਇਸ ਤਰ੍ਹਾਂ ਵੀ ਕੋਈ ਗਾ ਰਿਹਾ ਹੈ ਕਿ ਤੂੰ ਤਾਂ ਹਾਜ਼ਰ-ਨਾਜ਼ਰ ਹੈਂ। ਨੇੜੇ ਤੋਂ ਨੇੜੇ ਹੈਂ।

ਭਗਤ ਸ਼੍ਰੇਣੀ ਤਕਰੀਬਨ ਸਾਰੀ ਦੀ ਸਾਰੀ ਵੰਡੀ ਹੋਈ ਹੈ। ਕੁਝ ਕਹਿੰਦੇ ਹਨ, ਤੂੰ ਬਹੁਤ ਦੂਰ ਹੈਂ। ਕੁਝ ਕਹਿੰਦੇ ਹਨ, ਤੂੰ ਬਹੁਤ ਨੇੜੇ ਹੈਂ। ਫ਼ਰੀਦ ਵਰਗੇ ਫ਼ਕੀਰ ਕਹਿੰਦੇ ਹਨ, ਤੇਰਾ ਘਰ ਦੂਰ ਹੈ, ਪਰ ਰਵਿਦਾਸ ਕਹਿੰਦੇ ਹਨ, ਤੇਰਾ ਘਰ ਬਹੁਤ ਨੇੜੇ ਹੈ। ਇਹ ਹੱਥ ਵੀ ਸਰੀਰ ਤੋਂ ਜਿੰਨਾ ਦੂਰ ਜਾ ਸਕਦਾ ਹੈ, ਹੇ ਪ੍ਰਭੂ ! ਤੂੰ ਤਾਂ ਇੰਨਾ ਵੀ ਦੂਰ ਨਹੀਂ ਹੈਂ। ਤੂੰ ਤਾਂ ਹੱਥ ਨਾਲੋਂ ਵੀ ਨੇੜੇ ਹੈਂ।

ਸਥਾਨਕ ਦੂਰੀ ਅਤੇ ਕਾਲ ਦੀ ਦੂਰੀ ਪ੍ਰਮਾਤਮਾ 'ਤੇ ਲਾਗੂ ਨਹੀਂ ਹੁੰਦੀ। ਇਸ ਨੂੰ ਵਿਦਵਾਨ ਕਹਿੰਦੇ ਹਨ—ਦੇਸ਼-ਦੂਰੀ, ਕਾਲ-ਦੂਰੀ। ਇਥੇ ਨਹੀਂ ਹੋਵੇਗਾ, ਕਿਸੇ ਹੋਰ ਜਗ੍ਹਾ ਹੋਵੇਗਾ। ਹਜ਼ਾਰ, ਦੋ ਹਜ਼ਾਰ ਮੀਲ ਦੂਰ ਹੋਵੇਗਾ। ਕਰੋੜ, ਦੋ ਕਰੋੜ ਮੀਲ ਦੂਰ ਹੋਵੇਗਾ। ਪ੍ਰਮਾਤਮਾ ਵਿਆਪਕ ਹੈ। ਉਸ ਤੋਂ ਬਾਹਰ ਕੁਝ ਵੀ ਨਹੀਂ।

ਇਕ ਮੱਛੀ ਆਪਣੇ ਜਨਮ-ਸਥਾਨ ਤੋਂ ਬਹੁਤ ਦੂਰ ਜਾ ਸਕਦੀ ਹੈ ਅਤੇ ਕਈ ਵਾਰੀ ਹਜ਼ਾਰਾਂ ਮੀਲ ਦੂਰ ਚਲੀ ਜਾਂਦੀ ਹੈ। ਇਕ ਮੱਛੀ ਆਪਣੇ ਪਰਿਵਾਰ ਤੋਂ ਬਹੁਤ ਦੂਰ ਜਾ ਸਕਦੀ ਹੈ, ਪਰ ਲੱਖ ਕੋਸ਼ਿਸ਼ ਕਰੇ, ਮੱਛੀ ਪਾਣੀ ਤੋਂ ਦੂਰ ਨਹੀਂ ਜਾ ਸਕਦੀ। ਜਿੱਥੇ ਜਾਏਗੀ, ਪਾਣੀ ਤਾਂ ਹੈ। ਹੂਬਹੂ ਇਹੀ ਨਿਯਮ ਮਨੁੱਖ 'ਤੇ ਲਾਗੂ ਹੁੰਦਾ ਹੈ। ਇਕ ਮਨੁੱਖ ਆਪਣੇ ਦੇਸ਼ ਤੋਂ ਬਹੁਤ ਦੂਰ ਜਾ ਸਕਦਾ ਹੈ। ਇਕ ਮਨੁੱਖ ਆਪਣੇ ਜਨਮ-ਸਥਾਨ ਤੋਂ ਬਹੁਤ ਦੂਰ ਜਾ ਸਕਦਾ ਹੈ। ਕਈ ਵਾਰ ਹਜ਼ਾਰਾਂ ਮੀਲ ਦੂਰ ਚਲਾ ਜਾਂਦਾ ਹੈ।

ਇਕ ਮਨੁੱਖ ਆਪਣੇ ਪਰਿਵਾਰ ਤੋਂ ਹਜ਼ਾਰਾਂ ਮੀਲ ਦੂਰ ਜਾ ਸਕਦਾ ਹੈ। ਲੱਖ ਵੀ ਕੋਸ਼ਿਸ਼ ਕਰੇ ਮਨੁੱਖ, ਪਰ ਨਿਰੰਕਾਰ ਤੋਂ ਦੂਰ ਨਹੀਂ ਜਾ ਸਕਦਾ। ਜਿਵੇਂ ਮੱਛੀ ਜਿੱਥੇ ਜਾਏਗੀ, ਉਥੇ ਪਾਣੀ ਹੋਵੇਗਾ, ਇਵੇਂ ਸਾਡੀਆਂ ਸਾਰੀਆਂ ਕਿਰਿਆਵਾਂ ਉਸੇ ਵਿਚ ਹੁੰਦੀਆਂ ਹਨ। ਉਸ ਤੋਂ ਬਾਹਰ ਕੁਝ ਵੀ ਨਹੀਂ ਹੈ।

ਦੋ ਦੂਰੀਆਂ ਪ੍ਰਮਾਤਮਾ 'ਤੇ ਲਾਗੂ ਨਹੀਂ ਹੁੰਦੀਆਂ—ਸਥਾਨਕ-ਦੂਰੀ ਅਤੇ

ਕਾਲ-ਦੂਰੀ। ਉਹ ਕਾਲ ਨੂੰ ਬਣਾਉਣ ਵਾਲਾ ਹੈ, ਉਹ ਕਾਲ ਵਿਚ ਨਹੀਂ ਬਣਿਆ। ਜੋ ਕਾਲ ਵਿਚ ਬਣਿਆ, ਸਮੇਂ ਵਿਚ ਬਣਿਆ, ਸਮਾਂ ਉਸ ਨੂੰ ਪੁਰਾਣਾ ਕਰ ਦਿੰਦਾ ਹੈ। ਸਮਾਂ ਉਸ ਨੂੰ ਮਿਟਾਅ ਦਿੰਦਾ ਹੈ। ਕਲਗੀਧਰ ਪਿਤਾ ਕਹਿੰਦੇ ਹਨ :

**ਜਲ ਕਹਾ ਥਲ ਕਹਾ ਗਗਨ ਸੇ ਪਵਨ ਕਹਾ।**
**ਕਾਲ ਕੇ ਬਨਾਏ ਸਭੀ ਕਾਲ ਮੇ ਸਮਾਏ ਹੈਂ॥**

ਸਮੇਂ ਵਿਚ ਬਣੇ ਹੋਇਆਂ ਨੂੰ ਸਮਾਂ ਖਾ ਜਾਂਦਾ ਹੈ। ਸਮੇਂ ਵਿਚ ਕੀ ਹੈ ? ਬਣਨਾ, ਮਿੱਟਣਾ। ਪ੍ਰਮਾਤਮਾ ਕਾਲ ਨੂੰ ਬਣਾਉਣ ਵਾਲਾ ਹੈ। ਉਹ ਤਾਂ ਕਾਲ ਦਾ ਵੀ ਕਾਲ ਹੈ। ਜਿਹੜਾ ਸਮੇਂ ਨੂੰ ਬਣਾਉਣ ਵਾਲਾ ਹੈ, ਉਸ ਦੀ ਅਰਾਧਨਾ ਕਰੋ।

ਦੋ ਦੂਰੀਆਂ ਪ੍ਰਮਾਤਮਾ 'ਤੇ ਲਾਗੂ ਹੁੰਦੀਆਂ ਹਨ। ਕਿਹੜੀਆਂ ? ਹੇ ਪ੍ਰਭੂ ! ਤੂੰ ਮੇਰੀ ਸਮਝ ਤੋਂ ਦੂਰ ਹੈਂ। ਹੇ ਪ੍ਰਭੂ ! ਤੂੰ ਮੇਰੀ ਯਾਦ ਤੋਂ ਦੂਰ ਹੈਂ। ਜੋ ਮੇਰੀ ਸਮਝ ਵਿਚ ਨਹੀਂ ਹੈ, ਉਹ ਨਹੀਂ ਹੈ। ਨਾਨਕੇ ਦਾਦਕੇ ਪਸ਼ੂਆਂ ਦੇ ਵੀ ਹੁੰਦੇ ਹਨ। ਦਾਦੀ ਉਹਨਾਂ ਦੀ ਵੀ ਹੁੰਦੀ ਹੈ। ਨਾਨੀ ਉਹਨਾਂ ਦੀ ਵੀ ਹੁੰਦੀ ਹੈ। ਚਾਚੇ-ਤਾਏ-ਮਾਮੇ-ਮਾਸੀਆਂ ਉਹਨਾਂ ਦੀਆਂ ਵੀ ਹੁੰਦੀਆਂ ਹਨ। ਪਰਿਵਾਰ ਦੇ ਹੁੰਦਿਆਂ ਹੋਇਆਂ ਪਸ਼ੂ ਪਰਿਵਾਰ ਤੋਂ ਬਿਨਾਂ ਜੀਊਂਦੇ ਹਨ। ਕਿਉਂ ? ਕਿਉਂਕਿ ਉਹਨਾਂ ਨੂੰ ਸਮਝ ਨਹੀਂ ਹੈ। ਉਹਨਾਂ ਦਾ ਵਿਵਹਾਰ ਦੱਸਦਾ ਹੈ ਕਿ ਇਸ ਨੂੰ ਮਾਂ ਦੀ ਸਮਝ ਨਹੀਂ, ਇਸ ਨੂੰ ਭੈਣ ਦੀ ਸਮਝ ਨਹੀਂ। ਇਸ ਨੂੰ ਧੀ ਦੀ ਸਮਝ ਨਹੀਂ। ਇਸ ਨੂੰ ਚਾਚੇ ਦੀ ਸਮਝ ਨਹੀਂ। ਇਸ ਨੂੰ ਮਾਮੇ ਦੀ ਸਮਝ ਨਹੀਂ। ਇਸ ਨੂੰ ਮਾਮੀ ਦੀ ਸਮਝ ਨਹੀਂ।



ਨਿਰੰਕਾਰ ਦੇ ਹੁੰਦਿਆਂ ਹੋਇਆਂ ਮਨੁੱਖ ਨਿਰੰਕਾਰ ਤੋਂ ਬਿਨਾਂ ਜੀਉਂਦਾ ਹੈ, ਕਿਉਂ ? ਸਮਝ ਨਹੀਂ ਹੈ। ਮਨੁੱਖ ਦਾ ਵਿਵਹਾਰ ਦੱਸਦਾ ਪਿਆ ਹੈ ਕਿ ਇਸ ਨੂੰ ਸਮਝ ਨਹੀਂ ਹੈ। ਪ੍ਰਮਾਤਮਾ ਸਮਦ੍ਰਿਸ਼ਟ ਹੈ। ਪ੍ਰਮਾਤਮਾ ਨਿਰਵੈਰ ਹੈ। ਇਹ ਵੈਰ-ਵਿਰੋਧ ਵਿਚ ਜੀਅ ਰਿਹਾ ਹੈ। ਪ੍ਰਮਾਤਮਾ ਆਨੰਦਤਿ ਸਰੂਪ ਹੈ। ਇਹ ਦੁੱਖ ਵਿਚ ਜੀਅ ਰਿਹਾ ਹੈ। ਨਿਰਭੈ ਹੈ, ਇਹ ਤਾਂ ਭੈਅ ਵਿਚ ਜੀਅ ਰਿਹਾ ਹੈ। ਪ੍ਰਮਾਤਮਾ ਪ੍ਰੇਮ ਦਾ ਸਾਗਰ ਹੈ, ਇਹ ਤਾਂ ਨਫ਼ਰਤ ਵਿਚ ਜੀਅ ਰਿਹਾ ਹੈ।

ਭਾਰਤ ਵਿਚ ਦੋ ਥਾਵਾਂ ਅਜਿਹੀਆਂ ਹਨ ਜਿਥੇ ਹੀਰੇ ਨਿਕਲਦੇ ਹਨ। ਤਕਰੀਬਨ ਇਕ ਲੱਖ ਦੇ ਕਰੀਬ ਮਨੁੱਖ ਇਹਨਾਂ ਥਾਵਾਂ 'ਤੇ ਕੰਮ ਕਰਦੇ ਹਨ। ਇਹਨਾਂ ਇਕ ਲੱਖ ਬੰਦਿਆਂ ਦਾ ਕੰਮ ਕੀ ਹੈ ? ਪਹਾੜਾਂ ਵਿਚੋਂ ਹੀਰੇ ਲੱਭਣਾ। ਇਕ ਸ਼ਹਿਰ ਦਾ ਨਾਮ ਪੰਨਾ ਹੈ। ਕਿਉਂਕਿ ਉਥੇ ਪੰਨੇ ਬਹੁਤ ਲੱਭਦੇ ਹਨ, ਇਸ ਲਈ ਸ਼ਹਿਰ ਦਾ ਨਾਮ ਹੀ ਪੰਨਾ ਹੈ।

ਇਕ ਇਤਿਹਾਸਕ ਘਟਨਾ ਤੁਹਾਨੂੰ ਸਰਵਨ ਕਰਾਵਾਂ। ਗੋਲਕੁੰਡਾ ਦੀਆਂ ਪਹਾੜੀਆਂ ਦੀ ਤਲਹਟੀ ਵਿਚ ਇਕ ਆਜੜੀ ਰਹਿੰਦਾ ਸੀ, ਜਿਸ ਕੋਲ ਸੱਤ-ਅੱਠ ਭੇਡਾਂ ਸਨ। ਉਹ ਭੇਡਾਂ ਦੀ ਉੱਨ ਵੇਚਦਾ ਸੀ। ਭੇਡਾਂ ਦਾ ਦੁੱਧ ਵੇਚਦਾ ਸੀ, ਭੇਡਾਂ ਵੇਚਦਾ ਸੀ।

7-8 ਸੌ ਦੇ ਕਰੀਬ ਉਸ ਕੋਲ ਭੇਡਾਂ ਸਨ। ਰੋਜ਼ ਭੇਡਾਂ ਚਰਾਉਣ ਲਈ ਇਕ ਪਹਾੜੀ ਦੇ ਉੱਪਰ ਜਾਂਦਾ ਸੀ ਅਤੇ ਸੰਧਿਆ ਦੇ ਸਮੇਂ ਵਾਪਿਸ ਆਉਂਦਾ ਸੀ। ਅੱਜ ਜਦੋਂ ਵਾਪਿਸ ਆ ਰਿਹਾ ਸੀ ਤਾਂ ਰਸਤੇ ਵਿਚ ਉਸ ਨੂੰ ਇਕ ਚਮਕਦਾ ਹੋਇਆ ਪੱਥਰ ਮਿਲਿਆ। ਇਸ ਨੇ ਚੁੱਕ ਲਿਆ। ਕਹਿੰਦਾ ਹੈ, ਬੱਚਿਆਂ ਨੂੰ ਦੇਵਾਂਗਾ, ਉਹ ਖੇਡਣਗੇ। ਜਦੋਂ ਘਰ ਪਹੁੰਚਿਆ ਤਾਂ ਬਾਪੂ ਨੇ ਬੱਚਿਆਂ ਨੂੰ ਚਮਕਦਾ ਹੋਇਆ ਪੱਥਰ ਦਿੱਤਾ ਕਿ ਤੁਹਾਡੇ ਲਈ ਵਧੀਆ ਖਿਡੌਣਾ ਲਿਆਂਦਾ ਹੈ।

ਛੇ ਮਹੀਨੇ ਤੱਕ ਉਸ ਚਮਕਦੇ ਹੋਏ ਪੱਥਰ ਦੇ ਨਾਲ ਬੱਚੇ ਖੇਡਦੇ ਰਹੇ। ਅੱਜ ਇਕ-ਦੋ ਭੇਡਾਂ ਦਾ ਖ਼ਰੀਦਦਾਰ ਆ ਗਿਆ। ਉਹ ਆਇਆ ਵੀ ਸ਼ਾਮ ਦੇ ਸਮੇਂ। ਕਹਿਣ ਲੱਗਾ, ਦੋ ਭੇਡਾਂ ਚਾਹੀਦੀਆਂ ਹਨ। ਪੁਰਾਣਾ ਜ਼ਮਾਨਾ, ਲਗਭਗ 600-700 ਸਾਲ ਪੁਰਾਣੀ ਗੱਲ ਹੈ। 2-2 ਰੁਪਏ ਇਕ ਭੇਡ ਦੀ ਕੀਮਤ ਤੈਅ ਹੋਈ। ਉਹਨਾਂ ਦਿਨਾਂ ਵਿਚ ਸਿਰਫ਼ ਸਿੱਕੇ ਹੀ ਹੁੰਦੇ ਸਨ। ਉਸ ਨੇ ਥੈਲੀ ਵਿਚੋਂ ਚਾਰ ਰੁਪਏ ਕੱਢੇ ਅਤੇ ਆਜੜੀ ਦੀ ਹਥੇਲੀ ਵਿਚ ਫੜਾਏ। ਦੋ ਭੇਡਾਂ ਦੇ ਗਲ੍ਹ ਵਿਚ ਉਹ ਪਟਾ ਪਾ ਕੇ ਚੱਲ ਪਿਆ। ਜਦੋਂ ਉਸ ਨੇ ਬੱਚਿਆਂ ਨੂੰ ਉਸ ਪੱਥਰ ਨਾਲ ਖੇਡਦਿਆਂ ਦੇਖਿਆ ਤਾਂ ਰੁਕ ਗਿਆ। ਘੂਰ-ਘੂਰ ਕੇ ਦੇਖਦਾ ਹੈ। ਉਸ ਆਜੜੀ ਨੂੰ ਕਹਿੰਦਾ ਹੈ, ਇਹ ਪੱਥਰ ਤੈਨੂੰ ਕਿਥੋਂ ਲੱਭਿਆ ? ਉਹ ਆਜੜੀ ਭੱਜਿਆ ਹੋਇਆ ਗਿਆ ਅਤੇ ਪੱਥਰ ਚੁੱਕ ਲਿਆਇਆ। ਕਹਿੰਦਾ ਹੈ ਕਿ ਲੱਗਦਾ ਹੈ ਤੁਹਾਨੂੰ ਚੰਗਾ ਲੱਗਿਆ ਹੈ। 6 ਮਹੀਨੇ ਹੋ ਗਏ ਹਨ ਮੇਰੇ ਬੱਚਿਆਂ ਨੂੰ ਖੇਡਦਿਆਂ, ਜਾਓ ਤੁਸੀਂ ਲੈ ਜਾਓ, ਤੁਹਾਡੇ ਬੱਚੇ ਖੇਡਣਗੇ।



ਉਸ ਖ਼ਰੀਦਦਾਰ ਨੇ ਹਥੇਲੀ ਵਿਚ ਰੱਖਿਆ। ਉਸ ਦੀ ਜ਼ਮੀਰ ਨਾ ਮੰਨੀ। ਜਿਹੜੀ ਰੁਪਈਆਂ ਦੀ ਥੈਲੀ ਸੀ, ਉਸ ਦੇ ਵਿਚ ਲਗਭਗ 80-82 ਰੁਪਏ ਦੇ ਸਿੱਕੇ ਚਾਂਦੀ ਦੇ ਸਨ। ਉਸ ਨੇ ਕਿਹਾ, ਮੇਰੇ ਕੋਲ ਇਸ ਸਮੇਂ ਇਹੀ ਹਨ। ਕਿਉਂਕਿ ਪੁਰਾਣੇ ਜ਼ਮਾਨੇ ਵਿਚ ਇਕ ਰੁਪਈਆ ਕਈ ਹਜ਼ਾਰ ਰੁਪਈਆਂ ਦੇ ਬਰਾਬਰ ਹੁੰਦਾ ਸੀ, ਰੁਪਈਆਂ ਦੀ ਭਰੀ ਹੋਈ ਥੈਲੀ ਦੇਖ ਕੇ ਉਹ ਖ਼ੁਸ਼ ਹੋ ਗਿਆ। ਜਦੋਂ ਪੱਥਰ ਅਤੇ ਦੋ ਭੇਡਾਂ ਨੂੰ ਲੈ ਕੇ ਉਹ ਚਲਾ ਗਿਆ ਤਾਂ ਇਹ ਆਜੜੀ ਆ ਕੇ ਕਹਿੰਦਾ ਹੈ ਕਿ ਬੜਾ ਮੂਰਖ ਹੈ, ਇਸ ਪੱਥਰ ਦੇ 80 ਰੁਪਏ ਦੇ ਕੇ ਚਲਾ ਗਿਆ।

ਉਸ ਖ਼ਰੀਦਦਾਰ ਨੇ ਜਾ ਕੇ ਪੱਥਰ ਨੂੰ ਤਰਾਸ਼ਿਆ ਅਤੇ ਸਮੇਂ ਦੇ ਮੁਗ਼ਲ ਬਾਦਸ਼ਾਹ ਨੂੰ ਪੇਸ਼ ਕੀਤਾ। ਬਾਦਸ਼ਾਹ ਨੇ ਇਸ ਦਾ ਨਾਮ ਰੱਖਿਆ ਕੋਹਿਨੂਰ। ਕੋ ਕਹਿੰਦੇ ਹਨ ਪਹਾੜ ਨੂੰ ਅਤੇ ਨੂਰ ਕਹਿੰਦੇ ਹਨ ਚਾਨਣ ਨੂੰ—ਪਹਾੜ ਦਾ ਚਾਨਣ। ਇਹ ਤਾਂ ਪਹਾੜਾਂ ਦਾ ਨੂਰ ਹੈ। ਇਹੀ ਕੋਹਿਨੂਰ ਫਿਰ ਮਹਾਰਾਜਾ ਰਣਜੀਤ ਸਿੰਘ ਕੋਲ ਆਇਆ। ਫਿਰ ਅੰਗਰੇਜ਼ਾਂ ਨੇ ਪ੍ਰਾਪਤ ਕੀਤਾ। ਇਸ ਕੋਹਿਨੂਰ ਦੇ ਦੋ ਭਾਗ ਕਰ ਦਿੱਤੇ ਗਏ। ਇਕ ਤਾਜ ਵਿਚ ਜੜ੍ਹਿਆ ਗਿਆ ਅਤੇ ਇਕ ਲੰਡਨ ਮੀਊਜ਼ੀਅਮ ਵਿਚ ਪਿਆ ਹੋਇਆ ਹੈ। 15 ਪੌਂਡ ਦੇਖਣ ਦੀ ਟਿਕਟ ਹੈ। ਉਸ ਆਜੜੀ ਨੇ ਇਹ ਸਿਰਫ਼ 80 ਰੁਪਏ ਵਿਚ ਦਿੱਤਾ।

ਸਮਝ ਹੈ ਤਾਂ ਹੀਰਾ ਹੀਰਾ ਹੈ, ਨਹੀਂ ਤਾਂ ਕੁਝ ਵੀ ਨਹੀਂ ਹੈ। ਸਮਝ ਹੈ ਤਾਂ ਸੋਨਾ ਸੋਨਾ ਹੈ, ਨਹੀਂ ਤਾਂ ਕੁਝ ਵੀ ਨਹੀਂ ਹੈ। ਸਮਝ ਹੈ ਤਾਂ ਪ੍ਰਮਾਤਮਾ ਪ੍ਰਮਾਤਮਾ ਹੈ, ਨਹੀਂ ਤਾਂ ਕੁਝ ਵੀ ਨਹੀਂ ਹੈ। ਸਮਝ ਹੈ ਤਾਂ ਗੁਰੂ ਗੁਰੂ ਹੈ, ਨਹੀਂ ਤਾਂ ਕੁਝ ਵੀ ਨਹੀਂ ਹੈ। ਜੋ ਮੇਰੀ ਸਮਝ ਵਿਚ ਨਹੀਂ, ਉਹ ਨਹੀਂ ਹੈ।

ਮੈਂ ਹਰ ਸਾਲ ਈਰਾਨ ਜਾਂਦਾ ਰਿਹਾ। ਰੱਬ ਦੀ ਕਰਨੀ, ਉਥੇ ਹਾਲਾਤ ਵਿਗੜ ਗਏ। 15 ਦਿਨ ਦੀ ਕਥਾ ਦੀ ਸਮਾਪਤੀ ਤੋਂ ਬਾਅਦ ਸ਼ਾਮ ਦੀ ਫਲਾਈਟ 'ਤੇ ਮੈਂ ਦਿੱਲੀ ਲਈ ਰਵਾਨਾ ਹੋਣਾ ਸੀ। ਉਥੇ 8-10 ਮੁਸਲਮਾਨ ਵੀ ਆਉਂਦੇ ਸਨ। ਇਹਨਾਂ ਮੁਸਲਮਾਨਾਂ ਵਿਚ ਇਕ ਫ਼ਕੀਰ ਵੀ ਆਉਂਦਾ ਸੀ। ਸ਼ਹਿਰ ਦੇ ਬਾਹਰ ਉਸ ਦੀ ਡਿਊਟੀ ਸੀ। ਤਿੰਨ ਮੀਲ ਤੋਂ ਵਿਚਾਰਾ ਪੈਦਲ ਆਉਂਦਾ ਸੀ ਸਵੇਰੇ-ਸ਼ਾਮ। ਜਿਸ ਦਿਨ ਮੈਂ 15 ਦਿਨ ਦੀ ਕਥਾ ਦੀ ਸਮਾਪਤੀ ਕਰਕੇ ਚੱਲਿਆ ਤਾਂ ਉਸ ਨੇ ਮੈਨੂੰ ਇਕ ਮਾਲਾ ਨਜ਼ਰਾਨੇ ਦੇ ਰੂਪ ਵਿਚ ਦਿੱਤੀ। ਉਸ ਦੀ ਹਾਲਤ ਦੇਖ ਕੇ ਮੈਂ ਕਿਹਾ ਕਿ ਮਾਲਾ ਮੇਰੇ ਕੋਲ ਬਹੁਤ ਹਨ, ਤੁਸੀਂ ਖੇਚਲ ਨਾ ਕਰੋ। ਉਸ ਦੀਆਂ ਇਕ ਦਮ ਅੱਖਾਂ ਭਰ ਆਈਆਂ। ਕਹਿਣ ਲੱਗਾ, ਤੁਸੀਂ ਮੈਨੂੰ ਇਸ ਕਾਬਲ ਵੀ ਨਹੀਂ ਸਮਝਦੇ। ਤੁਸੀਂ ਹਰ ਇਕ ਦੇ ਨਜ਼ਰਾਨੇ ਕਬੂਲ ਕਰ ਲਏ ਹਨ, ਫਿਰ ਮੇਰਾ ਕਿਉਂ ਨਹੀਂ ? ਮੈਂ ਕਿਹਾ, ਨਹੀਂ, ਇਹ ਗੱਲ ਨਹੀਂ। ਮੈਨੂੰ ਉਸ ਦੇ ਹਾਲਾਤ ਠੀਕ ਨਹੀਂ ਲੱਗਦੇ ਪਏ ਸਨ। ਮੈਂ ਸੋਚਿਆ, ਵਿਚਾਰੇ ਨੂੰ ਖ਼ਰੀਦਣੀ ਪੈਣੀ ਹੈ, ਪਰ ਜਿਸ ਢੰਗ ਨਾਲ ਉਸ ਨੇ ਤਰਲਾ ਲਿਆ, ਮੈਂ ਮਾਲਾ ਲੈ ਲਈ। ਸੰਨ 73 ਤੋਂ ਲੈ ਕੇ ਸੰਨ 81 ਤੱਕ ਇਹ ਮਾਲਾ ਮੇਰੇ ਕੋਲ ਹੈ। ਕਈ ਵਾਰੀ ਗੁੰਮ ਹੋ ਗਈ, ਫਿਰ ਮਿਲ ਗਈ।



ਦਾਸ ਦਾ ਛੋਟਾ ਲੜਕਾ ਲਖਨਊ ਵਿਆਹਿਆ ਹੋਇਆ ਹੈ। ਸੋਨੇ ਦੇ ਗਹਿਣੇ ਵੇਚਣ ਦਾ ਕੰਮ ਹੈ। ਮੈਂ ਹਰ ਸਾਲ ਫਰਵਰੀ ਦੇ ਮਹੀਨੇ ਵਿਚ ਜਾਂਦਾ ਸੀ। ਉਹ ਲੋਕ ਸ਼ਾਮ ਨੂੰ ਆ ਜਾਂਦੇ ਸਨ। ਰਾਤ ਰਹਿਣਾ ਅਤੇ ਸਵੇਰ ਦੀ ਕਥਾ ਸੁਣ ਕੇ ਚਲੇ ਜਾਣਾ, ਕਿਉਂਕਿ ਦੁਕਾਨਦਾਰੀ ਸੀ ਉਹਨਾਂ ਦੀ। ਇਕ ਦਿਨ ਉਹ ਮਾਲਾ ਸਿਰਹਾਣੇ ਪਈ ਦੇਖ ਕੇ ਮੈਨੂੰ ਕਹਿਣ ਲੱਗੇ, ਪਿਤਾ ਜੀ ! ਮੈਂ ਅੱਜ ਇਸ ਨੂੰ ਲਖਨਊ ਲੈ ਜਾਂਦਾ ਹਾਂ ਅਤੇ ਸ਼ਾਮੀ ਵਾਪਿਸ ਲੈ ਆਵਾਂਗਾ। ਮੈਂ ਕਿਹਾ, ਸ਼ਾਮੀ ਵਾਪਿਸ ਕਿਉਂ ਲਿਆਉਣੀ ਹੈ, ਤੁਸੀਂ ਰੱਖ ਹੀ ਲਉ। ਕਹਿਣ ਲੱਗੇ, ਨਹੀਂ, ਰੱਖਣੀ ਨਹੀਂ। ਮੈਂ ਵੀ ਹੈਰਾਨ ਕਿ ਇਹ ਮਾਮੂਲੀ ਜਿਹੀ ਮਾਲਾ ਅਤੇ ਇਹਨਾਂ ਦੇ ਅੰਦਰ ਇੰਨੀ ਕਸ਼ਿਸ਼ ਪੈਦਾ ਹੋਈ। ਉਹ ਲੈ ਗਏ ਅਤੇ ਸ਼ਾਮੀ ਲੈ ਕੇ ਆਏ। ਮੈਨੂੰ ਕਹਿਣ ਲੱਗੇ, ਪਿਤਾ ਜੀ ! ਇਹ ਪੁਖਰਾਜ ਹੈ, ਇਸ ਲਈ ਮੈਂ ਇਸ ਨੂੰ ਲੈ ਕੇ ਗਿਆ ਸੀ। ਇਸ ਦਾ ਇਕ ਇਕ ਮਣਕਾ 10-12 ਹਜ਼ਾਰ ਦਾ ਹੈ। ਤੁਸੀਂ ਕਦੀ ਇੱਧਰ ਸੁੱਟੀ ਹੁੰਦੀ ਹੈ, ਕਦੀ ਉਧਰ ਸੁੱਟੀ ਹੁੰਦੀ ਹੈ। ਇਸ ਲਈ ਮੈਨੂੰ ਸ਼ੱਕ ਸੀ ਕਿ ਇਹ ਪੁਖਰਾਜ ਹੈ ਵੀ ਜਾਂ ਨਹੀਂ। ਇਸ ਨੂੰ ਸੰਭਾਲ ਕੇ ਰੱਖੋ।

ਸ਼ਾਮੀ ਮੈਨੂੰ ਉਹਨਾਂ ਨੇ ਦੱਸਿਆ ਕਿ ਇਹ ਪੁਖਰਾਜ ਹੈ ਤਾਂ ਫਿਰ ਸਵੇਰੇ ਹੀ

ਗੁਆਚ ਗਈ, ਨਹੀਂ ਲੱਭੀ। ਕਿਉਂਕਿ ਉਸ ਤੋਂ ਪਹਿਲਾਂ ਮੈਨੂੰ ਪਤਾ ਸੀ ਕਿ ਇਹ ਮਾਲਾ ਮਾਮੂਲੀ ਹੈ ਅਤੇ ਸਾਰਿਆਂ ਨੂੰ ਪਤਾ ਸੀ ਕਿ ਇਹ ਮਾਮੂਲੀ ਹੈ, ਪਰ ਜਦੋਂ ਉਹਨਾਂ ਨੇ ਕਿਹਾ ਕਿ ਪੁਖਰਾਜ ਹੈ ਤਾਂ ਫਿਰ ਨਹੀਂ ਲੱਭੀ। ਨਾਲ ਦੇ ਸਾਰੇ ਸਾਥੀਆਂ ਨੇ ਕਿਹਾ, ਕਮਾਲ ਹੈ। ਸਮਝ ਹੈ ਤਾਂ ਪੁਖਰਾਜ ਪੁਖਰਾਜ ਹੈ, ਨਹੀਂ ਤਾਂ ਨਹੀਂ। ਸਮਝ ਹੈ ਤਾਂ ਹੀਰਾ ਹੀਰਾ ਹੈ, ਨਹੀਂ ਤਾਂ ਨਹੀਂ ਹੈ। ਸਮਝ ਹੈ ਤਾਂ ਗੁਰੂ ਗੁਰੂ ਹੈ, ਨਹੀਂ ਤਾਂ ਨਹੀਂ ਹੈ। ਸਮਝ ਹੈ ਤਾਂ ਪ੍ਰਮਾਤਮਾ ਪ੍ਰਮਾਤਮਾ ਹੈ, ਨਹੀਂ ਤਾਂ ਨਹੀਂ ਹੈ। ਜਿਵੇਂ ਮੈਂ ਬਿਨਾਂ ਪੁਖਰਾਜ ਤੋਂ ਹੀ ਉਸ ਨੂੰ ਵਰਤਦਾ ਰਿਹਾ, ਯਕੀਨ ਜਾਣੋ, ਸਮਝ ਨਹੀਂ ਹੈ ਤਾਂ ਗੁਰੂ ਕੋਈ ਗੁਰੂ ਨਹੀਂ ਹੈ।

ਪ੍ਰਮਾਤਮਾ ਉੱਤੇ ਦੋ ਦੂਰੀਆਂ ਲਾਗੂ ਹੁੰਦੀਆਂ ਹਨ। ਹੇ ਪ੍ਰਮਾਤਮਾ ! ਤੂੰ ਮੇਰੀ ਸਮਝ ਤੋਂ ਦੂਰ ਹੈਂ। ਜੋ ਮੇਰੀ ਸਮਝ ਵਿਚ ਨਹੀਂ, ਉਹ ਮੇਰੀ ਯਾਦ ਵਿਚ ਕਿਵੇਂ ਹੋਵੇਗਾ ? ਇਹ ਦੋ ਦੂਰੀਆਂ ਪ੍ਰਮਾਤਮਾ ਉੱਤੇ ਲਾਗੂ ਹੁੰਦੀਆਂ ਹਨ। ਪ੍ਰਮਾਤਮਾ ! ਤੂੰ ਮੇਰੀ ਸਮਝ ਤੋਂ ਦੂਰ ਹੈਂ, ਤੂੰ ਮੇਰੇ ਚੇਤੇ ਤੋਂ ਦੂਰ ਹੈਂ। ਕਿੰਨੇ ਕੁ ਮਨੁੱਖ ਹੋਣਗੇ ਦੁਨੀਆਂ ਵਿਚ ਜਿਨ੍ਹਾਂ ਦੀ ਸਮਝ ਵਿਚ ਹੈ ? ਕਰੋੜਾਂ ਵਿਚੋਂ ਕੋਈ ਇਕ ਅੱਧ।

ਹਰ ਸ਼ਹਿਰ ਵਿਚ ਚੋਟੀ ਦੇ ਧਨਵਾਨ ਹੋਣਗੇ। ਹਰ ਸ਼ਹਿਰ ਵਿਚ ਡਾਕਟਰ ਹੋਣਗੇ। ਹਰ ਸ਼ਹਿਰ ਵਿਚ ਵਕੀਲ ਹੋਣਗੇ। ਹਰ ਸ਼ਹਿਰ ਵਿਚ ਵਿਦਵਾਨ ਹੋਣਗੇ, ਪਰ ਹਰ ਸ਼ਹਿਰ ਵਿਚ ਸੰਤ ਭਗਤ ਨਹੀਂ ਹੋਣਗੇ। ਬ੍ਰਹਮ-ਗਿਆਨੀ ਨਹੀਂ ਹੋਣਗੇ। ਗੁਰਮੁਖ ਨਹੀਂ ਹੋਣਗੇ। ਸਤਿਗੁਰੂ ਕਹਿੰਦੇ ਹਨ, ਕਰੋੜਾਂ ਵਿਚੋਂ ਕੋਈ ਇਕ ਹੈ, ਜਿਸ ਦੀ ਸਮਝ ਵਿਚ ਹੁੰਦਾ ਹੈ। ਜੋ ਸਮਝ ਵਿਚ ਹੈ, ਉਹੀ ਚੇਤਾ ਕਰ ਸਕਦਾ ਹੈ। ਜਿਨ੍ਹਾਂ ਦੇ ਚੇਤੇ ਵਿਚ ਹੈ, ਉਹ ਵੀ ਕਰੋੜਾਂ ਵਿਚੋਂ ਇਕ ਅੱਧਾ ਹੈ। ਜੋ ਮੇਰੀ ਸਮਝ ਵਿਚ ਨਹੀਂ, ਨਹੀਂ ਹੈ। ਜੋ ਮੇਰੇ ਚੇਤੇ ਵਿਚ ਨਹੀਂ, ਉਹ ਨਹੀਂ ਹੈ। ਕੀ ਕਰੋੜਾਂ ਵਿਚੋਂ ਵੀ ਇਕ ਅੱਧ ਮਨੁੱਖ ਸਮਝ ਜਾਂਦਾ ਹੈ ? ਜੇਕਰ ਉਸ ਦੀ ਸਮਝ ਵਿਚ ਆ ਸਕਦਾ ਹੈ ਤਾਂ ਫਿਰ ਪ੍ਰਮਾਤਮਾ ਵੱਡਾ ਨਹੀਂ, ਸਮਝ ਵੱਡੀ ਹੈ। ਜਿਹੜਾ ਸਾਗਰ ਮੇਰੇ ਪਿਆਲੇ ਵਿਚ ਆ ਸਕਦਾ ਹੈ, ਫਿਰ ਸਾਗਰ ਵੱਡਾ ਨਹੀਂ, ਮੇਰਾ ਪਿਆਲਾ ਵੱਡਾ ਹੈ। ਫਿਰ ਪ੍ਰਮਾਤਮਾ ਵੱਡਾ ਨਹੀਂ। ਫਿਰ ਤੁਸੀਂ ਕਹੋਗੇ ਕਿ ਮੈਂ ਖ਼ੁਦ ਹੀ ਕਥਾ ਕਰਦਾ ਪਿਆ ਹਾਂ ਕਿ ਦੋ ਦੂਰੀਆਂ ਲਾਗੂ ਹੁੰਦੀਆਂ ਹਨ ਅਤੇ ਮੈਂ ਖ਼ੁਦ ਹੀ ਖੰਡਨ ਕਰਦਾ ਪਿਆ ਹਾਂ।

ਦੋ ਦੂਰੀਆਂ ਲਾਗੂ ਹੁੰਦੀਆਂ ਹਨ। ਹੇ ਪ੍ਰਭੂ ! ਮੇਰੀ ਸਮਝ ਤੇਰੇ ਤੱਕ ਨਹੀਂ ਪਹੁੰਚਦੀ। ਮੇਰੀ ਯਾਦ ਤੇਰੇ ਤੱਕ ਨਹੀਂ ਪਹੁੰਚਦੀ। ਦੂਸਰਾ, ਕੀ ਸਮਝ ਪਹੁੰਚ ਜਾਂਦੀ ਹੈ ? ਸਮਝ ਸਮਝ ਕੇ ਇਕ ਸਮਝ ਮਿਲਦੀ ਹੈ। ਕੀ ? ਮੈਂ ਪ੍ਰਮਾਤਮਾ ਨੂੰ ਨਹੀਂ ਸਮਝ ਸਕਦਾ। ਕਿਉਂ ? ਕਿਉਂਕਿ ਉਹ ਮੇਰੀ ਸਮਝ ਤੋਂ ਬਹੁਤ ਵੱਡਾ ਹੈ। ਇਸ ਮੁਕਾਬਲੇ ਵਿਚ ਮੇਰੀ ਸਮਝ ਬਹੁਤ ਛੋਟੀ ਹੈ।

ਪ੍ਰਮਾਤਮਾ ਨੂੰ ਭੁਲਾ ਕੇ ਕੋਈ ਵੀ ਬਲਵਾਨ ਨਹੀਂ ਹੋ ਸਕਦਾ। ਬਾਬਾ ਫ਼ਰੀਦ ਜੀ

ਇਸੇ ਗੱਲ ਦਾ ਜ਼ਿਕਰ ਕਰਦੇ ਹਨ ਕਿ ਤੇਰਾ ਘਰ ਬੜਾ ਦੂਰ ਹੈ, ਮੇਰੀ ਸਮਝ ਉਥੇ ਤੱਕ ਨਹੀਂ ਪਹੁੰਚਦੀ। ਬਾਣੀ ਦਾ ਗੁਟਕਾ ਹੱਥ ਵਿਚ ਹੈ ਤੇ ਯਾਦ ਪੁੱਤਰਾਂ ਤੱਕ ਪਹੁੰਚ ਜਾਂਦੀ ਹੈ, ਬੇਟੀਆਂ ਤੱਕ ਪਹੁੰਚ ਜਾਂਦੀ ਹੈ, ਕਾਰੋਬਾਰ ਤੱਕ ਪਹੁੰਚ ਜਾਂਦੀ ਹੈ, ਪਰਿਵਾਰ ਤੱਕ ਪਹੁੰਚ ਜਾਂਦੀ ਹੈ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਯਾਦ ਨਿਰੰਕਾਰ ਤੱਕ ਨਹੀਂ ਪਹੁੰਚਦੀ।

ਇਕ ਨਹੀਂ, ਅੱਜ ਤੱਕ ਹਜ਼ਾਰਾਂ ਅਭਿਆਸੀਆਂ ਨੇ ਦੇਸ਼ ਵਿਦੇਸ਼ ਵਿਚ ਮੈਨੂੰ ਇਕ ਗੱਲ ਕਹੀ ਹੈ ਕਿ ਅੱਗੇ ਪਿੱਛੇ ਤਾਂ ਕੁਝ ਨਹੀਂ ਹੁੰਦਾ ਤੇ ਜਦੋਂ ਬਾਣੀ ਪੜ੍ਹਨ ਲੱਗਦੇ ਹਾਂ ਤਾਂ ਪਤਾ ਨਹੀਂ ਮਨ ਵਿਚ ਕਿਹੋ ਕਿਹੋ ਜਿਹੇ ਖ਼ਿਆਲ ਆਉਂਦੇ ਹਨ। ਉਹਨਾਂ ਨੂੰ ਮੈਂ ਕਹਿੰਦਾ ਹਾਂ ਕਿ ਅੱਗੇ ਪਿੱਛੇ ਵੀ ਅਸੀਂ ਠੀਕ ਨਹੀਂ ਹੁੰਦੇ। ਅੱਗੇ ਪਿੱਛੇ ਵੀ ਅਸੀਂ ਆਪਣੇ ਆਪ ਤੋਂ ਦੂਰ ਹੁੰਦੇ ਹਾਂ, ਆਪਣੇ ਨੇੜੇ ਨਹੀਂ ਹੁੰਦੇ। ਜਦੋਂ ਗੁਟਕਾ ਹੱਥ ਵਿਚ ਲੈਂਦੇ ਹਾਂ ਅਤੇ ਵਾਹਿਗੁਰੂ ਵਾਹਿਗੁਰੂ ਜੱਪਣ ਲੱਗਦੇ ਹਾਂ ਤਾਂ ਫਿਰ ਆਪਣੇ ਨੇੜੇ ਹੁੰਦੇ ਹਾਂ। ਆਪਣੀ ਕਰਤੂਤ ਦਾ ਉਦੋਂ ਹੀ ਪਤਾ ਲੱਗਦਾ ਹੈ ਜਦੋਂ ਆਪਣੇ ਨੇੜੇ ਹੁੰਦੇ ਹਾਂ। ਅੱਗੇ ਪਿੱਛੇ ਪਤਾ ਹੀ ਨਹੀਂ ਲੱਗਦਾ।

ਇਕ ਮਨੁੱਖ ਆਪਣੇ ਪੁੱਤਰ ਦੇ ਜਿੰਨਾ ਨੇੜੇ ਹੈ, ਓਨਾ ਆਪਣੇ ਨੇੜੇ ਨਹੀਂ। ਪੁੱਤਰ ਦੇ ਸਾਰੇ ਗੁਣ ਔਗੁਣ ਚੰਗੀ ਤਰ੍ਹਾਂ ਜਾਣਦਾ ਹੈ। ਇਕ ਪੁੱਤਰ ਵੀ ਪਿਤਾ ਬਾਰੇ ਬਹੁਤ ਕੁਝ ਜਾਣਦਾ ਹੈ, ਪਰ ਆਪਣੇ ਬਾਰੇ ਕੁਝ ਵੀ ਨਹੀਂ ਜਾਣਦਾ। ਇਕ ਪਤੀ ਜਿੰਨਾ ਪਤਨੀ ਦੇ ਨੇੜੇ ਹੈ, ਆਪਣੇ ਨੇੜੇ ਨਹੀਂ ਹੈ। ਪਤਨੀ ਦੀਆਂ ਕਮਜ਼ੋਰੀਆਂ ਨੂੰ, ਉਸ ਦੀਆਂ ਖ਼ੂਬੀਆਂ ਨੂੰ, ਉਸ ਦੇ ਸੁਭਾਅ ਨੂੰ ਬੜੀ ਚੰਗੀ ਤਰ੍ਹਾਂ ਜਾਣਦਾ ਹੈ, ਪਰ ਆਪਣੇ ਬਾਰੇ ਕੁਝ ਵੀ ਨਹੀਂ ਜਾਣਦਾ। ਪਤਨੀ ਵੀ ਪਤੀ ਬਾਰੇ ਬਹੁਤ ਕੁਝ ਜਾਣਦੀ ਹੈ। ਉਸ ਦੀਆ ਕਮਜ਼ੋਰੀਆਂ ਨੂੰ, ਉਸ ਦੀਆਂ ਖ਼ੂਬੀਆਂ ਨੂੰ, ਉਸ ਦੇ ਔਗੁਣਾਂ ਨੂੰ, ਪਰ ਆਪਣੇ ਬਾਰੇ ਕੁਝ ਵੀ ਨਹੀਂ ਜਾਣਦੀ।

ਜਦੋਂ ਵੀ ਮਨੁੱਖ ਦੂਸਰੇ ਦਾ ਫ਼ੈਸਲਾ ਕਰਦਾ ਹੈ ਤਾਂ ਦੂਸਰੇ ਨੂੰ ਦੇਖ ਕੇ, ਆਪਣੇ ਆਪ ਨੂੰ ਦੇਖ ਕੇ ਨਹੀਂ। ਹਰ ਮਨੁੱਖ ਦੂਸਰੇ ਦੇ ਨੇੜੇ ਹੈ, ਆਪਣੇ ਨੇੜੇ ਨਹੀਂ। ਬਾਣੀ ਜਪਣ ਲੱਗਿਆਂ ਮਨੁੱਖ ਆਪਣੇ ਨੇੜੇ ਹੁੰਦਾ ਹੈ। ਜਪ ਦਾ ਮਤਲਬ ਹੈ ਆਪਣੇ ਵਿਚ ਪ੍ਰਵੇਸ਼ ਕਰ।

ਇਕ ਰਿਸ਼ੀ ਗੰਗਾ ਦੇ ਤੱਟ 'ਤੇ ਬੈਠਾ ਸੀ। ਦੁਪਹਿਰ ਦੇ ਸਮੇਂ ਦੂਰੋਂ ਉਸ ਦੇ ਮਿੱਤਰ ਨੇ ਦੇਖਿਆ ਕਿ ਰਿਸ਼ੀ ਇਕੱਲਾ ਬੈਠਾ ਹੈ। ਇਕੱਲਾ ਤਾਂ ਰੱਬ ਵੀ ਨਾ ਹੋਵੇ। ਇਕੱਲ ਵਿਚ ਮਨੁੱਖ ਆਪਣੇ ਨੇੜੇ ਆਉਂਦਾ ਹੈ ਅਤੇ ਜਦੋਂ ਆਪਣੇ ਨੇੜੇ ਆਉਂਦਾ ਹੈ ਤਾਂ ਸਿਵਾਏ ਦੁੱਖ ਦੇ ਹੋਰ ਕੁਝ ਵੀ ਨਹੀਂ ਹੈ। ਫ਼ਜ਼ੂਲ ਦੇ ਖ਼ਿਆਲਾਂ ਤੋਂ ਇਲਾਵਾ ਮਨੁੱਖ ਕੋਲ ਹੋਰ ਹੈ ਵੀ ਕੀ ? ਇਸ ਲਈ ਹਰ ਮਨੁੱਖ ਆਪਣੇ ਤੋਂ ਭੱਜਣ ਦੀ ਕੋਸ਼ਿਸ਼ ਕਰਦਾ

ਹੈ। ਕੁਝ ਨਾ ਕੁਝ ਚਾਹੀਦਾ ਹੈ।

ਦਿੱਲੀ ਤੋਂ ਮੈਂ ਕਾਨ੍ਹਪੁਰ ਤੱਕ ਜਾਣਾ ਸੀ। ਸਾਹਮਣੇ ਜਿਹੜੇ ਸੱਜਣ ਬੈਠੇ ਸਨ, ਚੰਗੇ ਗੁਰਸਿੱਖ ਸਨ। ਉਹਨਾਂ ਗ਼ਾਜ਼ੀਆਬਾਦ ਤੋਂ ਅਖ਼ਬਾਰ ਲਿਆ, ਪੜ੍ਹਿਆ ਅਤੇ ਰੱਖ ਦਿੱਤਾ। ਫਿਰ ਚੁੱਕ ਲਿਆ ਤੇ ਫਿਰ ਰੱਖ ਦਿੱਤਾ। ਮੇਰੇ ਕੋਲੋਂ ਰਿਹਾ ਨਹੀਂ ਗਿਆ। ਮੈਂ ਕਿਹਾ, ਬਾਣੀ ਦਾ ਅਖੰਡ ਪਾਠ ਤਾਂ ਮੈਂ ਸੁਣਿਆ ਸੀ, ਪਰ ਤੁਸੀਂ ਅਖ਼ਬਾਰ ਦਾ ਕੀ ਕਰ ਰਹੇ ਹੋ ? ਕਹਿੰਦੇ ਹਨ, ਗਿਆਨੀ ਜੀ ! ਤੁਹਾਡੇ ਨਾਲ ਚਾਰ ਗੱਲਾਂ ਕਰਦੇ ਹਾਂ। ਇਕ ਬੋਲ ਤੋਂ ਬਾਅਦ ਤੁਸੀਂ ਚੁੱਪ ਕਰ ਜਾਂਦੇ ਹੋ ਤਾਂ ਮੈਂ ਟਾਈਮ ਕਿਵੇਂ ਪਾਸ ਕਰਾਂ। ਬੇਚੈਨ ਹੋ ਗਿਆ ਹਾਂ। ਮੈਂ ਕਿਹਾ, ਜ਼ਰਾ ਆਪਣੇ ਨਾਲ ਬੈਠੋ। ਆਪਣੇ ਨਾਲ ਬੈਠੀਏ ਤਾਂ ਸ਼ੈਤਾਨ ਦਿੱਸਦਾ ਹੈ। ਇਸ ਲਈ ਅਖ਼ਬਾਰ ਵਿਚ ਧਿਆਨ ਦੇਈਦਾ ਹੈ। ਇਹ ਹਰ ਇਕ ਦੀ ਸਮੱਸਿਆ ਹੈ। ਹਰ ਮਨੁੱਖ ਆਪਣੇ ਆਪ ਤੋਂ ਦੂਰ ਜਾਣਾ ਚਾਹੁੰਦਾ ਹੈ।

ਜੇਲ੍ਹ ਵਿਚ ਜਿਹੜਾ ਕੈਦੀ ਬਹੁਤ ਉਪੱਦਰ ਕਰੇ ਤਾਂ ਉਸ ਕੈਦੀ ਨੂੰ ਦੋ-ਚਾਰ ਦਿਨ ਇਕੱਲਾ ਰੱਖਦੇ ਹਨ। ਆਪੇ ਪੰਜਵੇਂ ਦਿਨ ਹੱਥ ਜੋੜਨ ਲੱਗ ਪੈਂਦਾ ਹੈ ਕਿ ਮੈਂ ਹੁਣ ਕੋਈ ਗ਼ਲਤ ਕੰਮ ਨਹੀਂ ਕਰਾਂਗਾ। ਦੂਰੋਂ ਦੇਖਿਆ ਕਿ ਰਿਸ਼ੀ ਇਕੱਲਾ ਬੈਠਾ ਹੈ। ਇਹ ਮਿੱਤਰ ਉਸ ਕੋਲ ਚਲਾ ਗਿਆ। ਬੈਠ ਕੇ ਕਹਿੰਦਾ ਹੈ, ਰਿਸ਼ੀ ਜੀ ! ਮੈਂ ਤੁਹਾਨੂੰ ਦੂਰੋਂ ਇਕੱਲਾ ਦੇਖਿਆ ਸੀ ਤਾਂ ਮੈਂ ਤੁਹਾਡੇ ਨਾਲ ਬੈਠਣ ਲਈ ਆ ਗਿਆ। ਰਿਸ਼ੀ ਕਹਿੰਦੇ ਹਨ ਕਿ ਤੈਨੂੰ ਕਿਸ ਨੇ ਕਿਹਾ ਹੈ ਕਿ ਮੈਂ ਇਕੱਲਾ ਬੈਠਾ ਹਾਂ। ਮੈਂ ਤਾਂ ਆਪਣੇ ਨਾਲ ਬੈਠਾ ਸੀ। ਹੁਣ ਤੂੰ ਆ ਗਿਆ ਹੈਂ ਤਾਂ ਮੈਂ ਇਕੱਲਾ ਹੋ ਗਿਆ ਹਾਂ।



ਇਕ ਵਾਰੀ ਜਿਸ ਨੂੰ ਆਪਣੇ ਅੰਦਰੋਂ ਹੀ ਅਨੰਦ ਪ੍ਰਾਪਤ ਹੋ ਗਿਆ, ਉਸ ਦੇ ਲਈ ਫਿਰ ਦੂਸਰੇ ਦਾ ਹੋਣਾ ਵਿਘਨਕਾਰੀ ਹੋ ਜਾਂਦਾ ਹੈ।

ਇਕ ਸੰਪੂਰਨ ਬੰਦਗੀ ਹੈ ਕਥਾ ਕੀਰਤਨ, ਇਕ ਵਿਅਕਤੀਗਤ ਬੰਦਗੀ ਹੈ, ਵਾਹਿਗੁਰੂ ਮੰਤਰ ਦਾ ਜੱਪ ਕਰਨਾ। ਘਰ ਵਿਚ ਕੋਈ ਜਗ੍ਹਾ ਤਾਂ ਅਜਿਹੀ ਹੋਣੀ ਚਾਹੀਦੀ ਹੈ ਜਿੱਥੇ ਦਸ ਮਿੰਟ ਬੈਠ ਕੇ ਨਿਤਨੇਮ ਵੇਲੇ ਜਾਪ ਕਰ ਸਕੀਏ। ਯਕੀਨ ਜਾਣੋ, ਮਹੀਨਾ ਦੋ ਮਹੀਨਾ ਜੇਕਰ ਕੋਈ ਜੱਪ ਕਰੇਗਾ ਤਾਂ ਉਹ ਜਗ੍ਹਾ ਇੰਨੀ ਚਾਰਜ ਹੋ ਜਾਏਗੀ ਕਿ ਉਥੇ ਦੁਸ਼ਟ ਵੀ ਆਏਗਾ ਤਾਂ ਉਸ ਦੀ ਜ਼ਬਾਨ ਵਿਚੋਂ ਵੀ ਵਾਹਿਗੁਰੂ ਨਿਕਲੇਗਾ। ਧੁਨ ਵਿਚ ਧਿਆਨ ਜੋੜੋ। ਵਾਹਿਗੁਰੂ ਇਹ ਧੁਨ ਹੈ, ਇਸ ਦੇ ਵਿਚ ਧਿਆਨ ਜੋੜੋ। ਬਿਨਾਂ ਧਿਆਨ ਜੋੜਿਆਂ ਕੋਈ ਸੁਣ ਵੀ ਨਹੀਂ ਸਕਦਾ।

ਇਕ ਮਨੁੱਖ ਉੱਚੀ-ਉੱਚੀ ਬੋਲ ਰਿਹਾ ਹੁੰਦਾ ਹੈ ਤੇ ਦੂਜਾ ਸੁਣ ਰਿਹਾ ਹੁੰਦਾ ਹੈ। ਸੁਣਨ ਵਾਲਾ ਕਹਿ ਦਿੰਦਾ ਹੈ ਕਿ ਮਿੱਤਰਾ ! ਦੁਬਾਰਾ ਬੋਲ, ਤੂੰ ਕੀ ਬੋਲਿਆ ਹੈ। ਉਹ ਕਹਿੰਦਾ ਹੈ ਕਿ ਤੂੰ ਸੁਣਿਆ ਕਿਉਂ ਨਹੀਂ ? ਕਹਿਣ ਲੱਗਾ, ਮੇਰਾ ਧਿਆਨ ਕਿਸੇ ਹੋਰ ਪਾਸੇ ਸੀ। ਇਹ ਧੁਨ ਧਿਆਨ ਦੀ ਸਾਧਨਾ ਹੈ। ਧਿਆਨ ਦੇ ਨਾਲ ਧੁਨ ਅੰਦਰ

ਜਾਏਗੀ। ਵਾਹਿਗੁਰੂ ਵਾਹਿਗੁਰੂ ਦੀ ਧੁਨ ਵਾਹਿਗੁਰੂ ਨੂੰ ਸੁਣਾਉਣ ਲਈ ਨਹੀਂ ਹੈ, ਆਪਣੇ ਆਪ ਨੂੰ ਜਗਾਉਣ ਲਈ ਹੈ। ਜਿੰਨਾ ਕੋਈ ਜਾਗਦਾ ਜਾਏਗਾ, ਓਨਾ ਉਸ ਦਾ ਗਿਆਨ ਵੱਧਦਾ ਜਾਏਗਾ। ਪੂਰਾ ਜਾਗ ਗਿਆ ਤਾਂ ਮਨ ਜੋਤ ਸਰੂਪ ਹੋ ਜਾਏਗਾ। ਬੂੰਦ ਸਾਗਰ ਵਿਚ ਲੀਨ ਹੋ ਜਾਏਗੀ। ਇਸੇ ਨੂੰ ਕਿਹਾ ਹੈ :

**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥** (ਅੰਗ ੮੪੬)

ਦੋ ਦੂਰੀਆਂ ਲਾਗੂ ਹੁੰਦੀਆਂ ਹਨ। ਹੇ ਪ੍ਰਮਾਤਮਾ ! ਤੂੰ ਸਮੇਂ ਤੋਂ ਦੂਰ ਹੈਂ, ਚੇਤੇ ਤੋਂ ਦੂਰ ਹੈਂ। ਯਾਦ ਪਦਾਰਥ ਤੱਕ ਪਹੁੰਚ ਜਾਂਦੀ ਹੈ, ਪਰਿਵਾਰ ਤੱਕ ਪਹੁੰਚ ਜਾਂਦੀ ਹੈ, ਪਰ ਪ੍ਰਮਾਤਮਾ ਤੱਕ ਨਹੀਂ ਪਹੁੰਚਦੀ।

ਇਕ ਤਰਕ ਖੜੀ ਹੋ ਸਕਦੀ ਹੈ ਕਿ ਜਿਸ ਪ੍ਰਮਾਤਮਾ ਨੇ ਅਰਬਾਂ ਖਰਬਾਂ ਸੂਰਜ ਬਣਾਏ ਹਨ, ਕੀ ਸਭ ਕੁਝ ਉਸ ਦੇ ਚੇਤੇ ਵਿਚ ਹੈ ? ਕੁਝ ਉਸ ਦੇ ਚੇਤੇ ਵਿਚੋਂ ਵੀ ਨਿਕਲ ਗਿਆ ਹੋਵੇਗਾ—ਕੋਈ ਸੂਰਜ, ਕੋਈ ਪਸ਼ੂ, ਕੋਈ ਪੰਛੀ।

ਇਕ ਛੋਟਾ ਜਿਹਾ ਸਾਡਾ ਘਰ ਹੁੰਦਾ ਹੈ। ਕੋਈ ਮਨੁੱਖ ਦਾਅਵੇ ਨਾਲ ਨਹੀਂ ਕਹਿ ਸਕਦਾ ਕਿ ਘਰ ਦੀਆਂ ਸਾਰੀਆਂ ਚੀਜ਼ਾਂ ਮੇਰੇ ਚੇਤੇ ਵਿਚ ਹਨ। ਸਾਰੀਆਂ ਚੀਜ਼ਾਂ ਚੇਤੇ ਵਿਚ ਨਹੀਂ ਹੁੰਦੀਆਂ। ਖ਼ਾਸ-ਖ਼ਾਸ ਚੀਜ਼ਾਂ ਚੇਤੇ ਵਿਚ ਹੁੰਦੀਆਂ ਹਨ। ਮਨੁੱਖ ਕਈ ਵਾਰੀ ਜਦੋਂ ਘਰ ਦੀ ਸਫ਼ਾਈ ਕਰਦਾ ਹੈ ਤਾਂ ਹੈਰਾਨ ਹੋ ਜਾਂਦਾ ਹੈ ਕਿ ਲੈ, ਇਹ ਚੀਜ਼ ਤਾਂ ਇਥੇ ਪਈ ਸੀ, ਮੈਨੂੰ ਤਾਂ ਚੇਤਾ ਹੀ ਨਹੀਂ ਸੀ। ਇਕ ਤਰਕ ਖੜੀ ਹੋ ਸਕਦੀ ਹੈ ਕਿ ਕਰੋੜਾਂ ਖੰਡਾਂ-ਬ੍ਰਹਿਮੰਡਾਂ ਦਾ ਮਾਲਕ ਅਤੇ ਕੋਈ ਸੂਰਜ, ਕੋਈ ਚੰਦਰਮਾ, ਕੋਈ ਗ੍ਰਹਿ, ਕੋਈ ਜੀਅ, ਕੋਈ ਜੰਤੂ ਪ੍ਰਮਾਤਮਾ ਦੇ ਚੇਤੇ ਵਿਚੋਂ ਵੀ ਨਿਕਲ ਗਿਆ ਹੋਵੇਗਾ। ਇੰਨਾ ਪਸਾਰਾ, ਉਸ ਦੀ ਯਾਦ ਵਿਚੋਂ ਵੀ ਨਿਕਲ ਗਿਆ ਹੋਵੇਗਾ।



ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਭਾਵੇਂ ਨਾਨਕ ਨੇ ਸਾਰਾ ਖ਼ਜ਼ਾਨਾ ਖੋਲ੍ਹ ਕੇ ਸਾਹਮਣੇ ਰੱਖ ਦਿੱਤਾ ਹੈ ਪਰ ਪਾਇਆ ਕੁਝ ਵੀ ਨਹੀਂ।

**ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ॥**

(ਆਸਾ ਦੀ ਵਾਰ)

ਸਭ ਕੁਝ ਉਸ ਦੀ ਨਿਗਾਹ ਵਿਚ ਚੱਲਦਾ ਹੈ। ਅਜਿਹਾ ਕੁਝ ਵੀ ਨਹੀਂ ਜੋ ਉਸ ਦੇ ਚੇਤੇ ਵਿਚ ਨਹੀਂ ਹੈ। ਉਸ ਦੇ ਚੇਤੇ ਵਿਚ ਅਸੀਂ ਹਾਂ, ਪਰ ਸਾਡੇ ਚੇਤੇ ਵਿਚ ਉਹ ਨਹੀਂ। ਸੰਬੰਧ ਕਿਸ ਗੱਲ ਦੇ ਹੁੰਦੇ ਹਨ ? ਸੰਬੰਧ ਯਾਦਾਂ ਦੇ ਹੁੰਦੇ ਹਨ। ਜੇਕਰ ਯਾਦ ਹੀ ਨਹੀਂ ਤਾਂ ਸੰਬੰਧ ਕਿਸ ਗੱਲ ਦਾ ? ਸੰਬੰਧ ਤਾਂ ਯਾਦਾਂ ਦੇ ਹੁੰਦੇ ਹਨ। ਜਿਸ ਦੀ ਯਾਦ ਬਾਰ-ਬਾਰ ਆਏ, ਸਮਝੋ ਸੰਬੰਧ ਜੁੜਿਆ ਹੋਇਆ ਹੈ। ਜਿਸ ਨੂੰ ਯਾਦ ਕਰੀਏ ਅਤੇ ਬਾਰ-ਬਾਰ ਭੁੱਲ ਜਾਏ ਤਾਂ ਮਨ ਟੁੱਟਿਆ ਹੋਇਆ ਹੈ। ਸੰਬੰਧ ਯਾਦਾਂ ਦੇ ਹੁੰਦੇ ਹਨ।

ਪ੍ਰਮਾਤਮਾ ਸਭ ਨੂੰ ਦੇਖਦਾ ਪਿਆ ਹੈ। ਸਭ ਨੂੰ ਸੁਣਦਾ ਪਿਆ ਹੈ। ਪ੍ਰਮਾਤਮਾ ਵਿਆਪਕ ਹੈ। ਪ੍ਰਮਾਤਮਾ ਸਾਨੂੰ ਦੇਖ ਰਿਹਾ ਹੈ, ਪਰ ਅਸੀਂ ਪ੍ਰਮਾਤਮਾ ਨੂੰ ਨਹੀਂ ਦੇਖ ਰਹੇ। ਸਾਨੂੰ ਸੁਣ ਰਿਹਾ ਹੈ, ਪਰ ਅਸੀਂ ਉਸ ਦੇ ਅਨਾਹਦ ਨਾਦ ਨੂੰ ਨਹੀਂ ਸੁਣ ਰਹੇ ਜੋ ਸਾਡੇ ਅੰਦਰ ਵੀ ਵੱਜ ਰਿਹਾ ਹੈ। ਘਟ-ਘਟ ਵਿਚ ਵੱਜ ਰਿਹਾ ਹੈ। ਉਸ ਦਾ ਬੋਲ ਵਿਆਪਕ ਹੈ। ਉਸ ਦੀ ਦ੍ਰਿਸ਼ਟੀ ਵਿਆਪਕ ਹੈ। ਉਸ ਦਾ ਚੇਤਾ ਵਿਆਪਕ ਹੈ।

ਇਕ ਸੂਫ਼ੀ ਸੰਤ ਨੇ ਆਪਣੀ ਆਪ-ਬੀਤੀ ਲਿਖੀ ਹੈ। ਉਸ ਦੇ ਵਿਚ ਉਸ ਨੇ ਸ਼ਿਕਾਇਤ ਲਿਖੀ ਹੈ। ਇਕ ਮਦਰਸਾ ਸੀ। ਉਸ ਵਿਚ 30 ਬੱਚੇ ਪੜ੍ਹਦੇ ਸਨ। ਕੁਰਾਨ ਸ਼ਰੀਫ਼, ਇਸਲਾਮੀ ਸਾਹਿਤ ਅਤੇ ਇਤਿਹਾਸ ਪੜ੍ਹਦੇ ਸਨ, ਪਰ ਇਹ ਸਭ ਕੁਝ ਪੜ੍ਹਾਉਣ ਵਾਲਾ ਇਕੋ ਸੀ। ਇਹ 30 ਦੇ 30 ਬੱਚੇ ਮਦਰਸੇ ਵਿਚ ਹੀ ਰਹਿੰਦੇ ਸਨ। ਇਹ ਆਲਮ ਫ਼ਾਜ਼ਲ ਆਪਣੇ ਘਰੋਂ ਆਉਂਦਾ ਹੈ। ਜਦੋਂ ਘਰੋਂ ਆਉਂਦਾ ਹੈ ਤੇ ਕਲਾਸ ਵਿਚ ਦਾਖ਼ਿਲ ਹੁੰਦਾ ਹੈ ਤਾਂ ਇਸਲਾਮੀ ਢੰਗ ਨਾਲ ਉਹ ਬੱਚੇ ਖੜੇ ਹੋ ਕੇ ਸਲਾਮ ਕਰਦੇ ਹਨ। ਉਸਤਾਦ ਦੇ ਮੂੰਹੋਂ ਨਿਕਲਦਾ ਹੈ ਕਿ ਖ਼ੁਦਾ ਦੇਖ ਰਿਹਾ ਹੈ, ਖ਼ੁਦਾ ਵਿਆਪਕ ਹੈ, ਬੈਠ ਜਾਉ। ਬੱਚੇ ਬੈਠ ਜਾਂਦੇ ਹਨ। ਉਹ ਪੜ੍ਹਾਉਣਾ ਸ਼ੁਰੂ ਕਰ ਦਿੰਦਾ ਹੈ। ਇਹ ਰੋਜ਼ ਹੁੰਦਾ ਹੈ। ਬੱਚਿਆਂ ਨੂੰ ਵੀ ਪਤਾ ਚੱਲ ਗਿਆ ਹੈ ਕਿ ਇਹ ਇਸ ਦਾ ਤੱਕੀਆ ਕਲਾਮ ਹੈ। ਇਹ ਇਸ ਨੇ ਕਹਿਣਾ ਹੀ ਕਹਿਣਾ ਹੈ, ਪਰ ਅੱਜ ਅਜੀਬੋ ਗ਼ਰੀਬ ਘਟਨਾ ਘਟ ਗਈ। ਅੱਜ ਜਦੋਂ ਉਸਤਾਦ ਆਇਆ, ਬੱਚੇ ਖੜੇ ਹੋਏ, ਸਲਾਮ ਕੀਤਾ ਤਾਂ ਉੱਚੀ ਆਵਾਜ਼ ਵਿਚ ਉਸਤਾਦ ਕਹਿੰਦਾ ਹੈ, ਐ ਮੇਰੇ ਬੱਚਿਉ ! ਦੱਸੋ ਪ੍ਰਮਾਤਮਾ ਕਿਹੜੀ ਜਗ੍ਹਾ 'ਤੇ ਨਹੀਂ ਹੈ ? ਬੱਚੇ ਸੋਚਣ ਲੱਗ ਪਏ ਕਿ ਇਹ ਤਾਂ ਇਸ ਨੇ ਸਾਨੂੰ ਪੜ੍ਹਾਇਆ ਹੀ ਨਹੀਂ, ਫਿਰ ਕਿਵੇਂ ਦੱਸੀਏ ? ਬੱਚੇ ਹੈਰਾਨ। ਅਖ਼ੀਰ ਵਿਚ ਇਕ ਬੱਚਾ ਬੈਠਾ ਸੀ, ਜਿਸ ਨੂੰ ਸਾਰੇ ਬੇਵਕੂਫ਼ ਸਮਝਦੇ ਸਨ, ਇਹ ਖੜਾ ਹੋਇਆ ਕਹਿੰਦਾ ਹੈ ਕਿ ਇਜਾਜ਼ਤ ਹੋਵੇ ਤਾਂ ਮੈਂ ਦੱਸਾਂ ? ਕ੍ਰੋਧ ਦੀ ਆਵਾਜ਼ ਵਿਚ ਉਸਤਾਦ ਕਹਿੰਦਾ ਹੈ, ਤੂੰ ਸਭ ਤੋਂ ਜ਼ਿਆਦਾ ਮੂਰਖ ਹੈਂ। ਮੈਂ ਤਾਂ ਸਵਾਲ ਹੀ ਗ਼ਲਤ ਕੀਤਾ ਹੈ। ਫਿਰ ਗ਼ਲਤ ਸਵਾਲ ਦਾ ਜਵਾਬ ਗ਼ਲਤ ਹੋਵੇਗਾ। ਮੈਂ ਦੇਖਣਾ ਚਾਹੁੰਦਾ ਸੀ ਕਿ ਮੂਰਖ ਬੱਚਾ ਕਿਹੜਾ ਹੈ ? ਤੂੰ ਮੂਰਖ ਹੈਂ। ਬੱਚਾ ਕਹਿਣ ਲੱਗਾ, ਨਹੀਂ ਤੁਸੀਂ ਉਸਤਾਦ ਹੋ, ਅਸੀਂ ਸ਼ਗਿਰਦ ਹਾਂ। ਸਾਡਾ ਜਵਾਬ ਗ਼ਲਤ ਹੋ ਸਕਦਾ ਹੈ, ਪਰ ਤੁਹਾਡਾ ਸਵਾਲ ਨਹੀਂ। ਕ੍ਰੋਧ ਵਿਚ ਕਹਿੰਦਾ ਹੈ, ਫਿਰ ਦੱਸ ਖ਼ੁਦਾ ਕਿਹੜੀ ਜਗ੍ਹਾ 'ਤੇ ਨਹੀਂ ਹੈ ? ਬੱਚਾ ਹੱਥ ਜੋੜ ਕੇ ਕਹਿੰਦਾ ਹੈ, ਉਸਤਾਦ ਜੀ ! ਖ਼ੁਦਾ ਦੇਖ ਰਿਹਾ ਹੈ, ਖ਼ੁਦਾ ਵਿਆਪਕ ਹੈ। ਖ਼ੁਦਾ ਦੋ ਥਾਵਾਂ 'ਤੇ ਨਹੀਂ ਹੈ—ਮਨੁੱਖ ਦੀ ਸਮਝ ਵਿਚ ਨਹੀਂ ਹੈ, ਮਨੁੱਖ ਦੇ ਚੇਤੇ ਵਿਚ ਨਹੀਂ ਹੈ। ਬਾਕੀ ਸਾਰੀਆਂ ਥਾਵਾਂ 'ਤੇ ਹੈ। ਹੇ ਪ੍ਰਮਾਤਮਾ ! ਤੂੰ ਬਹੁਤ ਦੂਰ ਹੈਂ, ਤੇਰੇ ਤੱਕ ਸਮਝ ਨਹੀਂ ਪਹੁੰਚਦੀ, ਪਰ ਪ੍ਰਮਾਤਮਾ ! ਤੂੰ ਬਹੁਤ ਨੇੜੇ ਹੈਂ, ਇਸ ਕਰਕੇ ਵੀ ਸਮਝ ਨਹੀਂ ਪਹੁੰਚਦੀ।

ਸਭ ਤੇ ਦੂਰਿ ਸਭਨ ਤੇ ਨੇਰਾ॥

ਅੱਖ ਦੇ ਜੋ ਨੇੜੇ ਹੋਵੇ, ਅੱਖ ਉਹ ਦੇਖਣ ਵਿਚ ਸਮਰੱਥ ਹੈ। ਜਿਸ ਦੀ ਸ਼ਕਤੀ ਨਾਲ ਅੱਖ ਦੇਖਦੀ ਪਈ ਹੈ, ਇਹ ਅੱਖ ਉਸ ਨੂੰ ਕਿਵੇਂ ਦੇਖੇਗੀ ? ਉਹ ਅਨੁਭਵ ਪ੍ਰਕਾਸ਼ ਹੈ। ਫਿਰ ਜਦੋਂ ਅਨੁਭਵ ਵਿਚ ਆ ਜਾਂਦਾ ਹੈ ਤਾਂ ਫਿਰ ਇਹ ਵੀ ਪਤਾ ਲੱਗ ਜਾਂਦਾ ਹੈ ਕਿ ਉਹ ਘਟ-ਘਟ ਵਿਚ ਹੈ। ਪ੍ਰਮਾਤਮਾ ਵਿਆਪਕ ਹੈ। ਸਤਿਗੁਰੂ ਸਾਡੇ ਸਾਰਿਆਂ 'ਤੇ ਰਹਿਮਤ ਕਰਨ। ਭੁੱਲ-ਚੁੱਕ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਜ਼ਹਿਰ ਅਤੇ ਅੰਮ੍ਰਿਤ ਦੀ ਦੂਰੀ ਨਹੀਂ ਹੈ। ਇੰਝ ਕਹਿ ਲਉ ਕਿ ਜੋ ਜ਼ਹਿਰ ਹੈ, ਉਹ ਅੰਮ੍ਰਿਤ ਹੋ ਸਕਦਾ ਹੈ। ਜੋ ਅੰਮ੍ਰਿਤ ਹੈ, ਉਹ ਜ਼ਹਿਰ ਹੋ ਸਕਦਾ ਹੈ।

ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥ (ਅੰਗ ੫੨੫)

ਇਕ ਥਾਂ 'ਤੇ ਦੋਵੇਂ ਕਿਵੇਂ ਰਹਿ ਸਕਦੇ ਹਨ ? ਅੰਗੂਰਾਂ ਦਾ ਰੱਸ, ਗੰਨੇ ਦਾ ਰੱਸ ਅੰਮ੍ਰਿਤ ਹੈ, ਪਰ ਤਰਕਾਅ ਲਈਏ ਤਾਂ ਸ਼ਰਾਬ ਬਣ ਗਈ।

ਜ਼ਹਿਰ ਕੌੜੀ ਹੁੰਦੀ ਹੈ। ਅੰਗੂਰ ਕੌੜੇ ਹੋ ਗਏ, ਸੰਤਰੇ ਕੌੜੇ ਹੋ ਗਏ, ਗੁੜ ਕੌੜਾ ਹੋ ਗਿਆ, ਖਜੂਰਾਂ ਕੌੜੀਆਂ ਹੋ ਗਈਆਂ ਤੇ ਸ਼ਰਾਬ ਬਣ ਗਈਆਂ। ਹੁਣੇ ਤਾਂ ਅੰਮ੍ਰਿਤ ਸਨ, ਪਰ ਹੁਣੇ ਹੀ ਜ਼ਹਿਰ ਹੋ ਗਈਆਂ। ਹੁਣੇ ਤਾਂ ਜੀਵਨ ਦੀਆਂ ਲੋੜਾਂ ਨੂੰ ਖਜੂਰਾਂ ਪੂਰੀਆਂ ਕਰ ਰਹੀਆਂ ਸਨ। ਇਹ ਸੰਤਰੇ, ਇਹ ਅੰਗੂਰ, ਇਹ ਸ਼ੱਕਰ, ਪਰ ਹੁਣ ਜ਼ਹਿਰ ਬਣ ਗਈ ਹੈ। ਜ਼ਿੰਦਗੀ ਨੂੰ ਤਬਾਹ ਕਰ ਰਹੀ ਹੈ। ਵੈਦ ਲੋਕ, ਹਕੀਮ ਲੋਕ ਇਸ ਨੂੰ ਮਾਰ ਕੇ ਕੁਸ਼ਤਾ ਬਣਾ ਲੈਂਦੇ ਹਨ। ਸੰਖੀਆ ਜ਼ਹਿਰ ਹੈ। ਪੱਥਰ ਹੀ ਹੁੰਦਾ ਹੈ ਸੰਖੀਆ। ਅੰਮ੍ਰਿਤ ਹਜ਼ਾਰਾਂ ਬੀਮਾਰੀਆਂ ਵਿਚ ਕੰਮ ਆਉਂਦਾ ਹੈ। ਸੱਪ ਦੀ ਜ਼ਹਿਰ ਹਜ਼ਾਰਾਂ ਬੀਮਾਰੀਆਂ ਵਿਚ ਕੰਮ ਆਉਂਦੀ ਹੈ। ਢੰਗ ਨਾਲ ਵਰਤੋਂ ਕੀਤੀ ਗਈ ਤਾਂ ਅੰਮ੍ਰਿਤ ਅੰਮ੍ਰਿਤ ਹੈ ਅਤੇ ਜੇ ਗ਼ਲਤ ਵਰਤੋਂ ਕੀਤੀ ਗਈ ਤਾਂ ਅੰਮ੍ਰਿਤ ਜ਼ਹਿਰ ਹੈ।

ਜੈਪੁਰ ਵਿਚ ਮੇਰਾ ਗਲਾ ਬੈਠ ਗਿਆ ਤੇ ਮੈਂ ਗਿਆਨੀ ਹਰਨਾਮ ਸਿੰਘ ਜੀ ਨੂੰ ਕਿਹਾ ਕਿ ਅੱਜ ਰਾਤ ਤੁਸੀਂ ਹਾਜ਼ਰੀ ਭਰਨੀ ਹੈ, ਮੈਂ ਨਹੀਂ ਭਰ ਸਕਦਾ। ਮੇਰਾ ਤਾਂ ਗਲਾ ਹੀ ਰਹਿ ਗਿਆ ਹੈ। ਵਿਸਾਖੀ ਦਾ ਦਿਨ ਸੀ। ਦੋ ਚਾਰ ਥਾਵਾਂ ਤੋਂ ਹਾਜ਼ਰੀ ਭਰ ਕੇ ਆਏ। ਗਲਾ ਗਰਮ ਸਰਦ ਹੋ ਗਿਆ। ਮੈਨੂੰ ਕਹਿਣ ਲੱਗੇ, ਅਜੇ ਬੜਾ ਟਾਈਮ ਪਿਆ ਹੈ, ਮੈਂ ਤੁਹਾਨੂੰ ਦਵਾਈ ਦੇ ਦੇਵਾਂ, ਠੀਕ ਹੋ ਜਾਉਗੇ। ਚਾਵਲ ਦੇ ਦਾਣੇ ਜਿੰਨੀ ਦਵਾਈ ਲੈ ਕੇ ਆਏ ਅਤੇ ਚਾਹ ਦਾ ਕੱਪ ਅੱਗੇ ਰੱਖਿਆ। ਕਹਿੰਦੇ ਹਨ, ਜਲਦੀ ਜਲਦੀ ਛਕ ਜਾਉ

ਅਤੇ ਦੋ ਘੰਟੇ ਆਰਾਮ ਕਰ ਲਉ। ਰਾਤ ਵਿਚ ਅਜੇ ਬੜੀ ਦੇਰ ਪਈ ਹੈ। ਮੈਂ ਕਿਹਾ ਮਿੱਤਰਾ, ਮੈਂ ਖਾ ਤਾਂ ਲੈਂਦਾ ਹਾਂ, ਪਰ ਮੈਨੂੰ ਦੱਸ, ਇਹ ਕੀ ਹੈ ? ਕਹਿੰਦਾ ਹੈ, ਸੰਖੀਆ। ਮੈਂ ਕਿਹਾ ਚੰਗੇ ਤੇਰੇ ਮਹਿਮਾਨ ਬਣੇ, ਤੂੰ ਸਾਨੂੰ ਸੰਖੀਆ ਖੁਆਉਣ ਲੱਗਾ ਹੈਂ। ਕਹਿੰਦਾ ਹੈ, ਨਹੀਂ, ਹੈ ਤਾਂ ਸੰਖੀਆ, ਪਰ ਮੈਂ ਕੁਸ਼ਤਾ ਬਣਾ ਦਿੱਤਾ ਹੈ। ਮੈਂ ਕਿਹਾ, ਲੈਣ ਵਿਚ ਮੈਨੂੰ ਕੋਈ ਇਤਰਾਜ਼ ਨਹੀਂ ਤੇ ਮੈਂ ਤੁਹਾਡੇ ਉੱਤੇ ਸ਼ੱਕ ਵੀ ਨਹੀਂ ਕਰ ਰਿਹਾ, ਇਹ ਕਹਿ ਕੇ ਉਹ ਦਵਾਈ ਖਾ ਲਈ। ਪਰ ਮੈਨੂੰ ਹੈਰਾਨੀ ਹੋਈ ਕਿ ਮੈਂ ਜ਼ਹਿਰ ਖਾ ਲਈ ਅਤੇ ਕਰਾਮਾਤ ਦੇਖੀ। ਸ਼ਾਮ ਨੂੰ ਮੈਂ ਇਕ ਘੰਟਾ ਹਾਜ਼ਰੀ ਭਰ ਲਈ। ਮੈਂ ਕਿਹਾ ਹੱਦ ਹੋ ਗਈ, ਜ਼ਹਿਰ ਅੰਮ੍ਰਿਤ ਹੋ ਗਈ। ਗ਼ਲਤ ਵਰਤੋਂ ਹੋਵੇ ਤਾਂ ਅੰਮ੍ਰਿਤ ਜ਼ਹਿਰ ਬਣ ਜਾਂਦਾ ਹੈ। ਸਹੀ ਵਰਤੋਂ ਹੋਵੇ ਤਾਂ ਜ਼ਹਿਰ ਅੰਮ੍ਰਿਤ ਬਣ ਜਾਂਦਾ ਹੈ।

ਇਕ ਸੰਤ ਕਵੀ ਹੈ ਉਰਦੂ ਦਾ ਮੁਹੰਮਦ ਇਕਬਾਲ। ਇਹ ਕਹਿੰਦਾ ਹੈ ਕਿ ਇਹ ਤਾਂ ਪੀਣ ਦਾ ਢੰਗ ਹੈ। ਜੇਕਰ ਆ ਜਾਏ ਤਾਂ ਅੰਮ੍ਰਿਤ ਹੈ ਅਤੇ ਜੇ ਨਾ ਆਇਆ ਤਾਂ ਜ਼ਹਿਰ ਹੈ। ਜੀਵਨ ਦਾ ਢੰਗ ਤੈਨੂੰ ਆ ਗਿਆ ਤਾਂ ਜ਼ਿੰਦਗੀ ਅੰਮ੍ਰਿਤ ਹੈ, ਪਰ ਜੇ ਜੀਉਣ ਦਾ ਢੰਗ ਨਾ ਆਇਆ ਤਾਂ ਜ਼ਿੰਦਗੀ ਜ਼ਹਿਰ ਹੈ। ਵਰਤਣ ਦਾ ਢੰਗ ਤੈਨੂੰ ਆ ਗਿਆ ਤਾਂ ਧਨ ਵੀ ਅੰਮ੍ਰਿਤ ਹੈ, ਪਰ ਜੇ ਵਰਤਣ ਦਾ ਢੰਗ ਨਾ ਆਇਆ ਤਾਂ ਧਨ ਵੀ ਜ਼ਹਿਰ ਹੈ। ਵਰਤਣ ਦਾ ਢੰਗ ਨਾ ਆਇਆ ਤਾਂ ਪਦਾਰਥ ਜ਼ਹਿਰ ਹੈ। ਜੇ ਢੰਗ ਆ ਗਿਆ ਤਾਂ ਪਦਾਰਥ ਅੰਮ੍ਰਿਤ ਹੈ। ਮਨੁੱਖ ਧਨ ਦੀ ਗ਼ਲਤ ਵਰਤੋਂ ਕਰ ਸਕਦਾ ਹੈ, ਪਦਾਰਥ ਦੀ ਗ਼ਲਤ ਵਰਤੋਂ ਕਰ ਸਕਦਾ ਹੈ। ਜੋ ਜੀਵਨ ਦੀ ਗ਼ਲਤ ਵਰਤੋਂ ਕਰ ਸਕਦਾ ਹੈ, ਉਹ ਕਿਸੇ ਵੀ ਚੀਜ਼ ਦੀ ਗ਼ਲਤ ਵਰਤੋਂ ਕਰ ਸਕਦਾ ਹੈ। ਇਹ ਤਾਂ ਜੀਵਨ ਨੂੰ ਹੀ ਗ਼ਲਤ ਵਰਤ ਰਿਹਾ ਹੈ। ਫਿਰ ਸ਼ਾਇਦ ਇਹ ਗੁਰਬਾਣੀ ਦੀ ਵੀ ਗ਼ਲਤ ਵਰਤੋ ਕਰੇ। ਉਹ ਸ਼ਾਇਦ ਗੁਰੂ ਦੇ ਬਾਣੇ ਦੀ ਵੀ ਗ਼ਲਤ ਵਰਤੋਂ ਕਰੇ। ਉਹ ਸ਼ਾਇਦ ਗੁਰਦੁਆਰਿਆਂ ਦੀ ਵੀ ਗ਼ਲਤ ਵਰਤੋ ਕਰੇ। ਉਹ ਸ਼ਾਇਦ ਧਰਮ ਦੀ ਵੀ ਗ਼ਲਤ ਵਰਤੋਂ ਕਰੇ।

ਇਕ ਵਾਰੀ ਜੋ ਜ਼ਿੰਦਗੀ ਦੀ ਗ਼ਲਤ ਵਰਤੋਂ ਕਰੇਗਾ, ਫਿਰ ਉਹ ਹਰ ਚੀਜ਼ ਦੀ ਗ਼ਲਤ ਵਰਤੋਂ ਕਰੇਗਾ। ਜਿਸ ਨੇ ਜੀਵਨ ਦੀ ਸਹੀ ਵਰਤੋਂ ਕੀਤੀ, ਉਹ ਕਿਸੇ ਵੀ ਚੀਜ਼ ਦੀ ਗ਼ਲਤ ਵਰਤੋਂ ਨਹੀਂ ਕਰੇਗਾ। ਗ਼ਲਤ ਵਰਤੋਂ ਨਾਲ ਹਰ ਚੀਜ਼ ਜ਼ਹਿਰ ਬਣਦੀ ਜਾਵੇਗੀ। ਸਹੀ ਵਰਤੋਂ ਨਾਲ ਹਰ ਚੀਜ਼ ਅੰਮ੍ਰਿਤ ਬਣਦੀ ਜਾਵੇਗੀ। ਕੋਈ ਅੰਮ੍ਰਿਤ ਤੋਂ ਜ਼ਹਿਰ ਦੂਰ ਨਹੀਂ ਅਤੇ ਕੋਈ ਜ਼ਹਿਰ ਤੋਂ ਅੰਮ੍ਰਿਤ ਦੂਰ ਨਹੀਂ। ਜ਼ਿੰਦਗੀ ਜ਼ਹਿਰ ਵੀ ਹੈ ਅਤੇ ਜ਼ਿੰਦਗੀ ਅੰਮ੍ਰਿਤ ਵੀ ਹੈ। ਪਦਾਰਥ ਜ਼ਹਿਰ ਵੀ ਹਨ, ਪਦਾਰਥ ਅੰਮ੍ਰਿਤ ਵੀ ਹਨ।

ਕਈਆਂ ਨੇ ਆਪਣੇ ਪਰਿਵਾਰ ਨੂੰ ਜ਼ਹਿਰ ਬਣਾ ਲਿਆ ਹੈ। ਕਈਆਂ ਨੇ ਅੰਮ੍ਰਿਤ ਬਣਾਇਆ ਹੈ। ਔਲਾਦ ਬੜੀ ਨੇਕ ਹੈ। ਪਤੀ-ਪਤਨੀ ਦੋਨੋਂ ਹਮ-ਖ਼ਿਆਲ ਹਨ। ਉਪਜੀਵਕਾ ਚਲਾਉਣ ਲਈ ਧਨ ਵੀ ਹੈ। ਮਨ ਵਿਚ ਸੰਤੋਖ ਵੀ ਹੈ। ਫਿਰ ਹੋਰ ਕੀ ਸਵਰਗ ਹੁੰਦਾ ਹੈ ? ਹੋਰ ਕਿਹੜੇ ਸਵਰਗ ਵਿਚ ਜਾਣਾ ਹੈ ? ਬੱਚੇ ਸਾਰੇ ਹੀ

ਨਾਲਾਇਕ। ਇੰਨੀ ਗੱਲ ਤਾਂ ਸਪੱਸ਼ਟ ਹੈ ਕਿ ਮਨੁੱਖ ਨੇ ਪਸ਼ੂ ਪੰਛੀਆਂ ਉੱਤੇ ਬੜੀ ਮਿਹਨਤ ਕੀਤੀ ਹੈ ਅਤੇ ਪਹਿਲੇ ਨਾਲੋਂ ਚੰਗੇ ਪਸ਼ੂ ਪੰਛੀ ਪੈਦਾ ਹੋਏ ਹਨ। ਪਹਿਲਾਂ ਨਾਲੋਂ ਵਧੀਆ ਗਾਵਾਂ ਪੈਦਾ ਹੋ ਰਹੀਆਂ ਹਨ। ਪਹਿਲਾਂ ਨਾਲੋਂ ਵਧੀਆ ਫਲ ਪੈਦਾ ਹੋ ਰਹੇ ਹਨ, ਪਰੰਤੂ ਪਹਿਲਾਂ ਨਾਲੋਂ ਭੈੜੇ ਮਨੁੱਖ ਪੈਦਾ ਹੋ ਰਹੇ ਹਨ। ਫਲਾਂ ਉੱਤੇ ਮਿਹਨਤ ਕੀਤੀ, ਪਸ਼ੂਆਂ ਉੱਤੇ ਕੀਤੀ, ਘੋੜਿਆਂ ਉੱਤੇ ਕੀਤੀ। ਰੂਹੇ ਜ਼ਮੀਨ ਉੱਤੇ ਜੇਕਰ ਕੋਈ ਭੈੜਾ ਪੈਦਾ ਹੋ ਰਿਹਾ ਹੈ ਤਾਂ ਇਨਸਾਨ ਹੀ ਭੈੜੇ ਪੈਦਾ ਹੋ ਰਹੇ ਹਨ। ਮਾਂ-ਬਾਪ ਨੇ ਕੋਈ ਮਿਹਨਤ ਹੀ ਨਹੀਂ ਕੀਤੀ।

ਧਰਮ ਦੇ ਪੱਖੋਂ, ਵਿਚਾਰ ਦੇ ਪੱਖੋਂ ਬਾਬਾ ਪ੍ਰਿਥੀ ਚੰਦ, ਰਾਮ ਰਾਇ ਬੁਰੇ ਨਹੀਂ ਸਨ। ਸਿਧ ਪੁਰਸ਼ ਸੀ ਰਾਮ ਰਾਇ। 72 ਕਰਾਮਾਤਾਂ ਦਿਖਾਈਆਂ। ਆਪਣੇ ਸਰੀਰ ਵਿਚੋਂ ਆਤਮਾ ਕੱਢ ਕੇ ਦੂਸਰੇ ਦੇ ਸਰੀਰ ਵਿਚ ਵੀ ਪਾ ਦਿੰਦਾ ਸੀ। ਖੇਡ ਮਾਮੂਲੀ ਨਹੀਂ ਸੀ। ਰਾਮ ਰਾਇ ਦੀ ਅਜੇ ਵੀ ਕਾਫ਼ੀ ਸਿੱਖੀ ਹੈ ਯੂ.ਪੀ. ਵਿਚ। ਸਿੱਧੀਆਂ ਦਿਖਾਈਆਂ ਆਪਣੀ ਪੂਜਾ ਵਧਾਉਣ ਲਈ। ਹੰਕਾਰ ਆ ਹੀ ਜਾਂਦਾ ਹੈ। ਗੁਰੂ ਹਰਰਾਇ ਸਾਹਿਬ ਨੇ ਕਹਿ ਦਿੱਤਾ ਕਿ ਇਸ ਨੂੰ ਮੂੰਹ ਨਹੀਂ ਲਾਉਣਾ।

ਗੁਰੂ-ਘਰ ਵਿਚ ਔਲਾਦ ਤਾਂ ਚੰਗੀ ਪੈਦਾ ਹੋਈ, ਪਰ ਸੁਆਰਥ ਪੈਦਾ ਹੋ ਗਿਆ। ਦੁਰਭਾਸ਼ਾ ਸਿਧ ਪੁਰਸ਼ ਸੀ। ਉਸ ਨੇ ਆਪਣੀ ਸਿਧੀ ਦੀ ਗ਼ਲਤ ਵਰਤੋਂ ਕੀਤੀ ਅਤੇ ਸ੍ਰੀ ਕ੍ਰਿਸ਼ਨ ਦੀ ਕੁਲ ਨੂੰ ਸਰਾਪ ਦੇ ਬੈਠਾ। ਮਨੁੱਖ ਨੇ ਦੂਸਰਿਆਂ 'ਤੇ ਬੜੀ ਮਿਹਨਤ ਕੀਤੀ ਹੈ, ਪਰ ਮਨੁੱਖ ਨੇ ਮਨੁੱਖ ਉੱਤੇ ਕੋਈ ਮਿਹਨਤ ਨਹੀਂ ਕੀਤੀ। ਬੰਜਰ ਜ਼ਮੀਨਾਂ ਵਿਚ ਗੁਲਾਬ ਦੇ ਫੁੱਲ ਪੈਦਾ ਨਹੀਂ ਹੁੰਦੇ।



ਬੁਢੇਪੇ ਦਾ ਸਹਾਰਾ ਉਹੀ ਔਲਾਦ ਬਣਦੀ ਹੈ ਜੋ ਮਹਾਨ ਹੋਵੇ। ਔਲਾਦ ਨੂੰ ਮਨੁੱਖ ਨੇ ਗਵਾਇਆ ਹੈ ਅਤੇ ਸਿਰਫ਼ ਧਨ ਨੂੰ ਬਚਾਇਆ ਹੈ। ਫਿਰ ਔਲਾਦ ਦਾ ਰੋਣਾ-ਪਿੱਟਣਾ ਕਿਹੜੀ ਗੱਲ ਦਾ ਹੈ। ਧਨ ਹੀ ਔਲਾਦ ਹੈ। ਉਸ 'ਤੇ ਮਿਹਨਤ ਚਾਹੀਦੀ ਹੈ, ਸਮਾਂ ਚਾਹੀਦਾ ਹੈ। ਯੋਰਪੀਅਨ ਕਹਿੰਦੇ ਹਨ, ਧਨ ਬਚਾਉ, ਔਲਾਦ ਜਾਂਦੀ ਹੈ ਤਾਂ ਜਾਏ। ਇਹੀ ਕਾਰਨ ਹੈ ਕਿ ਸਾਰਾ ਯੋਰਪ, ਅਮਰੀਕਾ ਭਰਿਸ਼ਟ ਹੁੰਦਾ ਜਾ ਰਿਹਾ ਹੈ। ਪਰਿਵਾਰਕ ਜ਼ਿੰਦਗੀ ਖੇਰੂੰ-ਖੇਰੂੰ ਹੁੰਦੀ ਜਾ ਰਹੀ ਹੈ। ਮਕਾਨ ਦਿਖਾਈ ਦਿੰਦੇ ਹਨ, ਘਰ ਨਹੀਂ ਦਿਖਾਈ ਦਿੰਦੇ। ਘਰ ਤਾਂ ਉਹ ਹੈ, ਜਿਸ ਵਿਚ ਕੋਈ ਵੱਸਦਾ ਰੱਸਦਾ ਦਿਖਾਈ ਦੇਵੇ। ਇਸਤਰੀ ਘਰ ਦੀ ਹੈ, ਪੁਰਸ਼ ਬਾਹਰ ਦਾ ਹੈ। ਇਸਤਰੀ ਵੀ ਬਾਹਰ ਦੀ ਹੋ ਗਈ ਅਤੇ ਪੁਰਸ਼ ਵੀ ਬਾਹਰ ਦਾ ਹੋ ਗਿਆ, ਫਿਰ ਤਾਂ ਮਕਾਨ ਹੀ ਰਹਿ ਜਾਣਗੇ। ਬੱਚੇ ਧਨ ਹਨ, ਇਸ ਧਨ ਦੀ ਕੌਣ ਰੱਖਿਆ ਕਰੇਗਾ ? ਇਹਨਾਂ ਨੂੰ ਮਮਤਾ ਕੌਣ ਦੇਵੇਗਾ ? ਜੇਕਰ ਮਮਤਾ ਦੇ ਸਾਏ ਥੱਲੇ ਨਹੀਂ ਪੱਲੇ ਤਾਂ ਇਹ ਸ਼ਰਾਫ਼ਤ ਦੇ ਮੁਜੱਸਮੇ ਨਹੀਂ ਹੋ ਸਕਦੇ। ਮਨੁੱਖ ਕੋਲ ਜੋ ਸ਼ਕਤੀ ਹੈ, ਉਹ ਜ਼ਹਿਰ ਬਣੇਗੀ ਜਾਂ ਅੰਮ੍ਰਿਤ ਬਣੇਗੀ, ਉਸ ਸ਼ਕਤੀ ਦਾ ਨਾਮ ਹੈ ਕਾਮ।

ਅਸੀਂ ਭੋਜਨ ਛਕਦੇ ਹਾਂ ਤਾਂ ਸਰੀਰ ਵਿਚ ਸ਼ਕਤੀ ਬਣਦੀ ਹੈ। ਜਿੰਨੀ ਸਰੀਰ ਨੂੰ ਲੋੜ ਹੁੰਦੀ ਹੈ, ਓਨੀ ਸਰੀਰ ਵਿਚ ਖ਼ਰਚ ਹੁੰਦੀ ਹੈ ਅਤੇ ਬਾਕੀ ਕਾਮ ਬਣਦੀ ਹੈ। ਜੇ ਕ੍ਰੋਧ 'ਤੇ ਵਿਆਖਿਆ ਕੀਤੀ ਜਾ ਸਕਦੀ ਹੈ, ਲੋਭ 'ਤੇ ਕੀਤੀ ਜਾ ਸਕਦੀ ਹੈ, ਹੰਕਾਰ 'ਤੇ ਕੀਤੀ ਜਾ ਸਕਦੀ ਹੈ, ਮੋਹ 'ਤੇ ਕੀਤੀ ਜਾ ਸਕਦੀ ਹੈ ਤਾਂ ਫਿਰ ਇਕੋ ਹੈ ਜਿਸ 'ਤੇ ਚਰਚਾ ਨਹੀਂ ਕੀਤੀ ਜਾ ਸਕਦੀ। ਜੇ ਨਹੀਂ ਹੋਵੇਗੀ ਤਾਂ ਜ਼ਿੰਦਗੀ ਭਰੱਸ਼ਟ ਹੋ ਜਾਵੇਗੀ। ਭਰੱਸ਼ਟ ਨਹੀਂ ਹੋਵੇਗੀ ਤਾਂ ਮਨੁੱਖ ਅਗਿਆਨੀ ਰਹਿ ਜਾਵੇਗਾ।

ਭਾਰਤ ਵਿਚ ਦੋ ਚਾਰ ਮੰਦਿਰ ਹਨ। ਇਹਨਾਂ ਮੰਦਿਰਾਂ ਬਾਰੇ ਮੈਂ ਪੜ੍ਹਿਆ ਸੀ। ਮਹਾਤਮਾ ਗਾਂਧੀ ਦੀ ਇਕ ਰਿਪੋਰਟ ਵੀ ਮੈਂ ਪੜ੍ਹੀ ਸੀ ਕਿ ਇਹ ਜੋ ਮੰਦਿਰ ਹਨ, ਇਹਨਾਂ ਨੂੰ ਮਿੱਟੀ ਨਾਲ ਦੱਬ ਦਿਉ। ਇਹ ਭਾਰਤ ਦੀ ਅਸ਼ਲੀਲਤਾ ਨੂੰ ਪ੍ਰਗਟ ਕਰਦੇ ਹਨ। ਇਹਨਾਂ ਨੂੰ ਦੱਬ ਦਿਉ। ਕੀ ਅਸ਼ਲੀਲਤਾ ਪ੍ਰਗਟ ਕਰਦੇ ਹਨ ? ਚਾਰੋਂ ਪਾਸੇ ਮੰਦਿਰਾਂ ਦੇ ਕਾਮ ਦੀਆਂ ਮੂਰਤੀਆਂ ਹਨ, ਹੋਰ ਕੁਝ ਨਹੀਂ।

ਇਕ ਮੰਦਿਰ ਉੜੀਸਾ ਵਿਚ ਹੈ। ਉਹ ਵੀ ਇਸੇ ਤਰ੍ਹਾਂ ਹੈ। ਥੋੜੀ ਜਿਹੀ ਉਸ ਦੀ ਝਲਕ ਜਗਨਨਾਥਪੁਰੀ ਵਿਚ ਵੀ ਹੈ। ਪਹਿਲੀ ਵਾਰੀ ਜਦੋਂ ਮੈਂ ਖਜੂਰਾਹਾ ਅਤੇ ਜਗਨਨਾਥਪੁਰੀ ਨੂੰ ਦੇਖਿਆ ਤਾਂ ਮੈਂ ਹੈਰਾਨ ਹੋ ਗਿਆ ਕਿ ਇਹ ਕਿਹੋ ਜਿਹੇ ਲੋਕ ਹਨ। ਆਖ਼ਿਰ ਮੰਦਿਰ ਹਨ। ਇਹ ਕੀ ਬਣਾਇਆ ਹੈ। ਇਹਨਾਂ ਮੰਦਿਰਾਂ ਵਿਚ ਅੱਜ ਪੂਜਾ-ਪਾਠ ਨਹੀਂ ਰਹਿ ਗਿਆ। ਇਹਨਾਂ ਮੰਦਿਰਾਂ ਵਿਚ ਗੁਰੂ ਨਾਨਕ ਦੇਵ ਜੀ ਗਏ ਹਨ। ਸਤਿਗੁਰੂ ਦੇ ਟਾਈਮ ਇਹਨਾਂ ਮੰਦਿਰਾਂ ਵਿਚ ਪਾਠ ਪੂਜਾ ਚੱਲਦਾ ਸੀ।

ਸਟੱਡੀ ਕਰਦਿਆਂ-ਕਰਦਿਆਂ ਕੁਝ ਗੱਲ ਮੇਰੇ ਸਾਹਮਣੇ ਆਈ ਕਿ ਜ਼ਿੰਦਗੀ ਇਕ ਮੰਦਿਰ ਹੈ, ਪਰ ਸਰੀਰ ਦੇ ਤੱਲ 'ਤੇ ਤਾਂ ਕਾਮ ਹੀ ਕਾਮ ਹੈ। ਅੰਦਰ ਰਾਮ ਹੈ, ਬਾਹਰ ਕਾਮ ਹੈ। ਉਹ ਜਿਹੜਾ ਅੰਦਰ ਨਾਮ ਹੈ, ਉਹ ਸਿੱਧਾ ਪ੍ਰਮਾਤਮਾ ਤੋਂ ਆਇਆ ਹੈ। ਇਹ ਜਿਹੜੀ ਕਾਇਆ ਹੈ, ਇਹ ਕਾਮ ਤੋਂ ਆਈ ਹੈ। ਕਾਇਆ ਦੇ ਰੋਮ-ਰੋਮ ਵਿਚ ਕਾਮ ਹੈ। ਅੰਦਰ ਚੇਤਨਾ ਦੇ ਰੋਮ-ਰੋਮ ਵਿਚ ਨਾਮ ਹੈ। ਜੇਕਰ ਕਾਮ ਦੀ ਬਣਾਵਟ ਸਰੀਰ ਹੈ ਤਾਂ ਕਾਮ ਖ਼ਾਕ ਹੈ। ਕਾਮੀ ਖ਼ਾਕ ਹੋ ਜਾਵੇਗਾ। ਤੁਸੀਂ ਕਹੋਗੇ ਕਿਵੇਂ ? ਖ਼ਾਕ ਚੱਲ ਪਈ ਯਾਤਰਾ 'ਤੇ ਤਾਂ ਕੀ ਬਣ ਗਈ ? ਖ਼ੁਰਾਕ। ਖ਼ੁਰਾਕ ਚੱਲ ਪਈ ਯਾਤਰਾ 'ਤੇ ਤਾਂ ਕੀ ਬਣ ਗਈ ? ਖ਼ੂਨ। ਖ਼ੂਨ ਬਣਿਆ ਬਿੰਦ। ਇਹੀ ਬਿੰਦ ਬਣਿਆ ਇਕ ਬੱਚਾ। ਮੂਲ ਰੂਪ ਵਿਚ ਦੇਖੋਗੇ ਤਾਂ ਕੀ ਹੈ ? ਖ਼ਾਕ, ਹੋਰ ਕੀ ਹੈ। ਇਸ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਇਵੇਂ ਫੁਰਮਾਣ ਕਰਦੀ ਹੈ :

**ਪਾਨੀ ਮੈਲਾ ਮਾਟੀ ਗੋਰੀ॥ ਇਸ ਮਾਟੀ ਕੀ ਪੁਤਰੀ ਜੋਰੀ॥** (ਅੰਗ ੩੩੬)

ਪਿਤਾ ਦਾ ਬਿੰਦ ਅਤੇ ਮਾਂ ਦਾ ਖ਼ੂਨ, ਇਸ ਤਰ੍ਹਾਂ ਇਹ ਮਿੱਟੀ ਦਾ ਪੁੱਤਲਾ ਬਣਿਆ, ਹੋਰ ਕੀ ਬਣਿਆ। ਇਸ ਸਰੀਰ ਵਿਚ ਕੁਝ ਇਸਤਰੀ ਦੇ ਕਣ ਹਨ ਅਤੇ ਕੁਝ

ਪੁਰਸ਼ ਦੇ ਕਣ ਹਨ। ਮਾਂ-ਬਾਪ ਤੋਂ ਸਰੀਰ ਆਇਆ ਹੈ ਤਾਂ ਮਾਂ-ਬਾਪ ਦੇ ਸਰੀਰ ਦੇ ਕਣ ਇਸ ਵਿਚ ਮੌਜੂਦ ਹਨ। ਕੋਈ ਇਸਤਰੀ ਅਜਿਹੀ ਇਸਤਰੀ ਨਹੀਂ, ਜਿਸ ਵਿਚ ਪੁਰਸ਼ ਦੇ ਕਣ ਨਾ ਹੋਣ। ਅਜਿਹਾ ਕੋਈ ਪੁਰਸ਼ ਵੀ ਨਹੀਂ, ਜਿਸ ਵਿਚ ਇਸਤਰੀ ਦੇ ਕਣ ਨਾ ਹੋਣ। ਦੋਹਾਂ ਤੋਂ ਸਰੀਰ ਆਇਆ ਤਾਂ ਦੋਹਾਂ ਦੀ ਅੰਸ਼ ਮੌਜੂਦ ਹੈ। ਫ਼ਰਕ ਸਿਰਫ਼ ਇਤਨਾ ਹੈ ਕਿ ਪੁਰਸ਼ ਇਸ ਲਈ ਪੁਰਸ਼ ਹੋ ਗਿਆ ਹੈ ਕਿ 60% ਪਿਤਾ ਦੇ ਕਣ ਹਨ ਅਤੇ 40% ਮਾਂ ਦੇ ਕਣ ਹਨ। ਇਸਤਰੀ ਇਸ ਲਈ ਇਸਤਰੀ ਹੋ ਗਈ ਕਿ ਉਸ ਵਿਚ 60% ਇਸਤਰੀ ਹੈ ਅਤੇ 40% ਪੁਰਸ਼ ਹੈ। ਬੱਚੀ ਵਿਚ ਪਿਤਾ ਅਧੂਰਾ ਹੈ ਅਤੇ ਬੱਚੇ ਵਿਚ ਮਾਂ ਅਧੂਰੀ ਹੈ। ਅਧੂਰੀ ਮਾਂ ਪੂਰਾ ਹੋਣਾ ਚਾਹੁੰਦੀ ਹੈ। ਇਸਤਰੀ ਦਾ ਬਹੁਤਾ ਖਿਚਾਉ ਲੜਕੇ ਵੱਲ ਹੁੰਦਾ ਹੈ, ਲੜਕੀ ਵੱਲ ਨਹੀਂ। ਪਿਤਾ ਦਾ ਬਹੁਤਾ ਖਿਚਾਉ ਗੁਰੂ ਨਾਨਕ ਜੀ ਦੇ ਕਥਨ ਅਨੁਸਾਰ ਲੜਕੀ ਵੱਲ ਜ਼ਿਆਦਾ ਹੁੰਦਾ ਹੈ, ਲੜਕੇ ਵੱਲ ਨਹੀਂ। ਬਾਲ ਕੰਨਿਆ ਨੂੰ ਮਾਂ ਨਹੀਂ ਪਿਆਰੀ, ਪਿਉ ਪਿਆਰਾ ਹੈ।

ਮੈਂ ਕੋਈ ਵੀ ਅਜਿਹਾ ਵਿਸ਼ਾ ਤੁਹਾਡੇ ਅੱਗੇ ਨਹੀਂ ਰੱਖਾਂਗਾ, ਜਿਸ ਉੱਤੇ ਗੁਰੂ ਨਾਨਕ ਜੀ ਮੋਹਰ ਨਹੀਂ ਲਗਾਉਂਦੇ ਜਾਂ ਗੁਰੂ ਗ੍ਰੰਥ ਸਾਹਿਬ ਮੋਹਰ ਨਹੀਂ ਲਗਾਉਂਦੇ। ਔਲਾਦ ਭੈੜੀ ਹੋਈ ਹੈ ਤਾਂ ਮਾਂ-ਬਾਪ ਭੈੜੇ ਹਨ। ਜੇਕਰ ਅੱਜ ਆਪਣੇ ਆਪ ਨੂੰ ਠੀਕ ਕਰ ਲਿਆ ਹੈ ਤਾਂ ਗੱਲ ਵੱਖਰੀ ਹੈ, ਪਰ ਜਦੋਂ ਭੈੜੀ ਔਲਾਦ ਨੂੰ ਜਨਮ ਦਿੱਤਾ ਤਾਂ ਉਦੋਂ ਭੈੜੇ ਹੀ ਸਨ। ਮੈਂ ਇਹ ਸਮਝਦਾ ਹਾਂ ਕਿ ਜੇਕਰ ਸਿੱਖ ਬਾਣੀ ਨਾਲ ਜੁੜ ਜਾਏ ਤਾਂ ਫਿਰ ਬਾਣੇ ਨਾਲ ਆਪੇ ਜੁੜ ਗਿਆ। ਬਾਣੀ ਦੇ ਅੰਮ੍ਰਿਤ ਨਾਲ ਜੁੜ ਜਾਏ ਤਾਂ ਫਿਰ ਖੰਡੇ ਦੇ ਅੰਮ੍ਰਿਤ ਨਾਲ ਆਪੇ ਹੀ ਜੁੜ ਜਾਏਗਾ। ਪਤਾ ਨਹੀਂ ਕਿੰਨੇ ਕੁ ਦੁਸ਼ਟ ਸਤਿਗੁਰੂ ਦੇ ਬਾਣੇ ਨੂੰ ਬਦਨਾਮ ਪਏ ਕਰਦੇ ਹਨ। ਬਾਣੀ ਤਾਂ ਉਹਨਾਂ ਦੇ ਹਿਰਦੇ ਵਿਚ ਬਿਲਕੁਲ ਹੀ ਨਹੀਂ। ਅੰਮ੍ਰਿਤ ਉਸ ਨੂੰ ਛਕਾਉ ਜੋ ਤੜਪ ਕੇ ਮੰਗੇ।



ਦਸਮੇਸ਼ ਪਿਤਾ ਨੇ ਸੀਸ ਮੰਗਿਆ ਤਾਂ ਦਇਆ ਰਾਮ ਖੜਾ ਹੋਇਆ। ਸਤਿਗੁਰ ! ਜਿਹੜਾ ਇਹ ਮਸਤਕ ਤੁਹਾਡੇ ਕਦਮਾਂ ਵਿਚ ਰੱਖਿਆ ਸੀ, ਅਸੀਂ ਤਾਂ ਉਦੋਂ ਦਾ ਸਮਝਿਆ ਸੀ ਕਿ ਇਹ ਸੀਸ ਤੁਹਾਡਾ ਹੈ। ਅਸੀਂ ਤਾਂ ਆਪਣਾ ਕਦੀ ਸਮਝਿਆ ਹੀ ਨਹੀਂ। ਇਸ ਲਈ ਮੇਰਾ ਗੁਰਬਾਣੀ 'ਤੇ ਜ਼ੋਰ ਹੈ। ਜੇਕਰ ਹਿਰਦਾ ਗੁਰਬਾਣੀ ਨਾਲ ਜੁੜ ਗਿਆ ਹੈ ਤਾਂ ਉਸ ਨੇ ਤਰਲੇ ਲੈ ਕੇ ਕਹਿਣਾ, ਗੁਰੂ ਜੀ ! ਸਿਰ ਵੀ ਤੇਰਾ ਹੈ, ਜੀਵਨ ਵੀ ਤੇਰਾ ਹੈ। ਇਹ ਸਭ ਕੁਝ ਤੇਰਾ ਹੈ। ਉਸ ਦੇ ਆਪਣੇ ਟੁਕੜੇ-ਟੁਕੜੇ ਹੋ ਜਾਣ, ਪਰ ਉਹ ਬਾਣੇ ਦੇ ਟੁਕੜੇ ਨਹੀਂ ਹੋਣ ਦੇਵੇਗਾ। ਬਾਣੇ ਨੂੰ ਦਾਗ਼ੀ ਨਹੀਂ ਹੋਣ ਦੇਵੇਗਾ।

ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਕਹਿੰਦੇ ਹਨ ਕਿ ਦੁਨੀਆਂ ਵਿਚ ਜਿੰਨੇ ਵੀ ਧਰਮ- ਗ੍ਰੰਥ ਹਨ ਅਤੇ ਉਹਨਾਂ ਵਿਚ ਜਿੰਨਾ ਵੀ ਗਿਆਨ ਹੈ, ਇਹਨਾਂ ਸਾਰਿਆਂ ਦੀ ਮਾਂ ਹੈ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ। ਇਹ ਸਾਰੇ ਗਿਆਨ, ਸਾਰੇ ਧਰਮ-ਗ੍ਰੰਥ, ਅੱਜ ਤੱਕ ਜੋ ਪ੍ਰਮਾਤਮਾ ਦੀ ਖੋਜ ਹੋਈ ਹੈ, ਸਾਰਿਆਂ ਦੀ ਮਾਂ ਹੈ ਗੁਰਬਾਣੀ।

ਪੁਰਸ਼ ਵਿਚ ਇਸਤਰੀ ਅਧੂਰੀ ਹੈ ਅਤੇ ਇਸਤਰੀ ਵਿਚ ਪੁਰਸ਼ ਅਧੂਰਾ ਹੈ। ਇਹ ਅਧੂਰਾਪਣ ਖਟਕਦਾ ਹੈ। ਛੋਟਾ ਬੱਚਾ ਬਾਰ-ਬਾਰ ਮਾਂ ਦਾ ਦਾਮਨ ਫੜਦਾ ਹੈ। ਜੇ ਬੱਚੀ ਹੈ ਤਾਂ ਪਿਤਾ ਦਾ ਦਾਮਨ ਫੜਦੀ ਹੈ। ਪਿਉ ਵੀ ਬੱਚੀਆਂ ਵੱਲ ਝੁੱਕਦਾ ਹੈ।

ਦੁਨੀਆਂ ਵਿਚ ਬਹੁਤ ਕੁਝ ਅਜਿਹਾ ਹੈ ਜਿੱਥੇ ਅਸੀਂ ਚੁਨਾਉ ਨਹੀਂ ਕਰ ਸਕਦੇ। ਫਿਰ ਪ੍ਰਮਾਤਮਾ ਦੀ ਚੋਣ ਨਾਲ ਸਹਿਮਤ ਹੋ ਜਾਉ। ਨਹੀਂ, ਇਹ ਇਕ ਵਿਅਰਥ ਦੀ ਲਾਲਸਾ ਹੈ। ਜੋ ਢੰਗ ਨਾਲ ਗ੍ਰਹਿਸਤ ਦੀਆਂ ਲੋੜਾਂ ਪੂਰੀਆਂ ਨਹੀਂ ਕਰੇਗਾ, ਉਹ ਬੇਢੰਗਾ ਕਰੇਗਾ। ਭੋਜਨ ਬਣਾਉਣ ਦਾ ਢੰਗ ਸਿੱਖਿਆ। ਪਸ਼ੂ ਨਹੀਂ ਸਿਖ ਸਕੇ। ਫਿਰ ਗ੍ਰਹਿਸਤ ਦਾ ਢੰਗ ਵੀ ਮਨੁੱਖਾਂ ਨੇ ਬਣਾਇਆ, ਪਸ਼ੂ ਨਹੀਂ ਸਿਖ ਸਕੇ। ਖ਼ੁਰਾਕ ਦੀ ਪੂਰਤੀ ਉਹ ਵੀ ਕਰਦੇ ਹਨ, ਪਰ ਖਾਣਾ ਬਣਾਉਣਾ ਉਹਨਾਂ ਨੂੰ ਨਹੀਂ ਆਇਆ। ਗ੍ਰਹਿਸਤ ਦੀ ਪੂਰਤੀ ਉਹ ਵੀ ਕਰਦੇ ਹਨ, ਪਰ ਘਰ ਵਸਾਉਣਾ ਉਹਨਾਂ ਨੂੰ ਨਹੀਂ ਆਇਆ। ਨਾਨਕੇ, ਦਾਦਕੇ, ਸਹੁਰੇ ਉਹਨਾਂ ਵਿਚ ਪੈਦਾ ਨਹੀਂ ਹੋਏ। ਇਹ ਅਰਧ-ਅੰਗ ਸੰਪੂਰਨ ਹੋਣਾ ਚਾਹੁੰਦਾ ਹੈ। ਵਿਪਰੀਤ ਦੀ ਕਸ਼ਿਸ਼ ਹੈ। ਕਸ਼ਿਸ਼ ਸਹੀ ਢੰਗ ਨਾਲ ਪੂਰੀ ਹੋਵੇ, ਉਸ ਉੱਤੇ ਗੁਰਮਤਿ ਦੀ ਮੋਹਰ ਲਾਈ ਜਾਂਦੀ ਹੈ।

ਹਿੰਦੂਆਂ ਵਿਚ ਸੱਤ ਲਾਵਾਂ ਹਨ ਤੇ ਸਾਡੀਆਂ ਚਾਰ ਲਾਵਾਂ ਹਨ। ਗੁਰੂ ਗ੍ਰੰਥ ਸਾਹਿਬ ਵਿਚੋਲਾ ਬਣਦੇ ਹਨ ਅਤੇ ਇਸ ਤਰੀਕੇ ਨਾਲ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਕਰਮਾ ਹੁੰਦੀ ਹੈ। ਲੋਕਾਂ ਨੇ ਨਿਯਮ ਨੂੰ ਸਮਝਿਆ ਨਹੀਂ, ਇਹ ਪਸ਼ੂਪੁਣਾ ਹੈ। ਸਵੇਰੇ ਪਲਾ ਫੜਿਆ ਅਤੇ ਸ਼ਾਮੀ ਛੱਡ ਕੇ ਬੈਠਾ ਹੈ। ਤੌਰ-ਤਰੀਕੇ ਹੀ ਗ਼ਲਤ ਹਨ। ਮਨੁੱਖ ਪਸ਼ੂਆਂ ਵੱਲ ਜਾ ਰਿਹਾ ਹੈ। ਮਨੁੱਖ ਨੂੰ ਭੁੱਖ ਨਹੀਂ ਲੱਗਦੀ, ਪਿਆਸ ਨਹੀਂ ਲੱਗਦੀ। ਜੇਕਰ ਭੁੱਖ ਤੇ ਪਿਆਸ ਨਹੀਂ ਲੱਗਦੀ ਤਾਂ ਕਾਮ ਰੁਚੀਆਂ ਸਰੀਰ ਦੀ ਇਕ ਭੁੱਖ ਹਨ। ਨਹੀਂ ਤਿਆਗ ਹੋ ਸਕਦਾ।

ਹੁਣ ਕੀ ਪਤਾ ਚੱਲੇ ਕਿ ਮੱਛੀ ਸਮੁੰਦਰ ਵਿਚ ਕਦੋਂ ਪਾਣੀ ਪੀ ਜਾਂਦੀ ਹੈ। ਕੋਈ ਆਖੇ ਕਿ ਮੱਛੀ ਤਾਂ ਰਹਿੰਦੀ ਹੀ ਸਾਗਰ ਵਿਚ ਹੈ, ਫਿਰ ਕੀ ਪਾਣੀ ਨਹੀਂ ਪੀਂਦੀ ਹੋਵੇਗੀ ? ਨਹੀਂ, ਮੱਛੀ ਭਾਵੇਂ ਸਾਗਰ ਵਿਚ ਰਹਿੰਦੀ ਹੈ, ਪਰ ਪਾਣੀ ਪੀਂਦੀ ਹੈ। ਕਦੋਂ ਪੀਂਦੀ ਹੈ ? ਪਤਾ ਹੀ ਨਹੀਂ। ਖਾਦ ਖ਼ੁਰਾਕ ਬਣ ਗਈ, ਖ਼ੁਰਾਕ ਖ਼ੂਨ ਬਣ ਗਿਆ, ਖ਼ੂਨ ਬਿੰਦ ਬਣ ਗਿਆ, ਬਿੰਦ ਅਧਕ ਸ਼ਕਤੀ ਬਣੀ ਅਤੇ ਅਧਕ ਸ਼ਕਤੀ ਕਾਮ ਬਣ ਗਈ। ਇਸ ਸ਼ਕਤੀ ਦਾ ਨਾਮ ਕਾਮ ਹੈ। ਇਹੀ ਕਾਮ ਕਦੀ ਲੋਭ ਬਣਦਾ ਹੈ। ਇਹੀ ਕਾਮ ਕਦੀ ਹੰਕਾਰ ਬਣਦਾ ਹੈ। ਇਹੀ ਕਾਮ ਕਦੀ ਵਾਸ਼ਨਾ ਬਣਦੀ ਹੈ। ਇਹੀ ਕਾਮ ਲੋਭ ਬਣਦਾ ਹੈ। ਇਹੀ ਕਾਮ ਹੰਕਾਰ ਬਣਦਾ ਹੈ।

ਵਾਸ਼ਨਾ ਦੀ ਪੂਰਤੀ ਨਹੀਂ ਹੋਈ ਤਾਂ ਕਾਮ ਕ੍ਰੋਧ ਬਣੇਗਾ। ਲੋਭ ਦੀ ਪੂਰਤੀ ਨਹੀਂ ਹੋਈ ਤਾਂ ਕਾਮ ਕ੍ਰੋਧ ਬਣੇਗਾ। ਹੰਕਾਰ ਦੀ ਪੂਰਤੀ ਨਹੀਂ ਹੋਈ ਤਾਂ ਕਾਮ ਕ੍ਰੋਧ ਬਣੇਗਾ। ਸ਼ਕਤੀ ਕਾਮ ਹੀ ਹੈ। ਇਸ ਦਾ ਬਹਾਵ ਜੇਕਰ ਸਰੀਰ ਤੋਂ ਉੱਪਰ ਉੱਠ ਗਿਆ ਤਾਂ ਇਹ

ਨਾਮ-ਰੱਸ ਹੈ। ਜੀਵਨ ਉੱਚਾ ਹੋ ਗਿਆ, ਪਰ ਜਿੰਨਾ ਚਿਰ ਅਜਿਹਾ ਨਹੀਂ ਹੈ ਤਾਂ ਇਹ ਸ਼ਕਤੀ ਕਾਮ ਹੈ। ਜਿਵੇਂ ਪਾਣੀ ਨੀਵਾਣ ਵੱਲ ਆਪਣੇ ਆਪ ਜਾਂਦਾ ਹੈ, ਇਵੇਂ ਇਹ ਸ਼ਕਤੀ ਵੀ ਨੀਵਾਣ ਵੱਲ ਆਪੇ ਜਾਏਗੀ। ਕੁਝ ਸਮੇਂ ਲਈ ਚਾਹੀਦੀ ਹੈ, ਨਹੀਂ ਤਾਂ ਸੰਸਾਰ ਦਾ ਪਸਾਰਾ ਨਹੀਂ ਹੋ ਸਕਦਾ। ਪ੍ਰਮਾਤਮਾ ਦਾ ਪਸਾਰਾ ਉਚਾਈਆਂ 'ਤੇ ਹੁੰਦਾ ਹੈ।

ਇਸ ਸ਼ਕਤੀ ਵਿਚ ਨਾਮ-ਰੱਸ ਦਾ ਜਨਮ ਉਦੋਂ ਹੋਵੇਗਾ ਜਦੋਂ ਇਹ ਸ਼ਕਤੀ ਉੱਪਰ ਉੱਠੇਗੀ ਅਤੇ ਸੰਤਾਨ ਦਾ ਜਨਮ ਉਦੋਂ ਹੋਵੇਗਾ ਜਦੋਂ ਸ਼ਕਤੀ ਨੀਵੀਂ ਜਾਏਗੀ। ਪ੍ਰਮਾਤਮਾ ਤੇਰੇ ਅੰਦਰ ਪੈਦਾ ਹੋ ਸਕੇ ਤਾਂ ਸ਼ਕਤੀ ਉੱਪਰ ਉੱਠਣੀ ਚਾਹੀਦੀ ਹੈ। ਰੱਬੀ ਨਿਯਮ, ਦੋਹਾਂ ਦੀ ਨਿੰਦਾ ਨਹੀਂ। ਸ਼ਕਤੀ ਉੱਪਰ ਉੱਠ ਸਕੇ, ਇਸ ਲਈ ਗੁਰਦੁਆਰੇ ਹਨ, ਮੰਦਿਰ ਹਨ, ਪੂਜਾ ਹੈ, ਕਥਾ ਹੈ, ਕੀਰਤਨ ਹੈ। ਇਹ ਸਾਰੇ ਤੌਰ-ਤਰੀਕੇ ਇਸ ਲਈ ਹਨ ਕਿ ਕਾਮ ਨਾਮ-ਰੱਸ ਬਣ ਜਾਏ। ਵਿਆਹ ਹਨ, ਸ਼ਾਦੀਆਂ ਹਨ, ਸਾਰਾ ਸਿਲਸਿਲਾ ਹੈ ਕਿ ਕਾਮ ਸੰਤਾਨ ਬਣ ਜਾਏ। ਜਿਹੜੀ ਸ਼ਕਤੀ ਨਾਮ-ਰੱਸ ਬਣ ਜਾਏ, ਕੋਈ ਮਾਮੂਲੀ ਗੱਲ ਹੈ ਅਤੇ ਜਿਹੜੀ ਸ਼ਕਤੀ ਕਾਮ-ਰੱਸ ਬਣ ਜਾਏ, ਕੋਈ ਮਾਮੂਲੀ ਗੱਲ ਹੈ।

ਕ੍ਰੋਧ ਨੂੰ ਸਮਝੋ, ਹੰਕਾਰ ਨੂੰ ਸਮਝੋ, ਲੋਭ ਨੂੰ ਸਮਝੋ ਤਾਂ ਕੀ ਕਾਮ ਨੂੰ ਨਹੀਂ ਸਮਝਣਾ ? ਜਦੋਂ ਕਿ ਕਾਮ ਹੀ ਕ੍ਰੋਧ ਬਣਦਾ ਹੈ, ਕਾਮ ਹੀ ਲੋਭ ਬਣਦਾ ਹੈ, ਕਾਮ ਹੀ ਹੰਕਾਰ ਬਣਦਾ ਹੈ, ਨਹੀਂ ਤਾਂ ਕੁਝ ਵੀ ਨਹੀਂ ਹੈ। ਸ਼ਕਤੀ ਇਹੀ ਹੈ।

ਕਾਮ ਹੀ ਪ੍ਰਮਾਤਮਾ ਬਣਦੀ ਹੈ। ਕਾਮ ਹੀ ਨਾਮ-ਰੱਸ ਬਣਦੀ ਹੈ। ਸ਼ਕਤੀ ਅਧਕ ਹੋ ਗਈ ਹੈ ਅਤੇ ਹੁੰਦੀ ਹੈ। ਚਾਹੀਦੀ ਹੈ ਨਹੀਂ ਤਾਂ ਨਾਮ-ਰੱਸ ਕਿਵੇਂ ਬਣੇਗਾ। ਨਾਮ ਜੱਪਣਾ ਹੈ, ਅੰਮ੍ਰਿਤ ਵੇਲੇ ਉੱਠਣਾ ਹੈ। 2 ਘੰਟੇ ਵਾਹਿਗੁਰੂ ਵਾਹਿਗੁਰੂ ਜੱਪਣਾ ਹੈ।

ਪ੍ਰਮਾਤਮਾ ਦੀ ਆਦਿ ਧੁਨੀ ਕੀ ਹੈ ? ੧ੳ। ਜਦੋਂ ਇਸ ਤਰ੍ਹਾਂ ਦਾ ਜੱਪ ਕਰੋਗੇ ਤਾਂ ਉਹ ਜਿਹੜੀ ਕਾਮ-ਸ਼ਕਤੀ ਹੈ, ਉੱਪਰ ਉੱਠੇਗੀ ਅਤੇ ਨਾਮ-ਰੱਸ ਬਣ ਜਾਏਗੀ। ਰੋਮ-ਰੋਮ ਵਿਚ ਰਾਮ ਪ੍ਰਗਟ ਹੋਵੇਗਾ। ਜ਼ਿੰਦਗੀ ਅੰਮ੍ਰਿਤ ਬਣ ਜਾਏਗੀ। ਜੀਵਨ ਹਰੀਮੰਦਰ ਬਣ ਜਾਏਗਾ, ਪਰ ਨਿੰਦਾ ਨਹੀਂ ਕਰਨੀ। ਕੁਝ ਸਮੇਂ ਤੱਕ ਇਹ ਸ਼ਕਤੀ ਥੱਲੇ ਜਾਣੀ ਚਾਹੀਦੀ ਹੈ ਤਾਂਕਿ ਸੰਤਾਨ ਦਾ ਜਨਮ ਹੋਵੇ। ਅਧਕ ਸ਼ਕਤੀ ਕਾਮ ਬਣੇਗੀ ਅਤੇ ਅਧਕ ਸ਼ਕਤੀ ਹੀ ਰਾਮ ਬਣੇਗੀ। ਅੱਠ ਦਿਨ ਦਾ ਭੁੱਖਾ ਬੰਦਾ ਹੈ। ਸਰੀਰ ਵਿਚ ਜਿਹੜੀ ਸ਼ਕਤੀ ਸੀ, ਉਹ ਖ਼ਤਮ ਹੋ ਗਈ। ਫਿਰ ਉਸ ਨੂੰ ਭੋਜਨ ਚੇਤੇ ਆਏਗਾ। ਨਾ ਭਜਨ ਚੇਤੇ ਆਏਗਾ ਤੇ ਨਾ ਗ੍ਰਹਿਸਤ ਚੇਤੇ ਆਏਗਾ। ਮਨੁੱਖ ਉੱਪਰ ਚੜ੍ਹਾਈਆਂ 'ਤੇ ਚੜ੍ਹੇ, ਤਾਕਤ ਚਾਹੀਦੀ ਹੈ। ਫਿਰ ਪੌੜੀਆਂ ਤੋਂ ਥੱਲੇ ਉਤਰਨ ਲਈ ਵੀ ਤਾਂ ਜ਼ੋਰ ਚਾਹੀਦਾ ਹੈ। ਸ਼ਕਤੀ ਅਧਕ ਚਾਹੀਦੀ ਹੈ ਥੱਲੇ ਜਾਣ ਲਈ, ਸ਼ਕਤੀ ਅਧਕ ਚਾਹੀਦੀ ਹੈ ਉੱਪਰ ਜਾਣ ਲਈ। ਵਰਨਾ ਨਾ ਉੱਪਰ ਜਾ ਸਕੇਗਾ ਅਤੇ ਨਾ ਥੱਲੇ।

ਭਾਰਤ ਅਜੇ ਸੈਕਸ-ਪ੍ਰਧਾਨ ਦੇਸ਼ ਨਹੀਂ ਹੈ। ਸਵੇਰੇ ਸ਼ਾਦੀਆਂ ਪਈਆਂ ਹੁੰਦੀਆਂ ਹਨ ਅਤੇ ਸ਼ਾਮੀ ਤਲਾਕ ਪਿਆ ਹੁੰਦਾ ਹੈ। ਜੱਪ ਤੱਪ ਤਾਂ ਹੈ ਨਹੀਂ, ਨਹੀਂ ਤਾਂ ਰਿਸ਼ਤਿਆਂ

ਵਿਚ ਪਕਿਆਈ ਆ ਜਾਣੀ ਸੀ। ਪਤਨੀ ਦੇਵੀ ਬਣ ਜਾਣੀ ਸੀ ਅਤੇ ਪਤੀ ਪ੍ਰਮਾਤਮਾ ਬਣ ਜਾਣਾ ਸੀ। ਕਿਉਂਕਿ ਸ਼ਕਤੀ ਦੀ ਠੀਕ ਵਰਤੋਂ ਨਹੀਂ ਹੋਈ ਤਾਂ ਪ[illegible] ਡੈਣ ਬਣ ਗਈ ਅਤੇ ਪਤੀ ਭੂਤ ਬਣ ਗਿਆ। ਪਤੀ ਕਹਿੰਦਾ ਹੈ, ਕਿਹੜੀ ਡੈਣ [illegible] ਗਈ ਤੇ ਪਤਨੀ ਕਹਿੰਦੀ ਹੈ, ਕਿਹੜਾ ਭੂਤ ਮੇਰੇ ਘਰ ਆ ਗਿਆ। ਨਹੀਂ, [illegible] ਦੇਵੀ ਅਤੇ ਪਤੀ ਬਣੇ ਦੇਵਤਾ। ਘਰ ਤਾਂ ਧਰਮਸ਼ਾਲ ਬਣ ਜਾਣੀ ਚਾਹੀਦੀ ਹੈ। ਜਿਸ ਨੇ ਹੰਕਾਰ ਦੀ ਥੋੜੀ ਜਿਹੀ ਪੂਰਤੀ ਕੀਤੀ, ਉਸ ਉੱਤੇ ਮੋਹ ਆ ਜਾਏਗਾ। ਜਿਸ ਨੇ ਰੋਕ ਖੜੀ ਕੀਤੀ, ਉਸ ਉੱਤੇ ਕ੍ਰੋਧ ਆਏਗਾ।

ਇਹ ਅਧਕ ਸ਼ਕਤੀ ਜੋ ਬਣੀ ਹੈ ਲੋਭ, ਜੇ ਪੂਰਤੀ ਨਾ ਹੋਈ ਤਾਂ ਬਣੇਗੀ ਕ੍ਰੋਧ। ਇਹ ਅਧਕ ਸ਼ਕਤੀ ਜੋ ਬਣੀ ਹੈ ਵਾਸ਼ਨਾ, ਜੇ ਪੂਰਤੀ ਨਾ ਹੋਈ ਤਾਂ ਬਣੇਗੀ ਕ੍ਰੋਧ। ਜਿਵੇਂ ਸੁਹਾਗਾ ਸੋਨੇ ਨੂੰ ਢਾਲ ਕੇ ਰੱਖ ਦਿੰਦਾ ਹੈ, ਇਵੇਂ ਇਹ ਸ਼ਕਤੀ ਜ਼ਿੰਦਗੀ ਨੂੰ ਤਬਾਹ ਕਰ ਕੇ ਰੱਖ ਦੇਵੇਗੀ।

80% ਜਿਹੜੇ ਪਾਗ਼ਲ ਹਨ, ਉਹ ਇਸ ਲਈ ਪਾਗ਼ਲ ਹਨ, ਕਿਉਂਕਿ ਉਹਨਾਂ ਦੀ ਕਾਮਕ ਸ਼ਕਤੀ ਦੀ ਦੁਰਵਰਤੋਂ ਹੋਈ ਹੈ। ਦਿਮਾਗ਼ੀ ਸੰਤੁਲਨ ਡਾਵਾਂਡੋਲ ਹੋ ਗਿਆ ਤਾਂ ਉਹ ਕਾਮਕ ਸ਼ਕਤੀ ਲੋਭ ਬਣੀ। ਉਸ ਲੋਭ ਨੇ ਸੰਤੁਲਨ ਡਾਵਾਂ ਡੋਲ ਕਰ ਦਿੱਤਾ। ਕਾਮਕ ਸ਼ਕਤੀ ਹੰਕਾਰ ਬਣ ਗਈ ਤਾਂ ਹੰਕਾਰ ਨੇ ਸੰਤੁਲਨ ਡਾਵਾਂ ਡੋਲ ਕਰ ਦਿੱਤਾ।

ਲੋਭ ਦੀ ਪੂਰਤੀ ਕਦੀ ਵੀ ਨਹੀਂ ਹੋ ਸਕਦੀ। ਸਾਰੇ ਮੇਰੇ ਹੁਕਮ ਦੇ ਥੱਲੇ ਹੋਣੇ ਚਾਹੀਦੇ ਹਨ। ਹੰਕਾਰ ਦੀ ਕੋਈ ਸੀਮਾ ਨਹੀਂ। ਵਾਸ਼ਨਾ ਦੀ ਕੋਈ ਸੀਮਾ ਨਹੀਂ। ਇਹਨਾਂ ਦੀ ਪੂਰਤੀ ਵਿਚ ਜੇਕਰ ਮਨੁੱਖ ਲੱਗ ਗਿਆ ਤਾਂ ਕਾਮ-ਸ਼ਕਤੀ ਭਰੱਸ਼ਟ ਕਰਕੇ ਰੱਖ ਦੇਵੇਗੀ। ਸੰਤੁਲਨ ਡਾਵਾਂਡੋਲ ਹੋ ਜਾਏਗਾ। ਫਿਰ ਕੀ ਕਰੀਏ ? ਇਸ ਸ਼ਕਤੀ ਨੂੰ ਨਾਮ-ਰੱਸ ਵਿਚ ਬਦਲੀਏ। ਵਾਹਿਗੁਰੂ ਦੀ ਧੁਨ ਅਲਾਪੀਏ ਅਤੇ ਸੁਣੀਏ। ਸ਼ਕਤੀ ਇਸ ਵਿਚ ਖ਼ਰਚ ਹੋਵੇ। ਜਦੋਂ ਸ਼ਕਤੀ ਸਹੀ ਖ਼ਰਚ ਹੋਵੇਗੀ ਫਿਰ ਨਾਮ-ਰੱਸ ਪ੍ਰਗਟ ਹੋ ਜਾਏਗਾ। ਪ੍ਰਮਾਤਮਾ ਪ੍ਰਗਟ ਹੋ ਜਾਏਗਾ। ਇਹੀ ਸ਼ਕਤੀ ਸੰਤਾਨ ਨੂੰ ਜਨਮ ਦਿੰਦੀ ਹੈ ਅਤੇ ਮਨੁੱਖ ਨੂੰ ਭਰੱਸ਼ਟ ਵੀ ਕਰਦੀ ਹੈ। ਇਹੀ ਸ਼ਕਤੀ ਪ੍ਰਮਾਤਮਾ ਨੂੰ ਜਨਮ ਦਿੰਦੀ ਹੈ ਅਤੇ ਮਨੁੱਖ ਨੂੰ ਮਹਾਨ ਵੀ ਬਣਾ ਦਿੰਦੀ ਹੈ। ਸਾਰਿਆਂ ਦਾ ਹਾਰਦਿਕ ਤੌਰ 'ਤੇ ਧੰਨਵਾਦ। ਸਤਿਗੁਰੂ ਰਹਿਮਤ ਕਰਨ। ਸਾਰਿਆਂ ਦੀ ਅਧਕ ਸ਼ਕਤੀ ਨਾਮ-ਰੱਸ ਬਣੇ। ਪਰਮ ਰੱਸ, ਮਹਾਨ ਰੱਸ ਬਣੇ। ਇਹ ਸ਼ਕਤੀ ਭਰੱਸ਼ਟ ਨਾ ਹੋਵੇ, ਇਸ ਦਾ ਜ਼ਿਕਰ ਗੁਰੂ ਗੋਬਿੰਦ ਸਿੰਘ ਜੀ ਨੇ ਦਸਮ ਗ੍ਰੰਥ ਵਿਚ ਕੀਤਾ ਹੈ। ਸਰੀਰ ਦੇ ਤੱਲ 'ਤੇ ਕਾਮ ਰਹਿਣਾ ਚਾਹੀਦਾ ਹੈ ਅਤੇ ਮਨ ਦੇ ਤੱਲ 'ਤੇ ਰਾਮ ਰਹਿਣਾ ਚਾਹੀਦਾ ਹੈ। ਭੁੱਲ ਚੁੱਕ ਦੀ ਖਿਮਾ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**

